# ਸੰਦੇਸ਼

ਗੁਰਦੁਆਰਾ ਸਾਹਿਬਾਨ ਸਿੱਖਾਂ ਦੇ ਜੀਵਨ ਦਾ ਅਨਿੱਖੜ ਅੰਗ ਹਨ। ਗੁਰੂ ਦੇ ਪਿਆਰੇ ਸਿੱਖ ਗੁਰਦੁਆਰਾ ਸਾਹਿਬਾਨ ਨੂੰ ਆਪਣੀ ਜਾਨ ਤੋਂ ਵੱਧ ਪਿਆਰ ਕਰਦੇ ਹਨ। ਅੰਗਰੇਜ਼ੀ ਕਾਲ ਵਿਚ ਜਦੋਂ ਮਹੰਤਾਂ ਦੁਆਰਾ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਭੰਗ ਕੀਤੀ ਜਾਣ ਲੱਗੀ ਤਾਂ ਉਨ੍ਹਾਂ ਕੋਲੋਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਖੋਹ ਕੇ ਪੰਥਕ ਹੱਥਾਂ ਵਿਚ ਸੇਵਾ-ਸੰਭਾਲ ਸੌਂਪਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹੋਂਦ ਵਿਚ ਆਈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ ਦੀ ਅਗਵਾਈ ਵਿਚ ਬੇਅੰਤ ਸਿੱਖਾਂ ਨੇ ਸ਼ਹਾਦਤਾਂ ਦੇ ਕੇ ਗੁਰਦੁਆਰਾ ਸਾਹਿਬਾਨ ਦੀ ਪਵਿੱਤਰ ਮਰਯਾਦਾ ਬਹਾਲ ਕਰਵਾਈ। ਗੁਰਦੁਆਰਾ ਸਾਹਿਬਾਨ ਦੀ ਸੇਵਾ ਲਈ ਕੁਰਬਾਨੀਆਂ ਕਰਨ ਵਾਲੇ ਸਿੰਘਾਂ-ਸਿੰਘਣੀਆਂ ਨੂੰ ਅਸੀਂ ਨਿੱਤ ਅਰਦਾਸ ਵਿਚ ਯਾਦ ਕਰਦੇ ਹਾਂ।

1920 ਈ. ਤੋਂ ਲੈ ਕੇ ਹੁਣ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਸਾਹਿਬਾਨ ਦੀ ਸੁਚਾਰੂ ਰੂਪ ਵਿਚ ਨਿਰੰਤਰ ਸੇਵਾ-ਸੰਭਾਲ ਕਰਦੀ ਆ ਰਹੀ ਹੈ। ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਹੋਰ ਕੁਸ਼ਲਤਾ ਲਿਆਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਬੈਚੁਲਰ ਆਫ ਮੈਨੇਜਮੈਂਟ (ਗੁਰਦੁਆਰਾ ਮੈਨੇਜਮੈਂਟ) ਦਾ ਤਿੰਨ ਸਾਲਾ ਕੋਰਸ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ ਬਹਾਦਰਗੜ੍ਹ (ਪਟਿਆਲਾ) ਵਿਖੇ ਸ਼ੁਰੂ ਕੀਤਾ ਗਿਆ ਹੈ, ਜਿਸ ਵਿੱਚੋਂ ਕੁਸ਼ਲ ਪ੍ਰਬੰਧਕ ਤਿਆਰ ਹੋ ਕੇ ਗੁਰਦੁਆਰਾ ਸਾਹਿਬਾਨ ਦੇ ਬਿਹਤਰ ਪ੍ਰਬੰਧ ਲਈ ਸੇਵਾਵਾਂ ਦੇਣਗੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ 101 ਸਾਲਾ ਸਥਾਪਨਾ ਦਿਵਸ ਮੌਕੇ 'ਗੁਰਦੁਆਰਾ ਪ੍ਰਬੰਧ' ਬਾਰੇ 'ਗੁਰਮਤਿ ਪ੍ਰਕਾਸ਼' ਦਾ ਵਿਸ਼ੇਸ਼ ਅੰਕ ਪ੍ਰਕਾਸ਼ਿਤ ਕੀਤਾ ਗਿਆ ਹੈ। ਮੈਂ ਇਸ ਵਿਸ਼ੇਸ਼ ਅੰਕ ਲਈ ਲੇਖ ਲਿਖਣ ਵਾਲੇ ਲੇਖਕਾਂ ਅਤੇ ਸੰਪਾਦਕੀ ਟੀਮ ਨੂੰ ਵਧਾਈ ਦਿੰਦੀ ਹਾਂ, ਜਿਨ੍ਹਾਂ ਨੇ ਬੜੀ ਮਿਹਨਤ ਅਤੇ ਲਗਨ ਨਾਲ ਇਹ ਅੰਕ ਤਿਆਰ ਕੀਤਾ ਹੈ। ਆਸ ਹੈ ਕਿ ਵਿਦਵਾਨਾਂ ਦੇ ਅਨੁਭਵ ਨਾਲ ਭਰਪੂਰ ਇਹ ਵਿਸ਼ੇਸ਼ ਅੰਕ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਹੋਰ ਵੀ ਸੁਚਾਰੂ ਰੂਪ ਵਿਚ ਚਲਾਉਣ ਲਈ ਸਹਾਈ ਹੋਵੇਗਾ; ਪ੍ਰਬੰਧਕ ਅਤੇ ਪਾਠਕ ਵੀ ਇਸ ਤੋਂ ਭਰਪੂਰ ਲਾਹਾ ਹਾਸਲ ਕਰਨਗੇ। ਮੇਰੀ ਅਕਾਲ ਪੁਰਖ ਦੇ ਚਰਨਾਂ ਵਿਚ ਜੋਦੜੀ ਹੈ ਕਿ ਉਹ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਿਰ ਉੱਪਰ ਮਿਹਰ ਭਰਿਆ ਹੱਥ ਰੱਖ ਕੇ ਗੁਰਦੁਆਰਾ ਸਾਹਿਬਾਨ ਦੇ ਸੁਚਾਰੂ ਪ੍ਰਬੰਧ ਹਿਤ ਯੋਗ ਸੇਵਾਵਾਂ ਲੈਂਦੇ ਰਹਿਣ।

ਗੁਰੂ-ਪੰਥ ਦੀ ਦਾਸ

(ਜਗੀਰ ਕੌਰ)
ਪ੍ਰਧਾਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ੴ ਸਤਿਗੁਰ ਪ੍ਰਸਾਦਿ॥



ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼


(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਕੱਤਕ-ਮੱਘਰ, ਸੰਮਤ ਨਾਨਕਸ਼ਾਹੀ ੫੫੩ ਨਵੰਬਰ 2021

ਜਿਲਦ ੬੫ (Vol. 65) ਅੰਕ ੮ (Issue 8)

ਮੁੱਖ ਸੰਪਾਦਕ
ਸਿਮਰਜੀਤ ਸਿੰਘ






ਸੰਪਾਦਕ
ਸਤਵਿੰਦਰ ਸਿੰਘ

ਸਹਾਇਕ ਸੰਪਾਦਕ
ਬਿਕਰਮਜੀਤ ਸਿੰਘ


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ॥*
*ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ॥*
*ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ॥*
*ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ॥*
*ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ॥*
*ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ॥*
*ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ॥*
*ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ॥*
*ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ॥੧੦॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੫)*

ਪੰਚਮ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੇ ਮਾਧਿਅਮ ਦੁਆਰਾ ਮੱਘਰ ਮਹੀਨੇ ਦੀ ਰੁੱਤ ਅਤੇ ਇਸ ਨਾਲ ਜੁੜੇ ਸੱਭਿਆਚਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਮਨੁੱਖਾ ਜੀਵਨ ਰੂਪੀ ਮੱਘਰ ਮਹੀਨਾ ਪ੍ਰਭੂ ਦੇ ਨਾਮ-ਸਿਮਰਨ ਅਤੇ ਸ਼ੁਭ ਅਮਲਾਂ ਦੁਆਰਾ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਮੱਘਰ ਮਹੀਨੇ ਦੀ ਠੰਡੀ ਮਿੱਠੀ ਬਹਾਰ ਵਿਚ ਉਹ ਜੀਵ-ਇਸਤਰੀਆਂ ਜੋ ਪਰਮੇਸਰ ਪਤੀ ਨਾਲ ਬੈਠੀਆਂ ਹਨ, ਉਹ ਸੋਭਦੀਆਂ ਹਨ। ਜਿਨ੍ਹਾਂ ਨੂੰ ਮਾਲਕ ਪ੍ਰਭੂ ਨੇ ਆਪਣੇ ਨਾਮ ਨਾਲ ਮੇਲ ਲਿਆ ਹੈ, ਉਨ੍ਹਾਂ ਦੀ ਸੋਭਾ ਕੀ ਕਹੀ ਜਾ ਸਕਦੀ ਹੈ? ਉਨ੍ਹਾਂ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜ ਕੇ ਵਧਦਾ-ਫੁਲਦਾ ਹੈ, ਭਾਵ ਉਹ ਸਰੀਰਕ ਅਤੇ ਮਾਨਸਿਕ ਦੋਹਾਂ ਪੱਖਾਂ ਤੋਂ ਅਰੋਗ ਰਹਿੰਦੀਆਂ ਹਨ। ਗੁਰੂ ਜੀ ਪਰਮਾਤਾਮਾ ਦੇ ਸੱਚੇ ਨਾਮ ਨਾਲ ਜੁੜੇ ਮਨੁੱਖਾਂ ਦੀ ਸੁਖਾਵੀਂ ਅਨੰਦਮਈ ਮਾਨਸਿਕ-ਆਤਮਿਕ ਅਵਸਥਾ ਦਰਸਾਉਣ ਮਗਰੋਂ ਉਸ ਦੇ ਸੱਚੇ ਨਾਮ ਨੂੰ ਭੁੱਲੇ ਹੋਏ ਮਨੁੱਖਾਂ ਦੀ ਦੁਖਦਾਇਕ ਹਾਲਤ ਦਾ ਵਰਣਨ ਕਰਦੇ ਹੋਏ ਫੁਰਮਾਨ ਕਰਦੇ ਹਨ ਕਿ ਜਿਹੜੀਆਂ ਜੀਵ-ਇਸਤਰੀਆਂ ਚੰਗੀ ਸੰਗਤ ਤੋਂ ਬਾਹਰ ਜਾਂ ਦੂਰ ਰਹਿੰਦੀਆਂ ਹਨ ਉਹ ਇਕੱਲੀਆਂ ਰਹਿ ਜਾਂਦੀਆਂ ਹਨ ਭਾਵ ਉਨ੍ਹਾਂ ਨੂੰ ਇਹ ਮਨੁੱਖਾ ਜਨਮ ਪਾ ਕੇ ਵੀ ਪਿਆਰੇ ਪਰਮਾਤਮਾ ਦਾ ਮਿਲਾਪ ਹਾਸਲ ਨਹੀਂ ਹੁੰਦਾ। ਉਹ ਦੁਖ ਦੀ ਦਲਦਲ ਵਿਚ ਹੀ ਫਸੀਆਂ ਰਹਿੰਦੀਆਂ ਹਨ, ਉਨ੍ਹਾਂ ਨੂੰ ਕੋਈ ਨਾ ਕੋਈ ਦੁਖ ਲੱਗਾ ਹੀ ਰਹਿੰਦਾ ਹੈ। ਉਹ ਜਮਾਂ ਭਾਵ ਸਰੀਰਕ ਮੌਤ ਦੇ ਸਹਿਮ ਦੇ ਕਾਬੂ 'ਚ ਹੁੰਦੀਆਂ ਹਨ। ਸਤਿਗੁਰੂ ਜੀ ਫਿਰ ਦੁਬਾਰਾ ਸਹੀ ਜੀਵਨ-ਮਾਰਗ 'ਤੇ ਤੁਰੀਆਂ ਜੀਵ-ਇਸਤਰੀਆਂ ਦੀ ਚੰਗੀ ਅਵਸਥਾ ਦਾ ਵਰਣਨ ਕਰਦਿਆਂ ਕਥਨ ਕਰਦੇ ਹਨ ਕਿ ਜਿਨ੍ਹਾਂ ਜੀਵ-ਇਸਤਰੀਆਂ ਨੇ ਮਾਲਕ ਨੂੰ ਚਿਤਵਿਆ ਹੈ ਉਹ ਸੁਚੇਤ ਖੜ੍ਹੀਆਂ ਦਿੱਸਦੀਆਂ ਹਨ। ਕਹਿਣ ਤੋਂ ਭਾਵ ਉਹ ਵਿਕਾਰਾਂ ਤੇ ਔਗੁਣਾਂ ਤੋਂ ਸਦਾ ਬਚ ਕੇ ਰਹਿੰਦੀਆਂ ਹਨ। ਉਨ੍ਹਾਂ ਦੇ ਹਿਰਦੇ ਰੂਪੀ ਗਲੇ 'ਚ ਸਮਝੋ ਰਤਨਾਂ, ਜਵਾਹਰਾਂ ਤੇ ਲਾਲਾਂ ਦੇ ਹਾਰ ਸੋਭਦੇ ਹਨ। ਸਤਿਗੁਰੂ ਜੀ ਅੰਤ ਵਿਚ ਫੁਰਮਾਨ ਕਰਦੇ ਹਨ ਕਿ ਮਾਲਕ ਦੀ ਸ਼ਰਨ, ਉਹਦੇ ਦਰ 'ਤੇ ਪਿਆਂ ਹੋਇਆਂ ਦੀ ਚਰਨ-ਧੂੜ ਦੀ ਲੋਚਾ ਕਰੀਏ। ਜੇਕਰ ਜੀਵਨ-ਰੂਪੀ ਮੱਘਰ ਮਹੀਨੇ 'ਚ ਮਾਲਕ ਨੂੰ ਯਾਦ ਕਰ ਲਿਆ ਤਾਂ ਦੋਬਾਰਾ ਜਨਮ ਨਹੀਂ ਲੈਣਾ ਪਵੇਗਾ, ਮਾਲਕ ਨਾਲ ਪੂਰਨ ਮਿਲਾਪ ਹੋ ਜਾਵੇਗਾ! ■

ਸੰਪਾਦਕੀ...

# ਆਦਰਸ਼ਕ ਗੁਰਦੁਆਰਾ ਪ੍ਰਬੰਧ

*ਗੁਰਦੁਆਰਾ ਸਾਹਿਬਾਨ ਸਿੱਖੀ ਦੇ ਪ੍ਰਚਾਰ ਕੇਂਦਰ ਹਨ। ਸਿੱਖਾਂ ਦਾ ਗੁਰਦੁਆਰਾ ਸਾਹਿਬਾਨ ਦੇ ਨਾਲ ਬਹੁਤ ਹੀ ਪਿਆਰ, ਸਤਿਕਾਰ ਅਤੇ ਨਿੱਘ ਭਰਿਆ ਰਿਸ਼ਤਾ ਹੈ। ਗੁਰੂ-ਘਰ ਵਿਚ* ***ਏਕੁ ਪਿਤਾ ਏਕਸ ਕੇ ਹਮ ਬਾਰਿਕ*** *ਅਤੇ* ***ਸਭੇ ਸਾਝੀਵਾਲ ਸਦਾਇਨਿ*** *ਦਾ ਉਪਦੇਸ਼ ਦਿੱਤਾ ਜਾਂਦਾ ਹੈ। ਇੱਥੇ ਆ ਕੇ ਬਿਨਾਂ ਜਾਤ-ਪਾਤ, ਊਚ-ਨੀਚ, ਹਰ ਇਨਸਾਨ ਇਕ ਪਰਮਾਤਮਾ ਦੀ ਇਬਾਦਤ ਵਿਚ ਸ਼ਾਮਿਲ ਹੋ ਸਕਦਾ ਹੈ। ਗੁਰਦੁਆਰਾ ਸਾਹਿਬਾਨ ਮਨੁੱਖੀ ਜੀਵਨ ਦੇ ਧਾਰਮਿਕ, ਸਮਾਜਿਕ, ਰਾਜਨੀਤਿਕ ਆਦਿ ਸਾਰੇ ਪੱਖਾਂ ਵਿਚ ਅਗਵਾਈ ਕਰਦੇ ਹਨ। ਭਾਈ ਗੁਰਦਾਸ ਜੀ ਦੇ ਬਚਨ* ***ਗੁਰਸਿਖ ਸਾਧ ਅਸੰਖ ਜਗਿ ਧਰਮਸਾਲ ਥਾਇ ਥਾਇ ਸੁਹਾਇਆ*** *ਅਨੁਸਾਰ ਦੁਨੀਆ ਦੇ ਜਿਸ ਵੀ ਕੋਨੇ ਵਿਚ ਸਿੱਖ ਵੱਸ ਰਹੇ ਹਨ ਉੱਥੇ ਬੜੇ ਸ਼ਾਨਦਾਰ ਗੁਰਦੁਆਰਾ ਸਾਹਿਬਾਨ ਤਿਆਰ ਕਰ ਕੇ ਸੇਵਾ-ਸਿਮਰਨ, ਸੰਗਤ-ਪੰਗਤ ਅਤੇ ਹੋਰ ਬਹੁਤ ਸਾਰੇ ਪਰਉਪਕਾਰੀ ਕਾਰਜਾਂ ਰਾਹੀਂ ਗੁਰਮਤਿ ਦੀ ਖੁਸ਼ਬੋਈ ਨੂੰ ਜਗਤ ਅੰਦਰ ਫੈਲਾ ਰਹੇ ਹਨ। ਅੱਜ ਵਿਸ਼ਵ ਸ਼ਾਂਤੀ ਅਤੇ ਮਨੁੱਖਤਾ ਨੂੰ ਦਰਪੇਸ਼ ਸਾਰੀਆਂ ਸਮੱਸਿਆਵਾਂ ਦੇ ਹੱਲ ਲਈ ਗੁਰਦੁਆਰਾ ਸਾਹਿਬਾਨ ਦੁਨੀਆ ਸਾਹਮਣੇ ਰੋਲ ਮਾਡਲ ਹਨ। ਸਿੱਖਾਂ ਦੀ ਸੇਵਾ ਭਾਵਨਾ ਦੇ ਸਦਕਾ ਗੁਰਦੁਆਰਾ ਸਾਹਿਬਾਨ ਪ੍ਰਬੰਧ ਅਤੇ ਸਾਫ-ਸਫਾਈ ਦੇ ਪੱਖੋਂ ਹੋਰ ਧਰਮ ਅਸਥਾਨਾਂ ਲਈ ਵੀ ਰੋਲ ਮਾਡਲ ਹਨ। ਵੱਖ-ਵੱਖ ਧਰਮਾਂ ਦੇ ਵਿਦਵਾਨਾਂ ਦੁਆਰਾ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਪ੍ਰਬੰਧ ਅਤੇ ਸਾਫ-ਸਫਾਈ ਦੀ ਸਿਫਤ ਅਤੇ ਇਸ ਤੋਂ ਪ੍ਰੇਰਨਾ ਲੈਣ ਦੀ ਗੱਲ ਕਰਦਿਆਂ ਅਕਸਰ ਹੀ ਸੁਣਿਆ ਜਾਂਦਾ ਹੈ।*

*ਸਮੇਂ-ਸਮੇਂ 'ਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਕਈ ਉਤਰਾਅ ਚੜ੍ਹਾਅ ਆਏ। ਗੁਰਦੁਆਰਾ ਸਾਹਿਬ ਦਾ ਮੁੱਢਲਾ ਰੂਪ ਧਰਮਸਾਲ ਸੀ ਅਤੇ ਇਸ ਦਾ ਸਮੁੱਚਾ ਪ੍ਰਬੰਧ ਧਰਮਸਾਲੀਏ ਦੇ ਜਿੰਮੇ ਹੁੰਦਾ ਸੀ। ਇਹ ਧਰਮਸਾਲੀਏ ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ, ਰਹਿਮਤਾਂ ਦੇ ਪਾਤਰ ਬਣੇ ਧਰਮੀ ਜੀਵਨ ਵਾਲੇ ਸਿੱਖ ਸਨ।*

*੧੮ਵੀਂ ਸਦੀ ਵਿਚ ਸਿੱਖ ਸੰਘਰਸ਼ ਕਾਲ ਸਮੇਂ ਨਿਰਮਲੇ ਸੰਤਾਂ ਨੇ ਬੜੀ ਤਨ-ਦੇਹੀ ਨਾਲ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਕੀਤੀ। ਅੰਗਰੇਜ਼ ਕਾਲ ਵਿਚ ਆਚਰਣਹੀਣ ਮਹੰਤਾਂ ਅਤੇ ਸਰਬਰਾਹਾਂ ਕਾਰਨ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਵਿਗਾੜ ਆਇਆ। ਇਸ ਵਿਗੜੇ ਪ੍ਰਬੰਧ ਨੂੰ ਸੁਧਾਰਨ ਲਈ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਚੱਲੀ। ਇਸੇ ਮਿਸ਼ਨ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਹੋਂਦ ਵਿਚ ਆਈ ਜਿਸ ਨੇ ਬੇਅੰਤ ਸਿੰਘਾਂ ਸਿੰਘਣੀਆਂ ਦੀਆਂ ਸ਼ਹੀਦੀ*

*ਤੋਂ ਬਾਅਦ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਪੰਥਕ ਹੱਥਾਂ ਵਿਚ ਲਿਆ। ਪੰਥ ਦੀ ਨੁਮਾਇੰਦਾ ਇਹ ਜਥੇਬੰਦੀ ਬੜੇ ਸੁਚਾਰੂ ਰੂਪ ਵਿਚ ਨਿਰੰਤਰ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਚਲਾਉਂਦੀ ਆ ਰਹੀ ਹੈ।*

*ਸਿੱਖੀ ਦੇ ਪ੍ਰਚਾਰ-ਪ੍ਰਸਾਰ ਲਈ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਦਾ ਗੁਰਮਤਿ ਅਨੁਸਾਰੀ ਉੱਚਾ-ਸੁੱਚਾ ਜੀਵਨ ਹੋਣਾ ਬਹੁਤ ਜ਼ਰੂਰੀ ਹੈ। ਰਹਿਤਨਾਮਿਆਂ ਵਿਚ ਧਰਮਸਾਲੀਏ (ਗੁਰਦੁਆਰਾ ਪ੍ਰਬੰਧਕ) ਦੇ ਉੱਚ ਆਚਰਣ ਵਾਲੇ ਲੋੜੀਂਦੇ ਗੁਣਾਂ ਦਾ ਬੜਾ ਸੁੰਦਰ ਉਲੇਖ ਮਿਲਦਾ ਹੈ। ਭਾਈ ਚੌਪਾ ਸਿੰਘ ਜੀ ਲਿਖਦੇ ਹਨ,* ***"ਗੁਰੂ ਦਾ ਸਿੱਖ ਜੋ ਧਰਮਸਾਲੀਆ ਹੋਵੇ ਸੋ ਕੈਸਾ ਹੋਵੇ? ਨਿਰਲੋਭੀ, ਨਿਰਮਾਨੀ, ਜਤੀ, ਸਤੀ, ਪਰ-ਸੁਆਰਥੀ, ਧੀਰਜੀ, ਉਦਾਰ, ਦਯਾਵਾਨ, ਤਪੀਆ, ਆਨੰਦੀ, ਰਹਤਵਾਨ, ਮਤਸਰ (ਈਰਖਾ) ਬਿਨਾ, ਪੜਦੇ ਕੱਜੂ, ਸੁਚੇਤ, ਦੇਹ ਪਵਿੱਤਰ, ਟਹਲ ਕਰੇ, ਵੰਡ ਖਾਏ, ਪਰਦੇਸੀ ਸਿੱਖ ਦੀ ਚੀਜ ਵਸਤੂ ਦੀ ਸੁਚੇਤੀ ਰੱਖੇ, ਦਰਦਵੰਦ ਹੋਵੇ, ਜਿਸ ਵਿਚ ਇਹ ਗੁਣ ਹੋਣ, ਉਹ ਧਰਮਸਾਲੀਆ ਹੋਵੇ।"*** *ਆਦਰਸ਼ਕ ਗੁਰਦੁਆਰਾ ਪ੍ਰਬੰਧ ਸਿਰਜਣ ਲਈ ਧਰਮਸਾਲੀਏ ਦੇ ਇਹ ਗੁਣ ਮੌਜੂਦਾ ਗੁਰਦੁਆਰਾ ਪ੍ਰਬੰਧਕਾਂ ਵਿਚ ਹੋਣੇ ਜ਼ਰੂਰੀ ਹਨ।*

*ਗੁਰੂ-ਕਾਲ ਅਤੇ ਬਾਅਦ ਵਿਚ ਵੀ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਸੁਚਾਰੂ ਰੂਪ ਵਿਚ ਚਲਾਉਣ/ਸਹਿਯੋਗ ਕਰਨ ਵਾਲੀਆਂ ਸ਼ਖ਼ਸੀਅਤਾਂ— ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਮਨੀ ਸਿੰਘ ਜੀ, ਅਕਾਲੀ ਫੂਲਾ ਸਿੰਘ ਜੀ, ਸ. ਨਰੈਣ ਸਿੰਘ ਜੀ ਆਦਿ ਤਾਂ ਉਕਤ ਗੁਣਾਂ ਨਾਲ ਓਤਪੋਤ ਸਨ। ਇਹ ਗੁਰਦੁਆਰਾ ਪ੍ਰਬੰਧ ਦੇ ਰੋਲ ਮਾਡਲ ਹਨ। ਜੇਕਰ ਇਨ੍ਹਾਂ ਪਵਿੱਤਰ ਰੂਹਾਂ ਦੇ ਨਕਸ਼-ਏ-ਕਦਮਾਂ ਦਾ ਕਿਣਕਾ ਵੀ ਸਾਡੇ ਹਿਰਦੇ ਅੰਦਰ ਵੱਸ ਜਾਵੇ, ਇਨ੍ਹਾਂ ਦੁਆਰਾ ਕੀਤੀ ਗੁਰਧਾਮਾਂ ਦੀ ਸੇਵਾ ਤੋਂ ਅਸੀਂ ਪ੍ਰੇਰਨਾ ਹਾਸਲ ਕਰ ਸਕੀਏ ਤਾਂ ਆਦਰਸ਼ਕ ਗੁਰਦੁਆਰਾ ਪ੍ਰਬੰਧ ਸਿਰਜਿਆ ਜਾ ਸਕਦਾ ਹੈ।*

*ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਹੋਰ ਸੁਚਾਰੂ ਰੂਪ ਵਿਚ ਚਲਾਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਵਿਸ਼ਵ ਭਰ ਦੇ ਗੁਰਦੁਆਰਾ ਸਾਹਿਬਾਨ ਵਿਚ ਬੇਹਤਰ ਸੇਵਾਵਾਂ ਦੇਣ ਵਾਲੇ ਉੱਤਮ ਦਰਜੇ ਦੇ ਮੁਲਾਜ਼ਮ/ਪ੍ਰਬੰਧਕ ਤਿਆਰ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫ਼ਤਿਹਗੜ੍ਹ ਸਾਹਿਬ ਰਾਹੀਂ 'ਬੈਚੁਲਰ ਆਫ਼ ਮੈਨੇਜਮੈਂਟ ਸਟੱਡੀਜ਼ (ਗੁਰਦੁਆਰਾ ਮੈਨੇਜਮੈਂਟ)' ਤਿੰਨ ਸਾਲਾ ਡਿਗਰੀ ਕੋਰਸ ਸ਼ੁਰੂ ਕੀਤਾ ਗਿਆ ਹੈ। ਇਹ ਕੋਰਸ ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ ਬਹਾਦਰਗੜ੍ਹ (ਪਟਿਆਲਾ) ਵਿਖੇ ਚੱਲ ਰਿਹਾ ਹੈ। ਇਸ ਦਾ ਉਦੇਸ਼ ਇਹ ਰੱਖਿਆ ਗਿਆ ਕਿ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਗੁਰਮਤਿ*

*ਮਰਯਾਦਾ, ਭਾਸ਼ਾਈ ਮੁਹਾਰਤ ਅਤੇ ਪ੍ਰਬੰਧਕੀ ਯੋਗਤਾ ਵਿਚ ਮਾਹਰ ਹੋਣ। ਇਹ ਕੋਰਸ ਗੁਰਮਤਿ ਅਤੇ ਪ੍ਰਬੰਧ ਅਧਿਐਨ ਦਾ ਸੁਮੇਲ ਹੈ। ਇਸ ਕੋਰਸ ਵਿਚ ਪ੍ਰਬੰਧ ਅਧਿਐਨ ਤਹਿਤ ਬਹੁਤ ਦਿਲਚਸਪ ਅਤੇ ਖੋਜ ਭਰਪੂਰ ਵਿਸ਼ੇ ਸ਼ਾਮਲ ਕੀਤੇ ਗਏ ਹਨ ਜਿਵੇਂ: ਲੰਗਰ ਐਂਡ ਮੈਟੀਰੀਅਲ ਮੈਨੇਜਮੈਂਟ, ਗੁਰਦੁਆਰਾ ਕੈਂਪਸ ਪਲਾਨਿੰਗ ਐਂਡ ਲੈਂਡਸਕੇਪ ਡਿਜ਼ਾਈਨਿੰਗ, ਗੁਰਬਾਣੀ: ਪ੍ਰਬੰਧਕੀ ਪਰਿਪੇਖ, ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧਕੀ ਇਤਿਹਾਸ, ਗੁਰਦੁਆਰਾ ਈਵੈਂਟ ਐਂਡ ਡਿਸਕੋਰਸ ਮੈਨੇਜਮੈਂਟ, ਅਕਾਊਂਟਿੰਗ ਅਤੇ ਆਡਿਟਿੰਗ ਆਦਿ।*

*ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਨੂੰ ਚਲਾਉਣ ਲਈ ਜਿੱਥੇ ਪ੍ਰਬੰਧਕੀ ਕੁਸ਼ਲਤਾ ਅਤੇ ਤਜ਼ਰਬੇ ਦੀ ਲੋੜ ਹੈ, ਉੱਥੇ ਪ੍ਰਬੰਧਕਾਂ ਦਾ ਜੀਵਨ ਧਰਮੀ ਹੋਣਾ ਬਹੁਤ ਜ਼ਰੂਰੀ ਹੈ। ਜੇਕਰ ਪ੍ਰਬੰਧਕਾਂ ਦਾ ਜੀਵਨ ਧਰਮੀ, ਆਤਮਾ ਪਵਿੱਤਰ, ਬੋਲੀ ਵਿਚ ਮਿਠਾਸ ਅਤੇ ਵਿਵਹਾਰ ਵਿਚ ਨਿਮਰਤਾ ਹੋਵੇਗੀ ਤਾਂ ਗੁਰਦੁਆਰਾ ਸਾਹਿਬਾਨ ਵਿਚ ਗੁਰੂ ਸਾਹਿਬਾਨ ਦੇ ਰੂਹਾਨੀ ਮਿਸ਼ਨ ਦਾ ਸਹੀ ਰੂਪ ਵਿਚ ਪ੍ਰਚਾਰ ਪ੍ਰਸਾਰ ਹੋ ਸਕੇਗਾ। ਆਦਰਸ਼ਕ ਗੁਰਦੁਆਰਾ ਪ੍ਰਬੰਧ ਸਿਰਜਣ ਲਈ ਭਾਈ ਚੌਪਾ ਸਿੰਘ ਜੀ ਦੁਆਰਾ ਦੱਸੇ ਧਰਮਸਾਲੀਏ ਵਾਲੇ ਗੁਣਾਂ ਦੇ ਧਾਰਨੀ ਹੋਣਾ ਪਵੇਗਾ। ਆਸ ਹੈ ਕਿ 'ਗੁਰਦੁਆਰਾ ਮੈਨੇਜਮੈਂਟ ਕੋਰਸ' ਸਿਖਿਆਰਥੀਆਂ ਵਿਚ ਇਹ ਗੁਣ ਪੈਦਾ ਕਰੇਗਾ ਅਤੇ ਇੱਥੋਂ ਗੁਰਮਤਿ ਜੀਵਨ ਵਾਲੇ ਕੁਸ਼ਲ ਪ੍ਰਬੰਧਕ ਤਿਆਰ ਹੋ ਕੇ ਦੇਸ਼-ਵਿਦੇਸ਼ ਅੰਦਰ ਗੁਰਦੁਆਰਾ ਪ੍ਰਬੰਧ ਦੀਆਂ ਸੇਵਾਵਾਂ ਨਿਭਾਉਣਗੇ।*

*ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੧੦੧-ਸਾਲਾ ਸਥਾਪਨਾ ਦਿਵਸ ਨੂੰ ਸਮਰਪਿਤ '**ਗੁਰਮਤਿ ਪ੍ਰਕਾਸ਼**' ਦਾ ਹਥਲਾ ਅੰਕ ਪੰਥ-ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖ ਇਜ਼ਮ ਬਹਾਦਰਗੜ, ਪਟਿਆਲਾ ਦੇ ਸਹਿਯੋਗ ਨਾਲ **ਗੁਰਦੁਆਰਾ ਪ੍ਰਬੰਧ ਵਿਸ਼ੇਸ਼-ਅੰਕ** ਦੇ ਰੂਪ ਵਿਚ ਪ੍ਰਕਾਸ਼ਿਤ ਕਰ ਰਹੇ ਹਾਂ। ਇਸ ਵਿਚ ਵੱਖ-ਵੱਖ ਵਿਦਵਾਨਾਂ ਪਾਸੋਂ ਗੁਰਦੁਆਰਾ ਪ੍ਰਬੰਧ ਨਾਲ ਸੰਬੰਧਿਤ ਵਿਸ਼ੇਸ਼ ਰੂਪ ਵਿਚ ਲੇਖ ਲਿਖਵਾ ਕੇ ਪ੍ਰਕਾਸ਼ਿਤ ਕੀਤੇ ਗਏ ਹਨ। ਆਸ ਹੈ ਕਿ ਇਹ ਅੰਕ ਜਿੱਥੇ ਗੁਰਦੁਆਰਾ ਪ੍ਰਬੰਧਕਾਂ ਲਈ ਮਾਰਗ-ਦਰਸ਼ਕ ਹੋਵੇਗਾ, ਉੱਥੇ ਪਾਠਕ ਵੀ ਗੁਰਦੁਆਰਾ ਪ੍ਰਬੰਧ ਦੀ ਅਮੀਰ ਪਰੰਪਰਾ ਤੋਂ ਜਾਣੂ ਹੋਣਗੇ ਜਿਸ ਨਾਲ ਪ੍ਰਬੰਧਕਾਂ ਅਤੇ ਸੰਗਤ ਵਿਚ ਸਹਿਯੋਗ ਦੀ ਭਾਵਨਾ ਵਧੇਗੀ।*

***-ਸਤਵਿੰਦਰ ਸਿੰਘ ਫੂਲਪੁਰ***
***ਮੋ. +੯੧੯੯੧੪੪-੧੯੪੮੪***

# ਪ੍ਰਬੰਧ : ਗੁਰਬਾਣੀ ਪਰਿਪੇਖ

*-ਡਾ. ਕਸ਼ਮੀਰ ਸਿੰਘ**

**ਪ੍ਰਬੰਧ : ਜਾਣ-ਪਛਾਣ**

ਪ੍ਰਬੰਧ ਜਿਊਣ ਦਾ ਢੰਗ ਹੈ। ਇਸ ਦੀ ਵਰਤੋਂ ਮਨੁਖੀ ਸੱਭਿਅਤਾ ਦੇ ਮੁੱਢ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਕੀਤੀ ਜਾਂਦੀ ਰਹੀ ਹੈ। ਇਹ ਇੱਕ ਸਰਵ-ਵਿਆਪੀ ਪ੍ਰਕਿਰਿਆ ਹੈ ਜਿਸ ਦਾ ਸੰਬੰਧ ਸਿਰਫ ਵਪਾਰਿਕ ਅਦਾਰਿਆਂ ਦੇ ਪ੍ਰਬੰਧ ਨਾਲ ਹੀ ਨਹੀਂ ਬਲਕਿ ਜੀਵਨ ਦੀ ਹਰੇਕ ਪ੍ਰਕਿਰਿਆ ਨਾਲ ਹੈ। ਪ੍ਰਬੰਧ ਹਰ ਕਿਸਮ ਦੇ ਫੈਸਲੇ ਲੈਣ ਦੀ ਪ੍ਰਕਿਰਿਆ ਦਾ ਇੱਕ ਅਟੁੱਟ ਅੰਗ ਹੈ। ਅਸਲ ਵਿਚ ਪ੍ਰਬੰਧ ਦੀ ਵਰਤੋਂ ਹਰ ਉਸ ਵਿਅਕਤੀ ਦੁਆਰਾ ਕੀਤੀ ਜਾਂਦੀ ਹੈ ਜੋ ਇਸ ਧਰਤੀ ਉੱਪਰ ਮਨੁੱਖ ਦੇ ਤੌਰ 'ਤੇ ਪੈਦਾ ਹੋਇਆ ਹੈ ਕਿਉਂਕਿ ਉਸ ਨੂੰ ਆਪਣੇ ਜੀਵਨ ਨੂੰ ਸੁਚਾਰੂ ਰੂਪ ਨਾਲ ਚਲਾਉਣ ਲਈ ਹਰ ਰੋਜ਼ ਕਈ ਪ੍ਰਕਾਰ ਦੇ ਫੈਸਲੇ ਲੈਣੇ ਪੈਂਦੇ ਹਨ। ਪ੍ਰਬੰਧ ਦੀ ਸਮਝ ਉਸ ਨੂੰ ਸਹੀ ਫੈਸਲਾ ਲੈਣ ਅਤੇ ਸਹੀ ਵਿਕਲਪ ਚੁਣਨ ਦੇ ਸਮਰੱਥ ਬਣਾਉਂਦੀ ਹੈ। ਅਸੀਂ ਸਾਰੇ ਆਪਣੇ ਜੀਵਨ ਦੇ ਪ੍ਰਬੰਧਕ ਹਾਂ। ਪ੍ਰਬੰਧ ਦਾ ਅਭਿਆਸ ਮਨੁੱਖੀ ਕਾਰਜ ਦੇ ਹਰੇਕ ਖੇਤਰ ਵਿਚ ਹੈ। ਉਹ ਸਕੂਲ, ਕਾਲਜ, ਵਪਾਰ, ਸਰਕਾਰ, ਜਥੇਬੰਦੀ, ਪਰਿਵਾਰ ਜਾਂ ਕੋਈ ਧਾਰਮਿਕ ਸੰਸਥਾ ਵੀ ਹੋ ਸਕਦੀ ਹੈ।

ਪ੍ਰਬੰਧ ਦਾ ਸੰਬੰਧ ਮੁੱਢਲੇ ਤੌਰ 'ਤੇ ਸਹੀ ਫੈਸਲੇ ਲੈਣ ਨਾਲ ਹੁੰਦਾ ਹੈ। ਇਹ ਕਾਰਜ ਨੂੰ ਕਰਵਾਉਣ ਲਈ ਮਨੁੱਖੀ ਸ਼ਕਤੀ, ਸਾਧਨਾਂ ਅਤੇ ਨੀਤੀਆਂ ਨੂੰ ਆਪਸ ਵਿਚ ਜੋੜਨ ਅਤੇ ਤਾਲਮੇਲ ਸਥਾਪਿਤ ਕਰਨ ਵਿਚ ਸਹਾਇਤਾ ਕਰਦੀ ਹੈ। ਇਸ ਲਈ ਪ੍ਰਬੰਧ ਇੱਕ ਦਿਲਚਸਪ ਵਿਸ਼ਾ ਬਣ ਗਿਆ ਹੈ ਕਿਉਂਕਿ ਇਹ ਕਿਸੇ ਵੀ ਸੰਸਥਾ ਨੂੰ ਕਾਮਯਾਬੀ ਨਾਲ ਚਲਾਉਣ ਵਿਚ ਬਹੁਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਹੈ। ਮੁੱਖ ਤੌਰ 'ਤੇ ਪ੍ਰਬੰਧ ਦਾ ਸੰਬੰਧ ਸੰਸਥਾ ਦੇ ਉਦੇਸ਼ਾਂ ਨੂੰ ਮਿਥਣ, ਚਾਹੁਣ ਅਤੇ ਪ੍ਰਾਪਤ ਕਰਨ ਨਾਲ ਹੁੰਦਾ ਹੈ। ਇਹ ਮਨੁੱਖੀ ਉਪਰਾਲਿਆਂ ਵਿਚ ਬਿਹਤਰ ਤਰਤੀਬ ਸਥਾਪਿਤ ਕਰਨ ਅਤੇ ਉਨ੍ਹਾਂ ਦੇ ਉਪਰਾਲਿਆਂ ਨੂੰ ਪ੍ਰਭਾਵਸ਼ਾਲੀ ਬਣਾਉਣ ਵਿਚ ਸਹਾਈ ਹੁੰਦਾ ਹੈ। ਪ੍ਰਬੰਧ ਚੰਗੇ ਮਨੁੱਖੀ ਸੰਬੰਧ ਬਣਾਉਣ ਵਿਚ ਵੀ ਮਦਦ ਕਰਦਾ ਹੈ। ਚੰਗੇ ਮਨੁੱਖੀ ਸੰਬੰਧ ਕਿਸੇ ਵੀ ਸੰਸਥਾ ਦੀ ਕਾਮਯਾਬੀ ਲਈ ਬਹੁਤ ਜ਼ਰੂਰੀ ਹੁੰਦੇ ਹਨ। ਇਸ ਲਈ ਚੰਗੇ ਪ੍ਰਬੰਧ ਦਾ ਕੋਈ ਬਦਲਾਅ ਨਹੀਂ ਹੁੰਦਾ। ਚੰਗਾ ਪ੍ਰਬੰਧ ਸਧਾਰਨ ਲੋਕਾਂ ਨੂੰ ਇਹ ਦਿਖਾਉਂਦਾ ਹੈ ਕਿ ਉੱਤਮ ਵਿਅਕਤੀ ਕਿਵੇਂ ਕੰਮ ਕਰਦੇ ਹਨ ਅਤੇ ਉੱਤਮ ਸੰਸਥਾਵਾਂ ਕਿਵੇਂ ਬਣਦੀਆਂ ਹਨ?

ਸਮਾਜ ਵਿਅਕਤੀਆਂ ਦਾ ਸੰਗ੍ਰਿਹ ਹੈ ਅਤੇ ਵਿਅਕਤੀ ਸਮਾਜ ਸਿਰਜਦੇ ਹਨ।

**ਪ੍ਰਿੰਸੀਪਲ, ਮਾਤਾ ਗੁਜਰੀ ਕਾਲਜ, ਸ੍ਰੀ ਫਤਿਹਗੜ੍ਹ ਸਾਹਿਬ। ਮੋ : +੯੧੯੯੧੫੭-੧੨੩੭੦*

ਹਰ ਵਿਅਕਤੀ ਦੀਆਂ ਖਾਹਿਸ਼ਾਂ ਅਤੇ ਜ਼ਰੂਰਤਾਂ ਹੁੰਦੀਆਂ ਹਨ ਪਰ ਉਸ ਲਈ ਆਪਣੀਆਂ ਸਾਰੀਆਂ ਲੋੜਾਂ ਨੂੰ ਆਪਣੇ ਬਲਬੂਤੇ ਸੰਤੁਸ਼ਟ ਕਰਨਾ ਅਸੰਭਵ ਹੁੰਦਾ ਹੈ। ਇਸ ਕਾਰਨ ਉਹ ਦੂਸਰਿਆਂ ਨਾਲ ਜੁੜਦਾ ਹੈ ਅਤੇ ਸੰਗਠਤ ਗਰੁੱਪਾਂ ਵਿਚ ਕਾਰਜ ਕਰਦਾ ਹੈ ਤਾਂ ਜੋ ਉਹ ਕੁਝ ਪ੍ਰਾਪਤ ਕਰ ਸਕੇ ਜੋ ਉਹ ਇਕੱਲਾ ਨਹੀਂ ਕਰ ਸਕਦਾ। ਇਹੀ ਸੰਗਠਤ ਗਰੁੱਪ ਵੱਡੀਆਂ ਸੰਸਥਾਵਾਂ ਨੂੰ ਜਨਮ ਦਿੰਦੇ ਹਨ। ਅੱਜ ਸਮਾਜ ਵਿਚ ਕਾਫੀ ਵੱਡੇ ਅਤੇ ਗੁੰਝਲਦਾਰ ਅਦਾਰੇ ਹੋਂਦ ਵਿਚ ਆ ਚੁੱਕੇ ਹਨ, ਜਿੱਥੇ ਕਾਫੀ ਵੱਡੀ ਗਿਣਤੀ ਵਿਚ ਲੋਕ ਇਕੱਠੇ ਕੰਮ ਕਰਦੇ ਹਨ। ਦੂਜੇ ਸ਼ਬਦਾਂ ਵਿਚ ਜਦ ਕਾਫੀ ਲੋਕ ਇਕੱਠੇ ਹੋ ਕੇ ਕਿਸੇ ਸਾਂਝੇ ਉਦੇਸ਼ ਦੀ ਪ੍ਰਾਪਤੀ ਲਈ ਕਾਰਜ ਕਰਦੇ ਹਨ ਤਾਂ ਸੰਗਠਨ ਹੋਂਦ ਵਿਚ ਆਉਂਦਾ ਹੈ। ਸੰਗਠਨ ਦਾ ਕੋਈ ਵੀ ਰੂਪ ਜਾਂ ਸਰੂਪ ਕਿਉਂ ਨਾ ਹੋਵੇ, ਇਹ ਉਤਨਾ ਚਿਰ ਸਫਲਤਾ ਪੂਰਵਕ ਕੰਮ ਨਹੀਂ ਕਰ ਸਕਦਾ ਜਿਤਨਾ ਚਿਰ ਇਸ ਨੂੰ ਸੰਚਾਲਿਤ ਕਰਨ ਲਈ ਯੋਗ ਪ੍ਰਬੰਧ ਨਾ ਹੋਵੇ। ਪ੍ਰਬੰਧ ਕਿਸੇ ਵੀ ਸਮੂਹਿਕ ਕਾਰਜ ਦੀ ਬੁਨਿਆਦੀ ਜ਼ਰੂਰਤ ਹੁੰਦਾ ਹੈ। ਇਹ ਪ੍ਰਬੰਧ ਹੀ ਹੈ ਜੋ ਯੋਜਨਾ ਬਣਾਉਂਦਾ ਹੈ, ਸੰਗਠਨ ਕਰਦਾ ਹੈ, ਤਾਲਮੇਲ ਪੈਦਾ ਕਰਦਾ ਹੈ ਅਤੇ ਨਿਯੰਤਰਣ ਕਰਦਾ ਹੈ। ਇਹ ਮਨੁੱਖੀ ਅਤੇ ਪਦਾਰਥਕ ਸਾਧਨਾਂ ਨੂੰ ਇਕੱਠੇ ਕਰਦਾ ਹੈ ਅਤੇ ਕੰਮ ਕਰਨ ਲਈ ਪ੍ਰੇਰਿਤ ਕਰਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਸੰਗਠਨ ਇਕ ਆਰਕੈਸਟਰਾ ਟੀਮ ਵਾਂਗ ਕੰਮ ਕਰਦਾ ਹੈ ਅਤੇ ਇਹ ਪ੍ਰਬੰਧ ਉੱਪਰ ਨਿਰਭਰ ਕਰਦਾ ਹੈ ਕਿ ਉਹ ਇਸ ਵਿੱਚੋਂ ਸੰਗੀਤ ਪੈਦਾ ਕਰੇ ਜਾਂ ਸ਼ੋਰ-ਸ਼ਰਾਬਾ ਪੈਦਾ ਕਰੇ। ਜੇਕਰ ਪ੍ਰਬੰਧ ਯੋਗ ਅਤੇ ਕੁਸ਼ਲ ਹੋਵੇਗਾ ਤਾਂ ਨਤੀਜਾ ਮਧੁਰ ਅਤੇ ਰਸ ਭਰਿਆ ਸੰਗੀਤ ਹੋਵੇਗਾ, ਨਹੀਂ ਤਾਂ ਨਤੀਜਾ ਚੁਭਵਾਂ ਅਤੇ ਡਰਾਉਣਾ ਸ਼ੋਰ ਹੋਵੇਗਾ।

ਯੋਗ ਪ੍ਰਬੰਧਕਾਂ ਪਾਸੋਂ ਇਹ ਉਮੀਦ ਕੀਤੀ ਜਾਂਦੀ ਹੈ ਕਿ ਉਹ ਸੰਸਥਾ ਦਾ ਸੁਯੋਗ ਪ੍ਰਬੰਧ ਕਰਨ। ਅਜਿਹੇ ਕਾਰਜ ਕਰਨ ਜੋ ਸਮਾਜ ਅਤੇ ਸਮਾਜ ਵਿਚ ਰਹਿਣ ਵਾਲੇ ਸਾਰੇ ਲੋਕਾਂ ਦੀ ਭਲਾਈ ਲਈ ਹੋਣ ਨਾ ਕਿ ਸਿਰਫ ਉਹਨਾਂ ਅਤੇ ਉਨ੍ਹਾਂ ਦੀ ਸੰਸਥਾ ਦੇ ਹੀ ਹਿਤ ਵਿਚ ਹੋਣ। ਨਿੱਜੀ ਲਾਭ ਤੋਂ ਪਹਿਲਾਂ ਸਿਧਾਂਤ (Principles before Profit) ਅਤੇ ਆਰਥਿਕਤਾ ਤੋਂ ਪਹਿਲਾਂ ਅਸੂਲ (Ethics before Economics) ਨੂੰ ਤਰਜੀਹ ਦੇਣ ਵਾਲੇ ਪ੍ਰਬੰਧਕ ਹਮੇਸ਼ਾ ਅਤੇ ਹਰ ਸਮੇਂ ਸਮਾਜ ਵਿਚ ਸਤਿਕਾਰ ਦੇ ਪਾਤਰ ਬਣਦੇ ਹਨ। ਅਜਿਹੇ ਪ੍ਰਬੰਧ ਵਾਲੀ ਸੰਸਥਾ ਲੋਕਾਂ ਲਈ ਅਤੇ ਸਮਾਜ ਲਈ ਚਾਨਣ-ਮੁਨਾਰੇ ਦਾ ਕੰਮ ਕਰਦੀ ਹੈ।

**ਪ੍ਰਬੰਧ : ਗੁਰਬਾਣੀ ਪਰਿਪੇਖ**

ਪ੍ਰਬੰਧ ਦਾ ਅਭਿਆਸ ਮਨੁੱਖੀ ਕਾਰਜ ਦੇ ਹਰੇਕ ਖੇਤਰ ਵਿਚ ਹੋਣ ਕਾਰਨ ਇਸ ਨੂੰ ਗੁਰਬਾਣੀ ਪਰਿਪੇਖ ਵਿਚ ਵਾਚਣਾ ਬਹੁਤ ਮਹੱਤਵਪੂਰਨ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਮਨੁਖੀ ਜੀਵਨ ਦੇ ਹਰੇਕ ਸਰੋਕਾਰ ਵਿਚ ਮਨੁੱਖ ਨੂੰ ਸੇਧ ਦਿੰਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਗੁਰੂ ਸਾਹਿਬਾਨ, ਪੰਦਰ੍ਹਾਂ ਭਗਤ ਸਾਹਿਬਾਨ,

ਗਿਆਰ੍ਹਾਂ ਭੱਟ ਸਾਹਿਬਾਨ ਅਤੇ ਹੋਰ ਗੁਰਸਿੱਖਾਂ ਦੀ ਬਾਣੀ ਦਰਜ ਹੈ। ਬਾਣੀ ਮਨੁੱਖ ਨੂੰ ਜਨਮ ਤੋਂ ਲੈ ਕੇ ਮੌਤ ਤਕ ਨਿੱਤ ਪ੍ਰਤੀ ਦਿਨ ਦੇ ਕਾਰ-ਵਿਹਾਰ ਵਿਚ ਉਸ ਦਾ ਹਰ ਸਮੇਂ ਮਾਰਗ-ਦਰਸ਼ਨ ਕਰਦੀ ਹੈ। ਜੇਕਰ ਮਨੁੱਖ ਆਪਣੇ ਜੀਵਨ ਦੀ ਹਰੇਕ ਕਿਰਿਆ ਨੂੰ ਗੁਰਬਾਣੀ ਪਰਿਪੇਖ ਵਿਚ ਕਰਨ ਦਾ ਯਤਨ ਕਰੇ ਤਾਂ ਉਸ ਨੂੰ ਹਰੇਕ ਕਾਰਜ ਵਿਚ ਸਫਲਤਾ ਮਿਲਣੀ ਸੁਭਾਵਿਕ ਹੋਵੇਗੀ। ਗੁਰਬਾਣੀ ਨੂੰ ਜੇਕਰ ਪ੍ਰਬੰਧਕ ਆਪਣੇ ਵਿਵਹਾਰ ਦਾ ਆਧਾਰ ਬਣਾ ਲੈਣ ਤਾਂ ਉਹ ਪ੍ਰਬੰਧ ਕਦਰਾਂ-ਕੀਮਤਾਂ ਅਤੇ ਅਸੂਲਾਂ ਵਾਲਾ ਪ੍ਰਬੰਧ ਬਣ ਜਾਵੇਗਾ ਜੋ ਸੰਸਥਾ ਵਿਚ ਕੰਮ ਕਰਨ ਵਾਲੇ ਹਰੇਕ ਕਰਮਚਾਰੀ ਦੇ ਵੀ ਜੀਵਨ ਦਾ ਅੰਗ ਬਣ ਜਾਵੇਗਾ ਅਤੇ ਸੰਸਥਾ ਇੱਕ ਮਾਡਲ ਸੰਸਥਾ ਦੇ ਰੂਪ ਵਿਚ ਕੰਮ ਕਰਦੀ ਪ੍ਰਤੀਤ ਹੋਵੇਗੀ। ਜਦੋਂ ਪ੍ਰਬੰਧਕ ਗੁਰਬਾਣੀ ਵਿਚ ਦਰਸਾਏ ਗਿਆਨ ਨੂੰ ਆਪਣੀ ਸੋਚ ਵਿਚ, ਵਿਚਾਰਾਂ ਵਿਚ ਅਤੇ ਵਿਵਹਾਰ ਵਿਚ ਸੰਮਿਲਤ ਕਰਨਗੇ ਤਾਂ ਉਨ੍ਹਾਂ ਦੇ ਵਿਵਹਾਰ ਵਿਚ ਇੱਕ ਸਾਰਥਿਕ ਤਬਦੀਲੀ ਆਵੇਗੀ ਜੋ ਸੰਸਥਾ ਵਿਚ ਕੰਮ ਕਰਨ ਵਾਲੇ ਹਰੇਕ ਕਰਮਚਾਰੀ ਦੇ ਵਿਵਹਾਰ ਵਿਚ ਤਬਦੀਲੀ ਦਾ ਆਧਾਰ ਬਣੇਗੀ। ਅਜਿਹੀ ਸੰਸਥਾ ਵਿਚ ਲੋਕ ਕੰਮ ਨੂੰ ਡਿਊਟੀ ਨਹੀਂ ਸੇਵਾ ਦੇ ਤੌਰ 'ਤੇ ਕਰਨਗੇ ਜੋ ਸੰਸਥਾ ਦੇ ਮਾਹੌਲ ਨੂੰ ਹੋਰ ਬਿਹਤਰ ਬਣਾਉਣ ਵਿਚ ਸਹਾਈ ਹੋਵੇਗੀ। ਇਹ ਤਬਦੀਲੀ ਸੰਸਥਾ ਵਿਚ ਕੰਮ ਕਰਨ ਵਾਲੇ ਹਰੇਕ ਕਰਮਚਾਰੀ ਦੀ ਸੋਚ, ਸ਼ਬਦਾਵਲੀ ਅਤੇ ਕੰਮ ਵਿਚ ਇਕਸੁਰਤਾ ਲਿਆ ਕੇ ਸਾਰਿਆਂ ਨੂੰ ਸੰਸਥਾ ਵਿਚ ਕਦਰਾਂ-ਕੀਮਤਾਂ ਵਾਲਾ, ਇੱਕ-ਦੂਜੇ ਦਾ ਧਿਆਨ ਰੱਖਣ ਵਾਲਾ ਅਤੇ ਇਨਸਾਨੀਅਤ ਭਰਪੂਰ ਵਿਵਸਾਇਕ ਮਾਹੌਲ (Business Culture) ਬਣਾਉਣ ਲਈ ਪ੍ਰੇਰਿਤ ਕਰੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਦੇਸ਼ ਸੰਸਾਰ ਦੀ ਸਮੁੱਚੀ ਮਨੁੱਖ ਜਾਤੀ ਲਈ ਕਲਿਆਣਕਾਰੀ ਅਤੇ ਸਾਂਝੀਵਾਲਤਾ ਦਾ ਸੰਦੇਸ਼ ਹੈ। ਇਹ ਸੰਦੇਸ਼ ਸਾਰਿਆਂ ਨੂੰ ਇਕਜੁਟਤਾ ਨਾਲ ਰਹਿਣ, ਸਹਿਹੋਂਦ ਤੇ ਆਪਸੀ ਪਿਆਰ ਨਾਲ ਰਹਿਣ ਲਈ ਉਤਸ਼ਾਹਿਤ ਕਰਦਾ ਹੈ। ਮਨੁੱਖੀ ਕਦਰਾਂ-ਕੀਮਤਾਂ ਦੀ ਮਹੱਤਤਾ ਉੱਪਰ ਜ਼ੋਰ ਦਿੰਦਾ ਹੈ। ਇਸ ਲੇਖ ਵਿਚ ਪ੍ਰਬੰਧ ਦੇ ਮੁਢਲੇ ਸਿਧਾਂਤਾਂ ਨੂੰ ਗੁਰਬਾਣੀ ਪਰਿਪੇਖ ਵਿਚ ਵਾਚਣ ਦਾ ਯਤਨ ਕੀਤਾ ਗਿਆ ਹੈ, ਤਾਂ ਜੋ ਪ੍ਰਬੰਧ ਨੂੰ ਸਧਾਰਨ ਪ੍ਰਬੰਧ ਤੋਂ ਅਜਿਹੇ ਪ੍ਰਬੰਧ ਵਿਚ ਤਬਦੀਲ ਕੀਤਾ ਜਾ ਸਕੇ ਜੋ ਕਦਰਾਂ-ਕੀਮਤਾਂ ਅਤੇ ਅਸੂਲਾਂ ਭਰਪੂਰ ਹੋਵੇ।

### ਪ੍ਰਬੰਧ ਦੀ ਪਰਿਭਾਸ਼ਾ

ਇੱਕ ਗੱਲ ਸਪੱਸ਼ਟ ਹੈ ਕਿ ਪ੍ਰਬੰਧ ਸਰਵਵਿਆਪਕ ਹੈ ਅਤੇ ਮਨੁੱਖ ਦੇ ਹਰੇਕ ਕਾਰਜ ਨੂੰ ਪ੍ਰਭਾਵਿਤ ਕਰਦਾ ਹੈ। ਟੈਰੀ (Terry) ਦੇ ਸ਼ਬਦਾਂ ਵਿਚ— "ਪ੍ਰਬੰਧ ਇੱਕ ਪ੍ਰਕਿਰਿਆ ਹੈ ਜਿਸ ਵਿਚ ਯੋਜਨਾਬੰਦੀ, ਸੰਗਠਨ, ਸੰਚਾਲਨ ਅਤੇ ਨਿਯੰਤਰਣ ਦੀਆਂ ਕਿਰਿਆਵਾਂ ਸ਼ਾਮਲ ਹਨ ਜਿਹੜੀਆਂ ਮਨੁੱਖੀ ਅਤੇ ਦੂਸਰੇ ਸਾਧਨਾਂ ਦੀ ਵਰਤੋਂ ਨਾਲ ਉਦੇਸ਼ਾਂ ਨੂੰ ਪ੍ਰਾਪਤ ਕਰਨ ਲਈ ਕੀਤੀਆਂ ਜਾਂਦੀਆਂ ਹਨ।" ਹੈਨਰੀ ਫਿਉਲ (Henry Feul) ਜਿਸ ਨੂੰ ਪ੍ਰਬੰਧ ਦਾ ਜਨਮਦਾਤਾ ਕਿਹਾ ਜਾਂਦਾ ਹੈ, ਨੇ ਵੀ ਇਸ ਪਰਿਭਾਸ਼ਾ ਦੀ ਪ੍ਰੋੜਤਾ ਕੀਤੀ ਹੈ।

ਕੂੰਟਜ਼ (Koontz O' Donnel) ਅਨੁਸਾਰ "ਪ੍ਰਬੰਧ ਲੋਕਾਂ ਨੂੰ ਨਿਰਦੇਸ਼ਿਤ ਅਤੇ ਪ੍ਰੇਰਿਤ ਕਰਨ ਦੀ ਕਲਾ ਹੈ।" ਪ੍ਰਬੰਧ ਅਜਿਹੀ ਸ਼ਕਤੀ ਹੈ ਜੋ ਦੂਸਰੇ ਲੋਕਾਂ ਪਾਸੋਂ ਕੰਮ ਕਰਵਾਉਣ ਲਈ ਵਰਤੀ ਜਾਂਦੀ ਹੈ। ਰੌਸ ਮੂਰੇ (Rose Moore) ਅਨੁਸਾਰ ਪ੍ਰਬੰਧ ਦਾ ਭਾਵ ਫੈਸਲਾ ਲੈਣਾ ਹੁੰਦਾ ਹੈ। ਉਪਰੋਕਤ ਚਰਚਾ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਪ੍ਰਬੰਧ ਮੁੱਖ ਤੌਰ 'ਤੇ ਪ੍ਰਬੰਧਕ ਦੀ ਯੋਗਤਾ ਨਾਲ ਸੰਬੰਧਿਤ ਹੁੰਦਾ ਹੈ। ਪ੍ਰਬੰਧਕ ਦਾ ਜਿਹੋ ਜਿਹਾ ਵਿਵਹਾਰ ਹੋਵੇਗਾ, ਪ੍ਰਬੰਧ ਉਸ ਪ੍ਰਕਾਰ ਦਾ ਹੀ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਮਨੁੱਖੀ ਆਚਾਰ-ਵਿਵਹਾਰ ਨੂੰ ਬਿਹਤਰ ਬਣਾਉਣ ਲਈ ਮਨੁੱਖ ਨੂੰ ਵਾਰ ਵਾਰ ਸਮਝਾਉਂਦੀ ਪ੍ਰਤੀਤ ਹੁੰਦੀ ਹੈ। ਸੱਚਾ ਅਤੇ ਇਮਾਨਦਾਰ ਪ੍ਰਬੰਧਕ ਸਾਰਿਆਂ ਨੂੰ ਆਪਣੇ ਵਰਗਾ ਬਣਾ ਲੈਂਦਾ ਹੈ। ਗੁਰਬਾਣੀ ਸੱਚੇ ਆਚਾਰ ਨੂੰ ਤਰਜੀਹ ਦਿੰਦੀ ਹੈ ਜੋ ਵਿਅਕਤੀ ਨੂੰ ਸੱਚ ਦੇ ਮਾਰਗ 'ਤੇ ਚੱਲਣ ਲਈ ਪ੍ਰੇਰਦੀ ਹੈ:

*ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬)*

## ਪ੍ਰਬੰਧ ਦੇ ਸਿਧਾਂਤ

ਸਿਧਾਂਤ, ਕਿਸੇ ਕਾਰਜ ਜਾਂ ਅਗਵਾਈ ਲਈ ਮੂਲ ਕਥਨ ਜਾਂ ਸਚਾਈ ਹੁੰਦਾ ਹੈ। ਇਹ ਇੱਕ ਮੁਢਲੀ ਸਚਾਈ ਹੈ ਜਿਸ ਉੱਪਰ ਦੂਸਰੀਆਂ ਸਚਾਈਆਂ ਨਿਰਭਰ ਕਰਦੀਆਂ ਹਨ। ਇਹ ਸਚਾਈਆਂ ਦੱਸਦੀਆਂ ਹਨ ਕਿ ਜਦੋਂ ਸਿਧਾਂਤਾਂ ਨੂੰ ਲਾਗੂ ਕੀਤਾ ਜਾਂਦਾ ਹੈ ਤਾਂ ਕਿਹੜੇ ਨਤੀਜਿਆਂ ਦੀ ਉਮੀਦ ਰੱਖੀ ਜਾ ਸਕਦੀ ਹੈ? ਸਿਧਾਂਤ, ਪ੍ਰਬੰਧ ਦੇ ਕਾਰਜ ਨੂੰ ਸੁਖਾਲਾ ਬਣਾ ਦਿੰਦੇ ਹਨ ਅਤੇ ਇਹ ਰਾਹ ਦਰਸਾਉਂਦੇ ਹਨ ਕਿ ਉਦੇਸ਼ਾਂ ਦੀ ਪ੍ਰਾਪਤੀ ਲਈ ਕਿਹੜੇ ਕਾਰਜ ਕੀਤੇ ਜਾਣੇ ਚਾਹੀਦੇ ਹਨ? ਸਿਧਾਂਤ, ਆਮ ਜਨਤਾ ਦੀਆਂ ਬੁਨਿਆਦੀ ਸਚਾਈਆਂ ਹਨ ਜੋ ਪ੍ਰਬੰਧਕੀ ਕਾਰਜਾਂ ਦੇ ਸਿੱਟਿਆਂ ਦੀ ਭਵਿੱਖਬਾਣੀ ਕਰਨ ਦੀ ਉਪਯੋਗਤਾ ਰੱਖਦੇ ਹਨ।

ਹੈਨਰੀ ਫਿਉਲ (Henry Feul) ਨੂੰ ਇਨ੍ਹਾਂ ਸਿਧਾਂਤਾਂ ਦਾ ਪਿਤਾਮਾ ਮੰਨਿਆ ਜਾਂਦਾ ਹੈ ਜਿਸ ਦਾ ਜਨਮ ੧੯੪੧ ਈਸਵੀ ਵਿਚ ਫਰਾਂਸ ਵਿਚ ਹੋਇਆ। ਹੈਨਰੀ ਫਿਉਲ ਨੇ ਆਪਣੇ ਲੰਬੇ ਉਦਯੋਗਿਕ ਜੀਵਨ ਵਿਚ ਅਜਿਹੇ ਅਸਲ ਅਤੇ ਵਿਵਹਾਰਿਕ ਸਿਧਾਂਤਾਂ ਦੀ ਖੋਜ ਕੀਤੀ, ਜਿਹੜੇ ਇਕ ਪ੍ਰਬੰਧਕ ਦੇ ਕੰਮਾਂ ਦਾ ਸਪੱਸ਼ਟੀਕਰਨ ਕਰਨ ਲਈ ਵਰਤੇ ਜਾਂਦੇ ਹਨ। ਇਹ ਸਿਧਾਂਤ ਲਚਕੀਲੇ ਹਨ ਅਤੇ ਇਨ੍ਹਾਂ ਦੀ ਵਰਤੋਂ ਹਰੇਕ ਬਦਲਦੀ ਹੋਈ ਸਥਿਤੀ ਵਿਚ ਕੀਤੀ ਜਾ ਸਕਦੀ ਹੈ। ਇਸ ਕਾਰਨ ਇਨ੍ਹਾਂ ਨੂੰ ਸਰਵਵਿਆਪਕ ਵੀ ਮੰਨਿਆ ਜਾ ਸਕਦਾ ਹੈ।

ਹੈਨਰੀ ਫਿਉਲ ਤੋਂ ਬਹੁਤ ਸਮਾਂ ਪਹਿਲਾਂ ਗੁਰਬਾਣੀ ਰਚੀ ਗਈ ਸੀ ਜੋ ਮਨੁੱਖ ਨੂੰ ਹਰੇਕ ਬਦਲਦੀ ਸਥਿਤੀ ਵਿਚ ਜੀਵਨ ਜਿਉਣ ਦੀ ਜਾਚ ਸਿਖਾਉਂਦੀ ਹੈ। ਇੱਥੇ ਇਹ ਗੱਲ ਸਪੱਸ਼ਟ ਕਰਨੀ ਜ਼ਰੂਰੀ ਹੈ ਕਿ ਗੁਰਬਾਣੀ ਬ੍ਰਹਮ ਦਾ ਵਿਚਾਰ ਹੈ ਅਤੇ ਮਨੁੱਖ ਨੂੰ

ਸੰਸਾਰ ਵਿਚ ਰਹਿ ਕੇ ਸੰਸਾਰੀ ਕਾਰ-ਵਿਹਾਰ ਕਰਦੇ ਬ੍ਰਹਮ ਨਾਲ ਜੁੜਨ ਦਾ ਮਾਰਗ ਦੱਸਦੀ ਹੈ। ਇਸ ਲਈ ਗੁਰਬਾਣੀ ਨੂੰ ਸੰਸਾਰਿਕ ਕਾਰ-ਵਿਹਾਰ ਦੇ ਪਰਿਪੇਖ ਵਿਚ ਵੀ ਘੋਖਣ ਦਾ ਯਤਨ ਕਰਨਾ ਚਾਹੀਦਾ ਹੈ। ਇਸ ਲਈ ਪ੍ਰਬੰਧ ਅਧਿਐਨ ਨੂੰ ਗੁਰਬਾਣੀ ਪਰਿਪੇਖ ਵਿਚ ਵਿਚਾਰਨ ਦਾ ਯਤਨ ਕੀਤਾ ਜਾ ਰਿਹਾ ਹੈ ਤਾਂ ਜੋ ਸਾਡੀਆਂ ਸੰਸਥਾਵਾਂ ਆਪਣੇ ਪ੍ਰਬੰਧ ਵਿਚ ਗੁਰਬਾਣੀ ਦੇ ਫ਼ਲਸਫ਼ੇ ਦੀ ਵਰਤੋਂ ਕਰ ਕੇ ਪਹਿਲਾਂ ਆਪ ਮਾਡਲ ਸੰਸਥਾਵਾਂ ਬਣਨ ਅਤੇ ਬਾਅਦ ਵਿਚ ਸਾਰੇ ਵਿਸ਼ਵ ਦੀਆਂ ਵਿਵਸਾਇਕ ਸੰਸਥਾਵਾਂ ਨੂੰ ਗੁਰਬਾਣੀ ਫ਼ਲਸਫ਼ਾ ਅਪਣਾਉਣ ਲਈ ਪ੍ਰੇਰਿਤ ਕਰਨ। ਅਜਿਹਾ ਕਰਨ ਨਾਲ ਸਮੁੱਚੇ ਵਿਸ਼ਵ ਦੀਆਂ ਸੰਸਥਾਵਾਂ ਨੂੰ ਆਪਣੀਆਂ ਸਮੱਸਿਆਵਾਂ ਨੂੰ ਹੱਲ ਕਰਨ ਵਿਚ ਅਸਾਨੀ ਹੋਵੇਗੀ ਜਿਸ ਨਾਲ ਸਮੁੱਚੇ ਵਿਸ਼ਵ ਦੀਆਂ ਸਮੱਸਿਆਵਾਂ ਘਟਣਗੀਆਂ। ਪ੍ਰਬੰਧ ਦੇ ਨਿਮਨ ਸਿਧਾਂਤਾਂ ਦਾ ਇੱਥੇ ਵਰਣਨ ਕੀਤਾ ਜਾ ਰਿਹਾ ਹੈ:

**੧. ਕੰਮ ਦੀ ਵੰਡ (Division of work)**

ਇਸ ਸਿਧਾਂਤ ਨੂੰ ਮੁਹਾਰਤ ਦੇ ਸਿਧਾਂਤ (Principle of Specialisation) ਵਜੋਂ ਵੀ ਜਾਣਿਆ ਜਾਂਦਾ ਹੈ। ਫਿਉਲ ਅਨੁਸਾਰ ਇਹ ਸਿਧਾਂਤ ਹਰ ਕਿਸਮ ਦੇ ਕਾਰਜ ਉੱਪਰ ਲਾਗੂ ਕੀਤਾ ਜਾ ਸਕਦਾ ਹੈ। ਉਸ ਅਨੁਸਾਰ ਕੰਮ ਦੀ ਵੰਡ, ਯੋਗਤਾ ਅਨੁਸਾਰ ਕੀਤੀ ਜਾਣੀ ਚਾਹੀਦੀ ਹੈ ਜਿਸ ਨਾਲ ਸਮੇਂ ਅਤੇ ਕਿਰਤ ਦੀ ਬਚਤ ਹੋ ਸਕੇ। ਕਿਰਤ ਦੀ ਵੰਡ ਨਾਲ ਕਰਮਚਾਰੀਆਂ ਦੀ ਯੋਗਤਾ ਅਤੇ ਕਾਰਜਕੁਸ਼ਲਤਾ ਵਿਚ ਵਾਧਾ ਹੁੰਦਾ ਹੈ। ਇਸ ਤੋਂ ਇਲਾਵਾ ਇੱਕ ਕੰਮ ਨੂੰ ਵਾਰ-ਵਾਰ ਕਰਨ ਨਾਲ ਕੰਮ ਵਿਚ ਮੁਹਾਰਤ ਹਾਸਲ ਹੋ ਜਾਂਦੀ ਹੈ। ਇਸ ਲਈ ਸੰਸਥਾ ਵਿਚ ਕੰਮ ਦੀ ਵੰਡ ਇਸ ਤਰੀਕੇ ਨਾਲ ਕਰਨੀ ਚਾਹੀਦੀ ਹੈ ਤਾਂ ਜੋ ਹਰ ਵਿਅਕਤੀ ਆਪਣਾ ਕੰਮ ਪੂਰੀ ਸਮਰੱਥਾ ਅਤੇ ਕਾਰਜਕੁਸ਼ਲਤਾ ਨਾਲ ਕਰੇ।

ਗੁਰਬਾਣੀ ਦੇ ਪਰਿਪੇਖ ਵਿਚ ਕਿਰਤ ਦੀ ਮਹਾਨਤਾ ਸਰਵਉੱਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਰਤ ਪ੍ਰਧਾਨ ਪੰਥ ਦੀ ਰਚਨਾ ਉੱਪਰ ਜ਼ੋਰ ਦਿੱਤਾ ਹੈ। ਕਿਰਤ ਕਰਦੇ ਸਮੇਂ ਸੇਵਾ-ਭਾਵ ਨਾਲ ਕੀਤੀ ਕਿਰਤ, ਸੁਕ੍ਰਿਤ ਹੋ ਜਾਂਦੀ ਹੈ। ਅਜਿਹੀ ਕਿਰਤ ਵਿਚ ਜਦੋਂ ਨਿਸ਼ਕਾਮ ਭਾਵ ਸ਼ਾਮਲ ਹੋ ਜਾਂਦਾ ਹੈ ਤਾਂ ਪਰਮਾਤਮਾ ਆਪ ਸਹਾਈ ਹੋ ਕੇ ਹਰ ਕੰਮ ਵਿਚ ਸ਼ਾਮਲ ਹੋ ਜਾਂਦਾ ਹੈ ਅਤੇ ਸਗਲੇ ਕਾਰਜ ਨਿਰਵਿਘਨਤਾ ਨਾਲ ਸੰਪੂਰਨ ਹੁੰਦੇ ਹਨ। ਗੁਰਬਾਣੀ ਦਾ ਫੁਰਮਾਨ ਹੈ:

*ਗੁਰ ਮਿਲਿ ਪ੍ਰਭੂ ਚਿਤਾਰਿਆ ॥ ਕਾਰਜ ਸਭਿ ਸਵਾਰਿਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੨੭)*

*ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੩)*

ਪਰਮਾਤਮਾ ਨੂੰ ਹਾਜ਼ਰ-ਨਾਜ਼ਰ ਸਮਝ ਕੇ ਕਿਰਤ ਕਰਨ ਵਾਲੇ ਵਿਅਕਤੀ ਵਿਚ ਮੁਹਾਰਤ ਆਪ ਮੁਹਾਰੇ ਆ ਜਾਂਦੀ ਹੈ।

**੨. ਅਧਿਕਾਰ ਅਤੇ ਜ਼ਿੰਮੇਵਾਰੀ (Authority & Responsibilty)**

ਫਿਉਲ ਅਨੁਸਾਰ ਅਧਿਕਾਰ ਅਤੇ ਜ਼ਿੰਮੇਵਾਰੀਆਂ ਇਕੱਠਿਆਂ ਹੀ ਚੱਲਦੇ ਹਨ। ਅਧਿਕਾਰਾਂ ਵਿੱਚੋਂ ਹੀ ਜ਼ਿੰਮੇਵਾਰੀ ਉਤਪੰਨ ਹੁੰਦੀ ਹੈ। ਅਧਿਕਾਰ ਤੋਂ ਭਾਵ ਦੂਸਰਿਆਂ ਕੋਲੋਂ ਕੰਮ ਕਰਵਾਉਣ ਦੀ ਸ਼ਕਤੀ ਹੁੰਦਾ ਹੈ ਅਤੇ ਲੋੜ ਪੈਣ 'ਤੇ ਅਧਿਕਾਰੀ ਫੈਸਲਾ ਲੈਣ ਦੇ ਸਮਰੱਥ ਹੋਣਾ ਚਾਹੀਦਾ ਹੈ। ਜਦੋਂ ਕਿਸੇ ਵਿਅਕਤੀ ਨੂੰ ਕੋਈ ਜ਼ਿੰਮੇਵਾਰੀ ਦਿੱਤੀ ਜਾਵੇ ਤਾਂ ਇਹ ਜ਼ਰੂਰੀ ਹੈ ਕਿ ਉਸ ਨੂੰ ਅਧਿਕਾਰ ਵੀ ਦਿੱਤੇ ਜਾਣ ਕਿਉਂਕਿ ਬਿਨਾਂ ਅਧਿਕਾਰਾਂ ਦੇ ਜ਼ਿੰਮੇਵਾਰੀ ਨੂੰ ਨਿਭਾਉਣਾ ਸੰਭਵ ਨਹੀਂ ਹੁੰਦਾ। ਅਧਿਕਾਰੀ ਨੂੰ ਆਪਣੇ ਅਧਿਕਾਰਾਂ ਦੀ ਦੁਰਵਰਤੋਂ ਨਹੀਂ ਕਰਨੀ ਚਾਹੀਦੀ। ਆਪਣੀ ਜ਼ਿੰਮੇਵਾਰੀ ਭੈ ਅਤੇ ਭਾਉ ਵਿਚ ਰਹਿ ਕੇ ਨਿਭਾਉਣੀ ਚਾਹੀਦੀ ਹੈ।

**੩. ਅਨੁਸ਼ਾਸਨ (Discipline)**

ਅਨੁਸ਼ਾਸਨ ਦਾ ਭਾਵ ਉੱਚ ਅਧਿਕਾਰੀਆਂ ਦੇ ਆਦੇਸ਼ਾਂ ਦਾ ਪਾਲਣ ਕਰਨਾ ਅਤੇ ਉਨ੍ਹਾਂ ਦਾ ਸਤਿਕਾਰ ਕਰਨਾ ਹੁੰਦਾ ਹੈ। ਕਿਸੇ ਵੀ ਸੰਸਥਾ ਦੀ ਸੁਚੱਜੀ ਕਾਰਗੁਜ਼ਾਰੀ ਲਈ ਅਨੁਸ਼ਾਸਨ ਦਾ ਹੋਣਾ ਲਾਜ਼ਮੀ ਹੈ। ਅਨੁਸ਼ਾਸਨ ਦੋ ਤਰ੍ਹਾਂ ਦਾ ਹੋ ਸਕਦਾ ਹੈ। ਸਵੈ-ਇੱਛਤ ਅਨੁਸ਼ਾਸਨ ਵਿਅਕਤੀ ਵਿੱਚੋਂ ਆਪ ਮੁਹਾਰੇ ਪੈਦਾ ਹੁੰਦਾ ਹੈ ਅਤੇ ਦੂਸਰੇ ਪਾਸੇ ਪ੍ਰਾਪਤ ਕੀਤਾ ਅਨੁਸ਼ਾਸਨ ਨਿਰਧਾਰਿਤ ਸ਼ਕਤੀ ਦੁਆਰਾ ਚਾਹਿਆ ਜਾਂਦਾ ਹੈ ਅਤੇ ਇਹ ਆਦੇਸ਼ ਦਿੱਤਾ ਜਾਂਦਾ ਹੈ ਕਿ ਨਿਯਮਾਂ ਦੀ ਪਾਲਣਾ ਕੀਤੀ ਜਾਵੇ। ਅਨੁਸ਼ਾਸਨ ਕੇਵਲ ਕਰਮਚਾਰੀਆਂ ਲਈ ਹੀ ਜ਼ਰੂਰੀ ਨਹੀਂ ਹੁੰਦਾ ਬਲਕਿ ਉੱਚ ਅਧਿਕਾਰੀਆਂ ਲਈ ਵੀ ਇਸ ਦੀ ਉਨੀ ਹੀ ਜ਼ਰੂਰਤ ਹੈ। ਚੰਗੀ ਅਗਵਾਈ ਅਤੇ ਚੰਗੀ ਦੰਡ-ਵਿਵਸਥਾ ਦੁਆਰਾ ਅਨੁਸ਼ਾਸਨ ਨੂੰ ਕਾਇਮ ਰੱਖਿਆ ਜਾ ਸਕਦਾ ਹੈ।

ਗੁਰਬਾਣੀ ਪਰਿਪੇਖ ਵਿਚ ਦੇਖੀਏ ਤਾਂ ਇੱਕ ਗੱਲ ਸਪੱਸ਼ਟ ਹੈ ਕਿ ਸੰਸਾਰ ਦੀ ਹਰ ਸ਼ੈਅ ਭੈ ਭਾਵ ਅਨੁਸ਼ਾਸਨ ਵਿਚ ਚੱਲਦੀ ਹੈ ਅਤੇ ਅਨੁਸ਼ਾਸਨ ਵਿਚ ਰਹਿ ਕੇ ਕਾਰਜ ਕਰਨ ਵਾਲੇ ਕਰਮਚਾਰੀ ਇੱਜ਼ਤ ਅਤੇ ਕਮਾਈ ਦੋਨਾਂ ਵਿਚ ਵਾਧਾ ਪਾਉਂਦੇ ਹਨ। ਅਨੁਸ਼ਾਸਨਹੀਣ ਕਰਮਚਾਰੀ ਬੇਇੱਜ਼ਤ ਹੋਣ ਦੇ ਨਾਲ ਨਾਲ ਕਈ ਵਾਰ ਆਪਣੀ ਤਨਖਾਹ ਵੀ ਕਟਵਾ ਲੈਂਦੇ ਹਨ। ਆਸਾ ਕੀ ਵਾਰ ਵਿੱਚੋਂ ਨਿਮਨ-ਪੰਕਤੀਆਂ ਭਾਵੇਂ ਪਰਮਾਤਮਾ ਦੇ ਭੈ ਦੀ ਵਿਆਖਿਆ ਕਰਦੀਆਂ ਹਨ ਪਰੰਤੂ ਇਹ ਪੰਕਤੀਆਂ ਦੁਨਿਆਵੀ ਕਾਰ-ਵਿਹਾਰ ਵਿਚ ਵੀ ਸਾਰਥਿਕ ਹਨ।

*-ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ॥*
*ਹੁਰਮਤਿ ਤਿਸ ਨੋ ਅਗਲੀ ਓਹੁ ਵਜਹੁ ਭਿ ਦੂਣਾ ਖਾਇ॥*
*ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥*
*ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੪)*

*-ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥*

*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੦੧)*

ਉਪਰੋਕਤ ਪੰਕਤੀਆਂ ਕਰਮਚਾਰੀਆਂ ਅਤੇ ਅਧਿਕਾਰੀਆਂ ਉੱਪਰ ਅਨੁਸ਼ਾਸਨ ਨੂੰ ਕਾਇਮ ਰੱਖਣ ਲਈ ਮਹੱਤਵਪੂਰਨ ਭੂਮਿਕਾ ਨਿਭਾਉਣ ਦੇ ਸਮਰੱਥ ਹਨ।

**੪. ਆਦੇਸ਼ ਦੀ ਏਕਤਾ (Unity of Command)**

ਨੌਕਰੀ ਅਧੀਨ ਹਰ ਕਰਮਚਾਰੀ ਨੂੰ ਆਦੇਸ਼ ਅਤੇ ਹਦਾਇਤਾਂ ਇੱਕ ਹੀ ਉੱਚ ਅਧਿਕਾਰੀ ਤੋਂ ਪ੍ਰਾਪਤ ਹੋਣੀਆਂ ਚਾਹੀਦੀਆਂ ਹਨ ਅਤੇ ਉਹ ਇੱਕੋ ਹੀ ਉੱਚ ਅਧਿਕਾਰੀ ਨੂੰ ਜਵਾਬਦੇਹ ਹੋਣਾ ਚਾਹੀਦਾ ਹੈ। ਜੇਕਰ ਕਰਮਚਾਰੀ ਇੱਕ ਤੋਂ ਵੱਧ ਅਧਿਕਾਰੀਆਂ ਤੋਂ ਆਦੇਸ਼ ਪ੍ਰਾਪਤ ਕਰਦਾ ਹੈ ਤਾਂ ਉਸ ਲਈ ਇਹ ਮੁਸ਼ਕਿਲ ਹੋ ਜਾਵੇਗੀ ਕਿ ਉਹ ਕਿਸ ਦੇ ਆਦੇਸ਼ ਦੀ ਪਾਲਣਾ ਕਰੇ ਅਤੇ ਕਿਸ ਦੀ ਅਵੱਗਿਆ ਕਰੇ। ਜੇਕਰ ਇਸ ਸਿਧਾਂਤ ਦੀ ਪਾਲਣਾ ਨਹੀਂ ਕੀਤੀ ਜਾਂਦੀ ਤਾਂ ਇਸ ਨਾਲ ਅਨੁਸ਼ਾਸਨ ਅਸਤ-ਵਿਅਸਤ ਹੋ ਜਾਵੇਗਾ ਅਤੇ ਸੰਸਥਾ ਦੀ ਸਥਿਰਤਾ ਨੂੰ ਖ਼ਤਰਾ ਪੈਦਾ ਹੋ ਜਾਵੇਗਾ।

ਗੁਰਬਾਣੀ ਦੇ ਪਰਿਪੇਖ ਵਿਚ ਇਹ ਮੂਲ ਸਿਧਾਂਤ ਹੈ ਅਤੇ ਗੁਰਬਾਣੀ ਦਾ ਸਾਰ ਸਿਰਫ ਇੱਕ ਸਰਵਸ਼ਕਤੀਮਾਨ ਪਰਮਾਤਮਾ ਕੋਲੋਂ ਆਦੇਸ਼ ਲੈ ਕੇ ਵਿਅਕਤੀ ਨੂੰ ਆਪਣੀਆਂ ਜ਼ਿੰਮੇਵਾਰੀਆਂ ਅਤੇ ਕਾਰਜ ਕਰਨ ਲਈ ਵਾਰ ਵਾਰ ਪ੍ਰੇਰਦੇ ਹਨ। ਗੁਰਬਾਣੀ ਆਦੇਸ਼ ਨਾਲ ਕੰਮ ਕਰਨ ਵਾਲਾ ਹਰੇਕ ਅਧਿਕਾਰੀ ਅਤੇ ਕਰਮਚਾਰੀ ਉਪਰੋਕਤ ਅਨੁਸ਼ਾਸਨ ਵਿਚ ਰਹੇਗਾ ਅਤੇ ਸੰਸਥਾ ਇੱਕ ਨਮੂਨੇ ਦੀ ਸੰਸਥਾ ਵਜੋਂ ਵਿਕਸਿਤ ਹੋਵੇਗੀ।

**੫. ਦਿਸ਼ਾ ਨਿਰਦੇਸ਼ਨ ਦੀ ਏਕਤਾ (Unity of Direction)**

ਕਿਸੇ ਵੀ ਸੰਗਠਨ ਵਿਚ ਕੰਮ ਕਰਨ ਵਾਲੇ ਵੱਖ-ਵੱਖ ਵਿਭਾਗਾਂ ਅਤੇ ਵਿਅਕਤੀਆਂ ਦੇ ਕੰਮ ਕਰਨ ਦੀ ਦਿਸ਼ਾ ਇੱਕ ਹੀ ਹੋਣੀ ਚਾਹੀਦੀ ਹੈ। ਇਸ ਦਾ ਭਾਵ ਇਹ ਹੈ ਕਿ ਇੱਕ ਹੀ ਉਦੇਸ਼ ਲਈ ਕੰਮ ਕਰ ਰਹੇ ਸਮੂਹ ਵਾਸਤੇ ਇੱਕ ਹੀ ਉੱਚ-ਅਧਿਕਾਰੀ ਅਤੇ ਇੱਕ ਹੀ ਯੋਜਨਾ ਹੋਣੀ ਚਾਹੀਦੀ ਹੈ। ਇਸ ਨਾਲ ਸੰਸਥਾ ਦੀਆਂ ਗਤੀਵਿਧੀਆਂ ਵਿਚ ਬਿਹਤਰ ਤਾਲਮੇਲ ਪੈਦਾ ਹੋਵੇਗਾ। ਇਹ ਸਿਧਾਂਤ ਇਸ ਗੱਲ ਨੂੰ ਪੂਰੀ ਤਰ੍ਹਾਂ ਸਪੱਸ਼ਟ ਕਰਦਾ ਹੈ ਕਿ ਸੰਸਥਾ ਦੇ ਸਾਰੇ ਮੈਂਬਰ ਸਾਂਝੇ ਉਦੇਸ਼ਾਂ ਦੀ ਪੂਰਤੀ ਵੱਲ ਨਿਰਦੇਸ਼ਤ ਕੀਤੇ ਜਾਣੇ ਚਾਹੀਦੇ ਹਨ। ਦਿਸ਼ਾ ਨਿਰਦੇਸ਼ਨ ਦੀ ਏਕਤਾ ਦੀ ਅਣਹੋਂਦ ਨਾਲ ਵਿਅਕਤੀਆਂ ਦੇ ਉਪਰਾਲੇ ਵਿਅਰਥ ਚਲੇ ਜਾਣਗੇ। ਗੁਰਬਾਣੀ ਦਾ ਫੁਰਮਾਨ ਹੈ:

*ਗੁਰਸਿਖ ਮੀਤ ਚਲਹੁ ਗੁਰ ਚਾਲੀ॥*
*ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੭)*

**੬. ਨਿੱਜੀ ਹਿਤਾਂ ਦੀ ਨਿਸਬਤ ਸਾਂਝੇ ਹਿੱਤਾਂ ਨੂੰ ਪਹਿਲ (Subordination of Individual Interest to General Interest)**

ਨਿੱਜੀ ਹਿੱਤਾਂ ਅਤੇ ਸਮੂਹਿਕ ਹਿੱਤਾਂ ਵਿਚ ਤਾਲਮੇਲ ਹੋਣਾ ਚਾਹੀਦਾ ਹੈ। ਹਰ ਇੱਕ ਕਰਮਚਾਰੀ ਨੂੰ ਸੰਸਥਾ ਦੇ ਸਾਂਝੇ ਹਿਤਾਂ ਨੂੰ ਨਿੱਜੀ ਹਿੱਤਾਂ ਦੀ ਨਿਸਬਤ ਪਹਿਲ ਦੇਣੀ ਚਾਹੀਦੀ ਹੈ। ਜੇਕਰ ਦੋਹਾਂ ਵਿਚ ਟਕਰਾਅ ਪੈਦਾ ਹੁੰਦਾ ਹੋਵੇ ਤਾਂ ਕਰਮਚਾਰੀਆਂ ਨੂੰ ਚਾਹੀਦਾ ਹੈ ਕਿ ਉਹ ਨਿੱਜੀ ਹਿਤਾਂ ਨੂੰ ਤਿਆਗ ਕੇ ਸਾਂਝੇ ਉਦੇਸ਼ਾਂ ਦੀ ਪੂਰਤੀ ਲਈ ਕੰਮ ਕਰਨ। ਉੱਚੀਆਂ ਇੱਛਾਵਾਂ, ਸੁਸਤੀ, ਕਮਜ਼ੋਰੀ ਅਦਿ ਤੱਤ ਆਮ ਤੌਰ 'ਤੇ ਸਾਂਝੇ ਹਿੱਤਾਂ ਨੂੰ ਘਟਾਉਂਦੇ ਹਨ। ਇਸ ਲਈ ਅਧਿਕਾਰੀਆਂ ਅਤੇ ਕਰਮਚਾਰੀਆਂ ਵਿਚ ਇਸ ਸਿਧਾਂਤ ਦੀ ਪੂਰੀ ਤਰ੍ਹਾਂ ਸਪੱਸ਼ਟਤਾ ਹੋਣੀ ਚਾਹੀਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਆਸਾ ਦੀ ਵਾਰ ਵਿਚ ਫੁਰਮਾਨ ਬਹੁਤ ਸਪੱਸ਼ਟ ਹੈ:

*ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥*
*ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥*
*ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥*
*ਨਾਨਕ ਜਿਸ ਨੋ ਲਗਾ ਤਿਸੁ ਮਿਲੈ ਲਗਾ ਸੋ ਪਰਵਾਨੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੪)*

**੭. ਸੇਵਾਫਲ (Remunration)**

ਵੇਤਨ ਅਤੇ ਵੇਤਨ ਦੇ ਤਰੀਕੇ ਸਪੱਸ਼ਟ ਅਤੇ ਕਰਮਚਾਰੀਆਂ ਨੂੰ ਸੰਤੁਸ਼ਟ ਕਰਨ ਵਾਲੇ ਹੋਣੇ ਚਾਹੀਦੇ ਹਨ। ਕਰਮਚਾਰੀਆਂ ਨੂੰ ਵੇਤਨ ਦੇਣ ਲਈ ਵੇਤਨ ਦੀਆਂ ਪ੍ਰੇਰਨਾਤਮਕ ਵਿਧੀਆਂ (Motivational Method) ਵੀ ਅਪਣਾਈਆਂ ਜਾ ਸਕਦੀਆਂ ਹਨ ਜਿਨ੍ਹਾਂ ਨਾਲ ਕਰਮਚਾਰੀਆਂ ਦਾ ਉਤਸ਼ਾਹ ਵੱਧਦਾ ਹੈ। ਕਰਮਚਾਰੀਆਂ ਨੂੰ ਉਤਸ਼ਾਹਿਤ ਕਰਨ ਲਈ ਗੈਰ ਵਿੱਤੀ ਪ੍ਰੇਰਨਾਵਾਂ (Non Finanacial Incentives) ਨੂੰ ਵੀ ਅਪਣਾਇਆ ਜਾ ਸਕਦਾ ਹੈ। ਜੇਕਰ ਕਰਮਚਾਰੀ ਮਿਹਨਤਾਨੇ ਵਜੋਂ ਅਸੰਤੁਸ਼ਟ ਹੋਣਗੇ ਤਾਂ ਨਤੀਜਾ ਮਾੜੀ ਕਾਰਗੁਜ਼ਾਰੀ, ਗੈਰ-ਹਾਜ਼ਿਰ ਰਹਿਣਾ, ਕੰਮ ਦੀ ਅਸੰਤੁਸ਼ਟੀ, ਮਾੜਾ ਸੰਚਾਰ ਅਤੇ ਕਰਮਚਾਰੀਆਂ ਦੁਆਰਾ ਨਵੇਂ ਮੌਕਿਆਂ ਦੀ ਤਲਾਸ਼ ਹੋਵੇਗਾ।

**੮. ਕੇਂਦਰੀਕਰਣ (Centralization)**

ਕਿਸੇ ਵੀ ਸੰਸਥਾ ਵਿਚ ਕੇਂਦਰੀਕਰਣ ਅਤੇ ਵਿਕੇਂਦਰੀਕਰਣ ਵਿਚ ਉੱਚਿਤ ਸੰਤੁਲਨ ਹੋਣਾ ਚਾਹੀਦਾ ਹੈ। ਇਹ ਸੰਸਥਾ ਦੀ ਪ੍ਰਕਿਰਤੀ ਅਤੇ ਸਮੇਂ ਦੀ ਮੰਗ ਉੱਪਰ ਨਿਰਭਰ ਕਰਦਾ ਹੈ। ਛੋਟੀਆਂ ਸੰਸਥਾਵਾਂ ਵਿਚ ਕੇਂਦਰੀਕਰਣ ਸੁਭਾਵਿਕ ਹੈ ਜਦੋਂ ਕਿ ਵੱਡੀਆਂ ਸੰਸਥਾਵਾਂ ਵਿਚ ਕੰਮ ਦੀ ਵੰਡ ਹੋਣੀ ਚਾਹੀਦੀ ਹੈ। ਕਰਮਚਾਰੀਆਂ ਦੀ ਚੰਗੀ ਕਾਰਗੁਜ਼ਾਰੀ ਨੂੰ ਯਕੀਨੀ ਬਣਾਉਣ ਲਈ ਉਪਰੋਕਤ ਸੰਤੁਲਨ ਬਹੁਤ ਜ਼ਰੂਰੀ ਹੈ।

*-ਸਜਣ ਸੇਈ ਨਾਲਿ ਮੈ ਚਲਦਿਆ ਨਾਲ ਚਲੰਨ੍ਹਿ ॥*

*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੯)*
*-ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ ॥*
*ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੦)*

**੯. ਸੰਪਰਕ ਕੜੀ (Scalar Chain)**

ਇਸ ਸਿਧਾਂਤ ਅਨੁਸਾਰ ਅਧਿਕਾਰ ਅਤੇ ਜ਼ਿੰਮੇਵਾਰੀਆਂ ਉੱਚ-ਅਧਿਕਾਰੀ ਤੋਂ ਅਧੀਨ ਕਰਮਚਾਰੀਆਂ ਤਕ ਇਕ ਰੇਖਾ ਵਿਚ ਚੱਲਣੀਆਂ ਚਾਹੀਦੀਆਂ ਹਨ। ਸੰਪਰਕ ਦੀ ਇਹ ਕੜੀ ਉੱਚ-ਅਧਿਕਾਰੀਆਂ ਦੇ ਅਧੀਨ ਕਰਮਚਾਰੀਆਂ ਪ੍ਰਤੀ ਸ਼ਕਤੀ ਨੂੰ ਨਿਰਧਾਰਿਤ ਕਰਦੀ ਹੈ। ਸਮੂਹ ਸੰਚਾਰ ਇਸੇ ਕੜੀ ਦੇ ਰਸਤੇ ਰਾਹੀਂ ਹੀ ਹੋਵੇਗਾ ਪਰ ਕੁਝ ਖਾਸ ਹਾਲਤਾਂ ਵਿਚ ਇਹ ਰਸਤਾ ਸੰਖੇਪ ਵੀ ਕੀਤਾ ਜਾ ਸਕਦਾ ਹੈ:




ਰੇਖਾ ਚਿੱਤਰ ਅਨੁਸਾਰ ਜੇਕਰ F, G ਨਾਲ ਸੰਪਰਕ ਕਰਨਾ ਚਾਹੁੰਦਾ ਹੈ ਤਾਂ ਇਹ ਸੁਨੇਹਾ G ਤਕ ਪਹਿਲਾਂ D, B ਰਾਹੀਂ A ਕੋਲ ਪਹੁੰਚੇਗਾ ਅਤੇ ਫਿਰ A ਤੋਂ C, ਅਤੇ E ਰਾਹੀਂ G ਪਾਸ ਪਹੁੰਚੇਗਾ। ਪਰ ਜੇਕਰ ਅਜਿਹਾ ਕਰਨ ਨਾਲ ਕਰਮਚਾਰੀਆਂ ਦੀ ਕਾਰਗੁਜ਼ਾਰੀ ਉੱਪਰ ਮਾੜਾ ਅਸਰ ਪਵੇਗਾ ਤਾਂ F, A ਦੀ ਮੰਨਜ਼ੂਰੀ ਨਾਲ G ਨਾਲ ਸਿੱਧੇ ਵੀ ਸੰਪਰਕ ਕਰ ਸਕਦਾ ਹੈ।

**੧੦. ਤਰਤੀਬ (Order)**

ਤਰਤੀਬ ਦਾ ਅਰਥ ਵਸਤਾਂ ਅਤੇ ਕਰਮਚਾਰੀਆਂ ਦੋਹਾਂ ਦੀ ਉੱਚਿਤ ਤਰਤੀਬ ਤੋਂ ਹੁੰਦਾ ਹੈ। ਵਸਤਾਂ ਦੀ ਤਰਤੀਬ ਤੋਂ ਭਾਵ ਹਰ ਵਸਤੂ ਲਈ ਨਿਰਧਾਰਿਤ ਸਥਾਨ ਹੋਵੇ ਅਤੇ ਹਰ ਵਸਤੂ ਆਪਣੇ ਉੱਚਿਤ ਸਥਾਨ ਉੱਪਰ ਹੋਣੀ ਚਾਹੀਦੀ ਹੈ। ਇਸੇ ਤਰ੍ਹਾਂ ਹਰ ਵਿਅਕਤੀ ਉੱਚਿਤ ਸਥਾਨ ’ਤੇ ਲਗਾਇਆ ਜਾਣਾ ਚਾਹੀਦਾ ਹੈ। ਉੱਚ ਅਧਿਕਾਰੀ ਨੂੰ ਇਸ ਗੱਲ ਦਾ ਖਿਆਲ ਹੋਣਾ ਚਾਹੀਦਾ ਹੈ ਕਿ ਕਰਮਚਾਰੀਆਂ ਨੂੰ ਕੰਮ ਸੌਂਪਦੇ ਸਮੇਂ ਉਨ੍ਹਾਂ ਦੀ ਯੋਗਤਾ ਦੀ ਪੂਰੀ ਵਰਤੋਂ ਹੋ ਸਕੇ।

**੧੧. ਸਮਾਨਤਾ (Equity)**

ਇਸ ਦਾ ਭਾਵ ਹੈ ਕਿ ਕਰਮਚਾਰੀਆਂ ਨਾਲ ਉੱਚਿਤ ਵਿਵਹਾਰ ਹੋਣਾ ਚਾਹੀਦਾ ਹੈ। ਉੱਚ ਅਧਿਕਾਰੀਆਂ ਨੂੰ ਆਪਣੇ ਅਧੀਨ ਕਰਮਚਾਰੀਆਂ ਨਾਲ ਵਰਤਾਰੇ ਸਮੇਂ ਪੱਖਪਾਤ ਵਾਲਾ ਰਵੱਈਆ ਨਹੀਂ ਅਪਨਾਉਣਾ ਚਾਹੀਦਾ ਬਲਕਿ ਇੱਕੋ ਜਿਹੀਆਂ ਸਥਿਤੀਆਂ ਵਿਚ ਵਿਚਰ ਰਹੇ ਸਾਰੇ ਕਰਮਚਾਰੀਆਂ ਨਾਲ ਇੱਕੋ ਜਿਹਾ ਵਿਵਹਾਰ ਕਰਨਾ ਚਾਹੀਦਾ ਹੈ। ਸਮਾਨਤਾ ਨਾਲ ਕੀਤਾ ਜਾਣ ਵਾਲਾ ਵਿਵਹਾਰ ਅਧਿਕਾਰੀਆਂ ਅਤੇ ਕਰਮਚਾਰੀਆਂ ਵਿਚ ਚੰਗੇ ਸਬੰਧ ਸਥਾਪਿਤ ਕਰੇਗਾ ਅਤੇ ਸੰਸਥਾ ਵਿਚ ਕਰਮਚਾਰੀ ਆਪਣੇ ਅਧਿਕਾਰੀਆਂ ਪ੍ਰਤੀ ਪੂਰੇ ਵਫਾਦਾਰ ਵੀ ਬਣ ਜਾਣਗੇ। ਗੁਰਬਾਣੀ ਵਿਚ ਬਿਗਾਨਗੀ ਦਾ ਕੋਈ ਸਥਾਨ ਨਹੀਂ ਹੈ :

*-ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੭)*

*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੯)*

**੧੨. ਕਾਰਜ-ਕਾਲ ਵਿਚ ਸਥਿਰਤਾ (Stability of Tenure)**

ਸੁਰੱਖਿਅਤਾ ਇੱਕ ਨਿੱਘਾ ਅਹਿਸਾਸ ਹੁੰਦੀ ਹੈ। ਕਰਮਚਾਰੀ ਓਨਾ ਚਿਰ ਕਾਰਜ-ਕੁਸ਼ਲਤਾ ਅਤੇ ਕਾਬਲੀਅਤ ਨਾਲ ਕੰਮ ਨਹੀਂ ਕਰ ਸਕਦੇ ਜਿੰਨਾ ਚਿਰ ਉਨ੍ਹਾਂ ਦੇ ਕਾਰਜ-ਕਾਲ ਵਿਚ ਸਥਿਰਤਾ ਯਕੀਨੀ ਨਹੀਂ ਬਣਾਈ ਜਾਂਦੀ। ਕਰਮਚਾਰੀ ਨੂੰ ਜਲਦੀ ਜਲਦੀ ਬਦਲਿਆ ਨਹੀਂ ਜਾਣਾ ਚਾਹੀਦਾ। ਇਸ ਨਾਲ ਨਾ ਕੇਵਲ ਸੰਸਥਾ ਉੱਪਰ ਅਣਲੋੜੀਂਦਾ ਵਿੱਤੀ ਭਾਰ ਪੈਂਦਾ ਹੈ ਬਲਕਿ ਕਰਮਚਾਰੀਆਂ ਦਾ ਮਨੋਬਲ ਵੀ ਟੁੱਟਦਾ ਹੈ ਅਤੇ ਸੰਸਥਾ ਪ੍ਰਤੀ ਅਵਿਸ਼ਵਾਸ ਵੀ ਪੈਦਾ ਹੁੰਦਾ ਹੈ।

**੧੩. ਪਹਿਲ ਕਦਮੀ/ਉੱਦਮ (Initiative)**

ਹਰੇਕ ਕਰਮਚਾਰੀ ਨੂੰ ਪਹਿਲਕਦਮੀ ਦੇ ਹਰ ਪੱਧਰ 'ਤੇ ਮੌਕੇ ਦੇਣੇ ਚਾਹੀਦੇ ਹਨ। ਉਨ੍ਹਾਂ ਨੂੰ ਯੋਜਨਾਵਾਂ ਨੂੰ ਅਮਲੀ ਜਾਮਾ ਪਹਿਨਾਉਣ ਸਮੇਂ ਥੋੜ੍ਹੀ ਖੁਲ੍ਹ ਦੇਣੀ ਚਾਹੀਦੀ ਹੈ ਤਾਂ ਜੋ ਉਹ ਆਪਣੇ ਦਿਮਾਗ ਦੀ ਵਰਤੋਂ ਵੀ ਕਰ ਸਕਣ। ਪਹਿਲ ਕਦਮੀ ਦਾ ਅਰਥ ਸੋਚਣ ਦੀ ਅਜ਼ਾਦੀ ਅਤੇ ਕਾਰਜ ਕਰਨ ਸਮੇਂ ਆਪਣੀ ਮਰਜ਼ੀ ਵਰਤਣ ਦੀ ਇਜਾਜ਼ਤ ਹੁੰਦਾ ਹੈ। ਪ੍ਰਬੰਧਕ ਨੂੰ ਚਾਹੀਦਾ ਹੈ ਕਿ ਉਹ ਆਪਣੇ ਅਧੀਨ ਕਰਮਚਾਰੀਆਂ ਵਿਚ ਪਹਿਲ ਕਰਨ ਦੀ ਯੋਗਤਾ ਦਾ ਵਿਕਾਸ ਕਰੇ।

**੧੪. ਸਹਿਯੋਗ ਦੀ ਭਾਵਨਾ (Esprit de Corpus)**

ਇਹ ਇੱਕ ਬਹੁਤ ਹੀ ਪੁਰਾਣੀ ਕਹਾਵਤ ਹੈ ਕਿ ਏਕਤਾ ਵਿਚ ਬਲ ਹੁੰਦਾ ਹੈ। ਬਚਪਨ ਵਿਚ ਸਾਨੂੰ ਬੁੱਢੇ ਆਦਮੀ ਦੀ ਕਹਾਣੀ ਪੜ੍ਹਾਈ ਜਾਂਦੀ ਹੈ ਜਿਸ ਵਿਚ ਉਹ ਆਪਣੇ ਬੱਚਿਆਂ ਨੂੰ ਪਹਿਲਾਂ ਇਕੱਲੀ ਇਕੱਲੀ ਸੋਟੀ ਤੋੜਨ ਨੂੰ ਕਹਿੰਦਾ ਹੈ ਜਿਸ ਨੂੰ ਸਾਰੇ ਬੜੇ ਆਰਾਮ ਨਾਲ ਤੋੜ ਲੈਂਦੇ ਹਨ ਪਰ ਜਦੋਂ ਸੋਟੀਆਂ ਨੂੰ ਇਕੱਠੀਆਂ ਕਰ ਕੇ

ਇੱਕ ਸਮੂਹ ਦੇ ਰੂਪ ਵਿਚ ਦਿੱਤਾ ਜਾਂਦਾ ਹੈ ਤਾਂ ਕੋਈ ਵੀ ਨਹੀਂ ਤੋੜ ਸਕਦਾ। ਨਤੀਜਾ ਇਹ ਹੈ ਕਿ ਹਰ ਕਿਸਮ ਦੀ ਸੰਸਥਾ ਵਿਚ ਆਪਸੀ ਸਹਿਯੋਗ ਦੀ ਭਾਵਨਾ ਹੋਣੀ ਅਤੀ ਜ਼ਰੂਰੀ ਹੈ। ਇਹ ਕਿਸੇ ਵੀ ਸੰਗਠਨ ਦੀ ਸਫਲਤਾ ਦਾ ਆਧਾਰ ਹੁੰਦੀ ਹੈ।

ਪ੍ਰਬੰਧ ਅਧਿਐਨ ਕਰਨ ਸਮੇਂ ਪ੍ਰਬੰਧ ਦੇ ਮੂਲ ਸਿਧਾਂਤਾਂ ਤੋਂ ਇਲਾਵਾ ਅੱਗੇ ਦਿੱਤੇ ਕੁਝ ਹੋਰ ਵੀ ਅਜਿਹੇ ਪਹਿਲੂ ਹਨ ਜਿਨ੍ਹਾਂ ਨੂੰ ਗੁਰਬਾਣੀ ਪਰਿਪੇਖ ਵਿਚ ਵਿਚਾਰਨਾ ਜਰੂਰੀ ਹੈ :

**੧. ਅਗਵਾਈ (Leadership)**

ਅਗਵਾਈ ਕਰਤਾ (Leader) ਕਿਸੇ ਵੀ ਸੰਸਥਾ ਦੇ ਉਦੇਸ਼ਾਂ ਦੀ ਪ੍ਰਾਪਤੀ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ ਅਤੇ ਕੰਮ ਵਾਲੇ ਸਥਾਨ ਉੱਪਰ ਚੰਗਾ ਮਾਹੌਲ ਸਿਰਜਣਾ ਬਹੁਤ ਹੱਦ ਤਕ ਅਗਵਾਈ ਕਰਤਾ ਦੇ ਸੁਭਾਅ ਉੱਤੇ ਨਿਰਭਰ ਕਰਦਾ ਹੈ। ਚੰਗੇ ਸੁਭਾਅ ਵਾਲਾ ਲੀਡਰ ਆਪਣੇ ਅਧੀਨ ਕੰਮ ਕਰਨ ਵਾਲੇ ਕਰਮਚਾਰੀਆਂ ਦੀ ਗੱਲ ਸੁਣਦਾ ਹੈ, ਵੱਖ-ਵੱਖ ਫੈਸਲੇ ਲੈਣ ਵਿਚ ਉਨ੍ਹਾਂ ਦੀ ਰਾਇ ਲੈਂਦਾ ਹੈ ਅਤੇ ਅਧੀਨ ਕਰਮਚਾਰੀਆਂ ਨੂੰ ਸੰਸਥਾ ਵਿਚ ਮਹੱਤਵਪੂਰਨ ਸਮਝਦਾ ਹੈ। ਇਕ ਚੰਗਾ ਲੀਡਰ ਆਪਣੇ ਨਿੱਜੀ ਸਵਾਰਥਾਂ ਦੀ ਬਜਾਇ ਸਵੀਕ੍ਰਿਤ ਧਾਰਨਾਵਾਂ ਨੂੰ ਪਹਿਲ ਦਿੰਦਾ ਹੈ ਜਿਸ ਨਾਲ ਉਸ ਦੇ ਅਧੀਨ ਕਰਮਚਾਰੀਆਂ, ਸੰਸਥਾ ਅਤੇ ਸਮਾਜ ਨੂੰ ਲਾਭ ਪਹੁੰਚਦਾ ਹੈ। ਅਜਿਹਾ ਲੀਡਰ ਲੋਕਾਂ ਨੂੰ ਉਨ੍ਹਾਂ ਦੀਆਂ ਜ਼ਿੰਮੇਵਾਰੀਆਂ ਅਤੇ ਪ੍ਰਾਪਤ ਕੀਤੇ ਜਾਣ ਵਾਲੇ ਟੀਚੇ ਸਪੱਸ਼ਟ ਕਰਨ ਸਮੇਂ ਪਾਰਦਰਸ਼ੀ ਅਤੇ ਸਤਿਕਾਰ ਵਾਲਾ ਢੰਗ ਅਪਣਾਉਂਦਾ ਹੈ।

ਗੁਰਬਾਣੀ, ਅਗਵਾਈ ਕਰਤਾ ਨੂੰ ਆਪਣੀ ਭੂਮਿਕਾ ਨਿਭਾਉਣ ਸਮੇਂ ਉਸ ਦੁਆਰਾ ਕੀਤੀ ਜਾਣ ਵਾਲੀ ਵਿਚਾਰ, ਉਠਾਏ ਜਾਣ ਵਾਲੇ ਕਦਮ ਅਤੇ ਉਤਪੰਨ ਹੋਣ ਵਾਲੇ ਨਤੀਜਿਆਂ ਸੰਬੰਧੀ ਉਸ ਦਾ ਮਾਰਗ-ਦਰਸ਼ਨ ਕਰਦੀ ਹੈ। ਬੁਰੀ ਸੋਚ ਹਮੇਸ਼ਾ ਬੁਰੇ ਕੰਮਾਂ ਨੂੰ ਜਨਮ ਦਿੰਦੀ ਹੈ ਅਤੇ ਬੁਰੇ ਕੰਮਾਂ ਦੇ ਨਤੀਜੇ ਮੰਦੇ ਹੀ ਹੁੰਦੇ ਹਨ। ਗੁਰਬਾਣੀ ਦਾ ਫੁਰਮਾਨ ਹੈ:

*ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥*
*ਆਪਿ ਮੁਸੈ ਮਤਿ ਹੋਛੀਐ ਕਿਉ ਰਾਹੁ ਪਛਾਣੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੭)*

ਉਪਰੋਕਤ ਅਨੁਸਾਰ ਜੇਕਰ ਅੰਨ੍ਹੇ ਬੰਦੇ ਨੂੰ ਲੀਡਰ ਬਣਾ ਦਿੱਤਾ ਜਾਵੇ ਤਾਂ ਰਾਹ ਕੌਣ ਦਿਖਾਵੇਗਾ? ਉਹ ਆਪ ਅਧੂਰਾ ਹੈ ਅਤੇ ਉਸ ਦੀ ਸਮਝ ਅਧੂਰੀ ਹੈ। ਅਜਿਹੇ ਵਿਚ ਉਹ ਕਿਵੇਂ ਰਾਹ ਜਾਣੇਗਾ? ਪਰੰਤੂ ਜਿਸ ਲੀਡਰ ਦਾ ਮਾਰਗ-ਦਰਸ਼ਕ ਪਰਮਾਤਮਾ ਬਣ ਜਾਂਦਾ ਹੈ, ਉਸ ਨੂੰ ਕੌਣ ਰਾਹ ਭੁਲਾ ਸਕਦਾ ਹੈ।

*ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ॥*
*ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੨)*

*-ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥*
*ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

ਸੂਝਵਾਨ ਲੀਡਰ ਆਪਣੇ ਅਧੀਨ ਕਰਮਚਾਰੀਆਂ ਲਈ ਮਾਰਗ-ਦਰਸ਼ਕ ਬਣਦਾ ਹੈ ਕਿਉਂਕਿ ਉਹ ਗੁਰੂ ਦੁਆਰਾ ਦਰਸਾਏ ਮਾਰਗ ਉੱਪਰ ਚੱਲਦਾ ਹੈ। ਉਹ ਇਮਾਨਦਾਰੀ, ਸਹਿਜ, ਸਹਿਣਸ਼ੀਲਤਾ, ਸਮਾਨਤਾ ਅਤੇ ਨਿਰਸਵਾਰਥ ਜਿਹੇ ਗੁਣਾਂ ਦਾ ਧਾਰਨੀ ਬਣਦਾ ਹੈ। ਇਸ ਤਰ੍ਹਾਂ ਸੰਸਥਾ ਵਿਚ ਖੁਸ਼ਗਵਾਰ ਤੇ ਉਤਸ਼ਾਹੀ ਮਾਹੌਲ ਸਿਰਜਿਆ ਜਾਂਦਾ ਹੈ ਅਤੇ ਸੰਸਥਾ ਇਕ ਮਾਡਲ ਸੰਸਥਾ ਬਣਦੀ ਹੈ।

**੨. ਪ੍ਰੇਰਨਾ (Motivation)**

ਪ੍ਰੇਰਨਾ ਅਜਿਹੀ ਪ੍ਰਕਿਰਿਆ ਹੈ ਜਿਸ ਰਾਹੀਂ ਲੋਕਾਂ ਦੀਆਂ ਅੰਦਰੂਨੀ ਲੋੜਾਂ ਨੂੰ ਸੰਤੁਸ਼ਟ ਕਰ ਕੇ ਉਨ੍ਹਾਂ ਦਾ ਪੂਰਨ ਸਹਿਯੋਗ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰੇਰਨਾ ਸੁੱਤੇ ਨੂੰ ਜਗਾਉਂਦੀ ਹੈ, ਡਿੱਗੇ ਨੂੰ ਉਠਾਉਂਦੀ ਹੈ ਅਤੇ ਹਾਰੇ ਨੂੰ ਜਿਤਾਉਂਦੀ ਹੈ। ਇਹ ਅਕੁਸ਼ਲਤਾ ਨੂੰ ਕੁਸ਼ਲਤਾ ਵਿਚ, ਆਲਸ ਨੂੰ ਉੱਦਮ ਵਿਚ ਅਤੇ ਹਾਰ ਨੂੰ ਜਿੱਤ ਵਿਚ ਬਦਲਣ ਦਾ ਵਸੀਲਾ ਹੁੰਦੀ ਹੈ। ਇਕ ਸਫਲ ਪ੍ਰਬੰਧਕ ਪ੍ਰੇਰਨਾ ਦੁਆਰਾ ਸੰਸਥਾ ਦੇ ਕਰਮਚਾਰੀਆਂ ਕੋਲੋਂ ਪੂਰਨ ਸਹਿਯੋਗ ਪ੍ਰਾਪਤ ਕਰ ਸਕਦਾ ਹੈ।

ਪ੍ਰੇਰਨਾ ਧਾਰਮਿਕ ਪ੍ਰੰਪਰਾਵਾਂ, ਪ੍ਰਜਾਤੀਆਂ ਅਤੇ ਵਿਅਕਤੀਆਂ ਦੇ ਸੁਭਾਅ ਦਾ ਸੁਮੇਲ ਹੁੰਦੀ ਹੈ। ਪ੍ਰੇਰਨਾ ਦਾ ਦਾਇਰਾ ਵਿਸ਼ਾਲ ਅਤੇ ਸੰਪੂਰਨ ਹੋਣਾ ਚਾਹੀਦਾ ਹੈ ਜੋ ਲੋਕਾਂ ਦੀਆਂ ਪਦਾਰਥਕ, ਨੈਤਿਕ, ਜਜ਼ਬਾਤੀ ਅਤੇ ਰੂਹਾਨੀ ਲੋੜਾਂ ਦੀ ਪੂਰਤੀ ਕਰਦਾ ਹੋਵੇ। ਸੰਸਥਾ ਦੇ ਪ੍ਰਬੰਧਕ ਨੂੰ ਸੰਸਥਾ ਵਿਚ ਪ੍ਰੇਰਨਾਮਈ ਮਾਹੌਲ ਸਿਰਜਣਾ ਚਾਹੀਦਾ ਹੈ ਜਿਸ ਵਿਚ ਕਰਮਚਾਰੀ ਆਪਣੀ ਚੰਗੀ ਕਾਰਗੁਜ਼ਾਰੀ ਦਿਖਾਉਣ ਦੇ ਯੋਗ ਹੋ ਸਕਣ।

ਗੁਰਬਾਣੀ ਲੋਕਾਂ ਨੂੰ ਸੰਸਾਰ ਵਿਚ ਵਿਚਰਦਿਆਂ ਕਿਸ ਢੰਗ ਨਾਲ ਵਿਵਹਾਰ ਕਰਨਾ ਚਾਹੀਦਾ ਹੈ ਅਤੇ ਆਪਣੀ ਜ਼ਿੰਦਗੀ ਕਿਸ ਤਰ੍ਹਾਂ ਬਸਰ ਕਰਨੀ ਚਾਹੀਦੀ ਹੈ? ਬਾਰੇ ਸੇਧ ਦਿੰਦੀ ਹੈ। ਸਾਰੀਆਂ ਅਸੀਸਾਂ ਅਤੇ ਮਨ ਦੀ ਸ਼ਾਂਤੀ ਸਿਰਫ ਉਨ੍ਹਾਂ ਲੋਕਾਂ ਨੂੰ ਨਸੀਬ ਹੁੰਦੀ ਹੈ ਜਿਹੜੇ ਗੁਰੂ ਦੁਆਰਾ ਦਰਸਾਏ ਮਾਰਗ ਉੱਪਰ ਚੱਲਦੇ ਹਨ। ਪਦਾਰਥਕ ਲੋੜਾਂ ਦੀ ਪੂਰਤੀ ਇੱਕ ਹੱਦ ਤਕ ਸੰਤੁਸ਼ਟੀ ਦਿੰਦੀ ਹੈ ਅਤੇ ਹੱਦ ਤੋਂ ਵੱਧ ਲਾਲਚ ਨੂੰ ਜਨਮ ਦਿੰਦੀ ਹੈ। ਗੁਰਬਾਣੀ ਦੇ ਮਾਰਗ 'ਤੇ ਚੱਲਣ ਵਾਲਾ ਵਿਅਕਤੀ ਲਾਲਚਵੱਸ ਨਹੀਂ ਹੁੰਦਾ ਅਤੇ ਚੰਗੇ ਕੰਮ ਕਰਦਾ ਹੈ। ਇੱਕ ਸੀਮਾ ਤੋਂ ਵੱਧ ਪਦਾਰਥ ਦੁਖ ਦਾ ਕਾਰਨ ਹੀ ਬਣਦੇ ਹਨ। ਗੁਰਬਾਣੀ ਦੀਆਂ ਨਿਮਨ ਪੰਕਤੀਆਂ ਵਿਅਕਤੀ ਦਾ ਮਾਰਗ-ਦਰਸ਼ਨ ਕਰਦੀਆਂ ਹਨ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥. . .*
*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*

*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ਰਹਾਉ॥. . .*
*ਬਾਬਾ ਹੋਰੁ ਚੜਣਾ ਖੁਸੀ ਖੁਆਰੁ॥*
*ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥. . .*
*ਬਾਬਾ ਹੋਰੁ ਸਉਣਾ ਖੁਸੀ ਖੁਆਰੁ॥*
*ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥੪॥੭॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

ਇਸੇ ਤਰ੍ਹਾਂ ਵਿਅਕਤੀ ਦੀਆਂ ਹੋਰ ਲੋੜਾਂ ਵੀ ਗੁਰਬਾਣੀ ਦੁਆਰਾ ਦਰਸਾਏ ਮਾਰਗ ਉੱਪਰ ਚੱਲਦਿਆਂ ਪੂਰੀਆਂ ਹੋ ਜਾਂਦੀਆਂ ਹਨ :

*ਮਨੁ ਬੇਚੈ ਸਤਿਗੁਰ ਕੈ ਪਾਸਿ॥*
*ਤਿਸੁ ਸੇਵਕ ਕੇ ਕਾਰਜ ਰਾਸਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੬)*

### ੩. ਵਿਵਸਾਇਕ ਅਸੂਲ (Business Ethics)

ਅਸੂਲ ਵਿਅਕਤੀ ਦੇ ਸੁਭਾਅ ਨੂੰ ਪ੍ਰਭਾਵਿਤ ਕਰ ਕੇ ਉਸ ਨੂੰ ਨਿਯੰਤਰਿਤ ਕਰਦੇ ਹਨ। ਅਸੂਲ ਉਹ ਮਿਆਰ ਸਥਾਪਿਤ ਕਰਦੇ ਹਨ ਜੋ ਚੰਗੇ ਅਤੇ ਬੁਰੇ ਵਿਚ, ਸੱਚ ਅਤੇ ਝੂਠ ਵਿਚ, ਠੀਕ ਅਤੇ ਗ਼ਲਤ ਵਿਚ, ਨਿਆਂ ਅਤੇ ਅਨਿਆਂ ਵਿਚ ਫਰਕ ਨਿਰਧਾਰਿਤ ਕਰਦੇ ਹਨ। ਇਹ ਆਮ ਤੌਰ ’ਤੇ ਇਮਾਨਦਾਰੀ, ਭਰੋਸੇ ਯੋਗਤਾ, ਵਿਸ਼ਵਾਸ, ਜਵਾਬਦੇਹੀ, ਪਾਰਦਰਸ਼ਤਾ ਅਤੇ ਸਮਾਜਿਕ ਜ਼ਿੰਮੇਵਾਰੀ ਵਰਗੇ ਹੁੰਦੇ ਹਨ। ਅਸੂਲ ਸਿਧਾਂਤਕ ਤੌਰ ’ਤੇ ਸਮਾਜ ਦੁਆਰਾ ਬਣਾਏ ਜਾਂਦੇ ਹਨ ਅਤੇ ਸਮਾਜਿਕ ਨੀਤੀਆਂ ਉੱਪਰ ਨਿਰਭਰ ਕਰਦੇ ਹੁੰਦੇ ਹਨ। ਅਸੂਲ ਸਾਡੀ ਨੈਤਿਕਤਾ ਦਾ ਹਿੱਸਾ ਹੁੰਦੇ ਹਨ ਅਤੇ ਸਾਡੇ ਸੁਭਾਅ ਤੋਂ ਪ੍ਰਗਟ ਹੁੰਦੇ ਹਨ। ਅਸੂਲ ਸਾਡੀ ਜ਼ਮੀਰ ਦੀ ਅਵਾਜ਼ ਦੇ ਨਾਲ ਨਾਲ ਸਿਰਫ, ਸਾਡੀ ਦਿੱਖ ਹੀ ਨਹੀਂ ਹੁੰਦੇ ਬਲਕਿ ਸਾਡੇ ਅਹਿਸਾਸ ਹੁੰਦੇ ਹਨ। ਵਿਵਸਾਇਕ ਅਸੂਲ ਵਪਾਰ ਅਤੇ ਵਣਜ ਕਰਨ ਦੇ ਹਰੇਕ ਪੱਖ ਉੱਪਰ ਲਾਗੂ ਹੁੰਦੇ ਹਨ ਅਤੇ ਵਿਵਸਾਇ ਨਾਲ ਸੰਬੰਧਿਤ ਸਾਰੇ ਵਿਅਕਤੀਆਂ ਅਤੇ ਸਮੁੱਚੀ ਵਿਵਸਾਇਕ ਸੰਸਥਾ ਦੇ ਵਿਵਹਾਰ ਲਈ ਬਹੁਤ ਜ਼ਰੂਰੀ ਹੁੰਦੇ ਹਨ।

ਗੁਰਬਾਣੀ ਵਿਅਕਤੀ ਨੂੰ ਅਸੂਲਾਂ ਉੱਪਰ ਪਹਿਰਾ ਦੇ ਕੇ ਵਿਵਸਾਇ ਨੂੰ ਕਰਨ ਲਈ ਸੇਧ ਦਿੰਦੀ ਹੈ ਅਤੇ ਸਭ ਤੋਂ ਪਹਿਲਾਂ ਇੱਕ ਜ਼ਰੂਰੀ ਗੂੜ੍ਹੀ ਗੱਲ ਸਮਝਾਉਂਦੀ ਹੋਈ ਨਿਮਨ ਅਨੁਸਾਰ ਮਾਰਗ-ਦਰਸ਼ਨ ਕਰਦੀ ਹੈ:

*ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥*
*ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੦)*

ਗੁਰਬਾਣੀ ਵਿਅਕਤੀ ਨੂੰ ਸੱਚ ਦਾ ਵਪਾਰ ਕਰਨ ਲਈ ਪ੍ਰੇਰਦੀ ਹੈ ਅਤੇ ਵਪਾਰੀ ਨੂੰ ਤਾੜਨਾ ਕਰਦੀ ਹੈ ਕਿ ਜੇਕਰ ਪਰਮਾਤਮਾ ਦੀ ਦਰਗਾਹ ਵਿਚ ਸੁਰੱਖਿਅਤ ਰਹਿਣਾ ਹੈ ਤਾਂ ਸੱਚ, ਇਮਾਨਦਾਰੀ ਅਤੇ ਵਿਸ਼ਵਾਸ ਆਧਾਰਿਤ ਵਪਾਰ ਕਰ:

*ਸਚੁ ਵਾਪਾਰੁ ਕਰਹੁ ਵਾਪਾਰੀ॥*
*ਦਰਗਹ ਨਿਬਹੈ ਖੇਪ ਤੁਮਾਰੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੩)*

ਗੁਰਬਾਣੀ ਵਪਾਰੀ ਨੂੰ ਇਹ ਤਾਕੀਦ ਵੀ ਕਰਦੀ ਹੈ ਕਿ ਦੂਸਰਿਆਂ ਦਾ ਹੱਕ (Rights of Others) ਖਾਣਾ ਜਾਂ ਮਾਰਨਾ ਵੀ ਵਰਜਿਤ ਹੈ। ਅਜਿਹਾ ਮੁਸਲਮਾਨਾਂ ਨੂੰ ਸੂਰ ਖਾਣ ਅਤੇ ਹਿੰਦੂਆਂ ਨੂੰ ਗਊ ਖਾਣ ਦੇ ਸਮਾਨ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧)*

ਵਿਵਸਾਇ ਲਈ ਜਲਵਾਯੂ ਅਤੇ ਪੌਣ-ਪਾਣੀ ਦੇ ਸੰਤੁਲਨ ਨੂੰ ਬਰਕਰਾਰ ਰੱਖਣਾ ਬਹੁਤ ਜ਼ਰੂਰੀ ਹੈ। ਆਧੁਨਿਕ ਤਕਨੀਕ, ਵਿਅਕਤੀ ਦੇ ਲਾਲਚ ਅਤੇ ਬੇਧਿਆਨਗੀ ਨੇ ਜ਼ਮੀਨ ਦੀ ਉਪਜਾਊ ਸ਼ਕਤੀ, ਪੰਛੀਆਂ, ਜਾਨਵਰਾਂ, ਹਵਾ ਅਤੇ ਪਾਣੀ ਦੀ ਵੱਡੇ ਪੱਧਰ ਉੱਪਰ ਬਰਬਾਦੀ ਕੀਤੀ ਹੈ। ਜਪੁਜੀ ਸਾਹਿਬ ਦਾ ਨਿਮਨ ਸਲੋਕ ਹਵਾ, ਪਾਣੀ ਅਤੇ ਧਰਤੀ ਨੂੰ ਗੁਰੂ, ਪਿਤਾ ਅਤੇ ਮਾਤਾ ਸਮਾਨ ਦਰਜਾ ਦਿੰਦਾ ਹੈ:

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*
*ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਜੇਕਰ ਹਵਾ, ਪਾਣੀ ਅਤੇ ਧਰਤੀ ਇੰਨੀ ਮਹੱਤਵਪੂਰਨ ਹੈ ਤਾਂ ਇਨ੍ਹਾਂ ਨੂੰ ਦੂਸ਼ਿਤ ਕਰਨਾ ਪਾਪ ਹੈ। ਜੇਕਰ ਇਹ ਵਰਤਾਰਾ ਇਵੇਂ ਹੀ ਜਾਰੀ ਰਿਹਾ ਤਾਂ ਵਿਸ਼ਵ ਪੱਧਰ ਉੱਪਰ ਬਹੁਤ ਵੱਡੀ ਤਬਾਹੀ ਹੋ ਸਕਦੀ ਹੈ। ਇਸ ਕਰਕੇ ਪ੍ਰਬੰਧਕਾਂ ਨੂੰ ਇਸ ਪ੍ਰਤੀ ਸੁਚੇਤ ਹੋਣਾ ਬਹੁਤ ਜ਼ਰੂਰੀ ਹੈ ਅਤੇ ਸਮੇਂ ਰਹਿੰਦੇ ਅਜਿਹੇ ਯਤਨ ਕਰਨੇ ਚਾਹੀਦੇ ਹਨ ਜੋ ਇਨ੍ਹਾਂ ਬੇਸ਼ਕੀਮਤੀ ਕੁਦਰਤੀ ਸਾਧਨਾਂ ਨੂੰ ਦੂਸ਼ਿਤ ਹੋਣ ਤੋਂ ਬਚਾ ਸਕਣ।

**੪. ਸਮਾਜਿਕ ਜ਼ਿੰਮੇਵਾਰੀ (Social Responsibility)**

ਹਰੇਕ ਅਦਾਰੇ ਦੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ ਕਿ ਜਿਹੜੇ ਸਮਾਜ ਵਿਚ ਉਹ ਵਿਚਰ ਰਿਹਾ ਹੈ, ਉਸ ਸਮਾਜ ਪ੍ਰਤੀ ਸੁਹਿਰਦ ਹੋਵੇ। ਉਹ ਸਾਰੇ ਕੰਮ ਕਰੇ ਜਿਹੜੇ ਸਮਾਜ ਵਿਚ ਰਹਿਣ ਵਾਲੇ ਲੋਕਾਂ ਦੀ ਬਿਹਤਰੀ ਲਈ ਹੋਣ। ਦਾਨ ਦੇਣ ਦੀ ਪ੍ਰਵਿਰਤੀ ਹਮੇਸ਼ਾ ਭਾਰਤੀ ਸੱਭਿਆਚਾਰ ਦੀ ਪ੍ਰੰਪਰਾ ਰਹੀ ਹੈ। ਸਿੱਖ ਧਰਮ ਵਿਚ ਦਸਵੰਧ ਦੀ ਪ੍ਰਥਾ ਸਦੀਆਂ ਤੋਂ ਚੱਲੀ ਆ ਰਹੀ ਹੈ। ਸਮਾਜਿਕ ਜ਼ਿੰਮੇਵਾਰੀ ਪ੍ਰਤੀ ਸੰਸਥਾ ਦੀ ਪਹੁੰਚ ਨਿਰਧਾਰਿਤ ਸਿਧਾਂਤਾਂ ਉੱਪਰ ਨਿਰਭਰ ਨਹੀਂ ਕਰਦੀ ਸਗੋਂ ਸੰਸਥਾ ਦੇ ਪ੍ਰਬੰਧਕਾਂ ਦੀ ਵਿਚਾਰਧਾਰਾ ਉੱਪਰ ਨਿਰਭਰ ਕਰਦੀ ਹੈ। ਸਮਾਜਿਕ ਜ਼ਿੰਮੇਵਾਰੀ ਦਾ ਅਰਥ ਸੰਸਥਾ ਨੂੰ ਇਸ ਢੰਗ ਨਾਲ ਚਲਾਉਣ ਤੋਂ ਹੁੰਦਾ ਹੈ ਜਿਸ ਨਾਲ ਸੰਸਥਾ ਆਪਣੇ ਆਰਥਿਕ ਉਦੇਸ਼ਾਂ ਦੀ ਪ੍ਰਾਪਤੀ ਦੇ ਨਾਲ ਨਾਲ ਸਮਾਜਿਕ ਅਤੇ ਵਾਤਾਵਰਨ ਸੰਭਾਲ ਨਾਲ ਸੰਬੰਧਿਤ ਉਦੇਸ਼ਾਂ ਵਿਚ ਸੰਤੁਲਨ ਬਣਾਈ ਰੱਖਣ ਵਿਚ ਕਾਮਯਾਬ ਹੋਵੇ।

ਸਿੱਖ ਧਰਮ ਦੀਆਂ ਸੰਸਥਾਵਾਂ ਦਾ ਬੁਨਿਆਦੀ ਸਿਧਾਂਤ ਸਮਾਜਿਕ ਜ਼ਿੰਮੇਵਾਰੀ

ਹੀ ਹੈ। ਇਨ੍ਹਾਂ ਸੰਸਥਾਵਾਂ ਦੇ ਪ੍ਰਬੰਧਕਾਂ ਨੂੰ ਇਹ ਜ਼ਿੰਮੇਵਾਰੀ ਬਹੁਤ ਸੁਹਿਰਦਤਾ ਨਾਲ ਨਿਭਾਉਣੀ ਚਾਹੀਦੀ ਹੈ। ਸਾਰਾ ਸੰਸਾਰ ਇਕ ਪਰਮਾਤਮਾ ਦੀ ਸੰਤਾਨ ਹੈ। ਹਰੇਕ ਸਿੱਖ ਹਰ ਰੋਜ਼ ਅਰਦਾਸ ਕਰਨ ਸਮੇਂ ਸਰਬੱਤ ਦੇ ਭਲੇ ਦੀ ਅਰਦਾਸ ਕਰਦਾ ਹੈ। ਹੁਣ ਸਮਾਂ ਸਿੱਖ ਧਰਮ ਦੀਆਂ ਸੰਸਥਾਵਾਂ ਤੋ ਇਹ ਆਸ ਕਰਦਾ ਹੈ ਕਿ ਉਹ ਆਪਣੇ ਕਾਰਜਾਂ ਨੂੰ ਪੁਨਰ-ਪਰਿਭਾਸ਼ਿਤ ਕਰਨ। ਆਪਣੀਆਂ ਮੁਢਲੀਆਂ ਪ੍ਰੰਪਰਾਵਾਂ ਨੂੰ ਨਿਭਾਉਂਦੇ ਹੋਏ ਅਜਿਹੇ ਕਾਰਜ ਕਰਨੇ ਚਾਹੀਦੇ ਹਨ ਜੋ ਵਾਤਾਵਰਨ ਸੰਭਾਲ ਤੋਂ ਲੈ ਕੇ ਸਮੁੱਚੀ ਮਨੁੱਖ ਜਾਤੀ ਲਈ ਕਲਿਆਣਕਾਰੀ ਹੋਣ। ਅਜਿਹੇ ਵਿਚ ਹਰੇਕ ਸਿੱਖ ਦਾ ਫਰਜ਼ ਬਣਦਾ ਹੈ ਕਿ ਉਹ ਆਪਣੀਆਂ ਸੰਸਥਾਵਾਂ ਨੂੰ ਪੂਰਨ ਸਹਿਯੋਗ ਦੇਣ।

**੫. ਮਨੁੱਖੀ ਅਧਿਕਾਰ (Human Rights)**

ਮਨੁੱਖੀ ਅਧਿਕਾਰਾਂ ਦਾ ਅਰਥ ਸੰਸਥਾ ਵਿਚ ਕੰਮ ਕਰਨ ਵਾਲੇ ਸਾਰੇ ਵਿਅਕਤੀਆਂ ਨਾਲ ਪ੍ਰਬੰਧਕ, ਇਕ ਸਮਾਨ, ਸਤਿਕਾਰ, ਇੱਜ਼ਤ ਮਾਣ ਅਤੇ ਭੇਦ-ਭਾਵ ਰਹਿਤ ਵਿਵਹਾਰ ਕਰਨ। ਸਿੱਖ ਧਰਮ ਇਸ ਸਿਧਾਂਤ ਵਿਚ ਵਿਸ਼ਵਾਸ ਰੱਖਦਾ ਹੈ ਕਿ ਸੰਸਾਰ ਦੇ ਸਾਰੇ ਵਿਅਕਤੀਆਂ ਵਿਚ ਇਕ ਪਰਮਾਤਮਾ ਵਸਦਾ ਹੈ ਅਤੇ ਸਭ ਨਾਲ ਬਿਨਾਂ ਜਾਤ-ਪਾਤ, ਲਿੰਗ-ਭੇਦ ਅਤੇ ਊਚ-ਨੀਚ ਦੇ ਵਿਵਹਾਰ ਅਤੇ ਸਤਿਕਾਰ ਕਰਨਾ ਚਾਹੀਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤਾਂ ਸਾਰਿਆਂ ਨੂੰ ਸਾਂਝਾ ਸੰਦੇਸ਼ ਅਤੇ ਉਪਦੇਸ਼ ਦਿੰਦਾ ਹੈ:

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੭)*

ਪ੍ਰਬੰਧਕ ਨੂੰ ਆਪਣੇ ਅਧੀਨ ਕਰਮਚਾਰੀਆਂ ਨਾਲ ਨਿਮਰਤਾ ਅਤੇ ਹਲੀਮੀ ਨਾਲ ਪੇਸ਼ ਆਉਣਾ ਚਾਹੀਦਾ ਹੈ ਅਤੇ ਹਰੇਕ ਦੀਆਂ ਭਾਵਨਾਵਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਸੰਸਥਾ ਵਿਚ ਹਰੇਕ ਪੱਧਰ ਉੱਪਰ ਕੰਮ ਕਰਨ ਵਾਲੇ ਕਰਮਚਾਰੀ ਸੰਸਥਾ ਲਈ ਬਹੁਤ ਮਹੱਤਵਪੂਰਨ ਹੁੰਦੇ ਹਨ ਅਤੇ ਸਨਮਾਨ ਦੇ ਪਾਤਰ ਹੁੰਦੇ ਹਨ। ਕਈ ਵਾਰ ਪ੍ਰਬੰਧਕ ਛੋਟੇ ਪੱਧਰ ਉੱਪਰ ਕਾਰਜ ਕਰਨ ਵਾਲੇ ਕਰਮਚਾਰੀਆਂ ਨਾਲ ਭੱਦਾ ਸਲੂਕ ਕਰਦੇ ਹਨ ਜਿਸ ਨਾਲ ਉਨ੍ਹਾਂ ਦਾ ਦਿਲ ਟੁੱਟਦਾ ਹੈ। ਪ੍ਰਬੰਧਕ ਅਤੇ ਸੰਸਥਾ ਪ੍ਰਤੀ ਉਨ੍ਹਾਂ ਦੇ ਵਿਸ਼ਵਾਸ ਵਿਚ ਕਮੀ ਆਉਂਦੀ ਹੈ ਜੋ ਸੰਸਥਾ ਲਈ ਚੰਗਾ ਸੂਚਕ ਨਹੀਂ ਹੁੰਦੀ। ਸੰਸਥਾ ਨੂੰ ਇੱਕ ਪਰਵਾਰ ਬਣਾਉਣ ਦੀ ਕੋਸ਼ਿਸ਼ ਹੋਣੀ ਚਾਹੀਦੀ ਹੈ। ਇਸ ਵਿਚ ਉੱਚ-ਪ੍ਰਬੰਧਕ ਦੀ ਭੂਮਿਕਾ ਬਹੁਤ ਮਹੱਤਵਪੂਰਨ ਹੁੰਦੀ ਹੈ। ਸੁਯੋਗ ਪ੍ਰਬੰਧਨ ਇਹ ਗੱਲ ਸਵੀਕਾਰ ਕਰਦਾ ਹੈ ਕਿ ਸੰਸਥਾ ਨੂੰ ਚੰਗਾ ਜਾਂ ਮਾੜਾ ਬਣਾਉਣਾ ਅਧੀਨ ਕਰਮਚਾਰੀਆਂ ਦੇ ਵਿਵਹਾਰ ਉੱਪਰ ਨਹੀਂ ਬਲਕਿ ਉੱਚ-ਅਧਿਕਾਰੀਆਂ ਦੇ ਵਿਵਹਾਰ ਉੱਪਰ ਨਿਰਭਰ ਕਰਦਾ ਹੈ। ਸੰਸਥਾ ਵਿਚ ਕੰਮ ਕਰਨ ਵਾਲੇ ਸਾਰੇ ਕਰਮਚਾਰੀ ਇਕ ਟੀਮ ਵਜੋਂ ਕੰਮ ਕਰਨ ਅਤੇ ਸੰਸਥਾ ਦੇ ਉਦੇਸ਼ਾਂ ਦੀ ਪ੍ਰਾਪਤੀ ਵੱਲ ਕੇਂਦਰਿਤ ਹੋਣ ਤਾਂ ਸੰਸਥਾ ਆਪਣੇ ਨਿਰਧਾਰਿਤ ਉਦੇਸ਼ਾਂ ਦੀ ਅਸਾਨੀ ਨਾਲ ਪ੍ਰਾਪਤੀ

ਕਰਨ ਦੇ ਸਮਰੱਥ ਬਣ ਜਾਂਦੀ ਹੈ।

**੬. ਸੰਚਾਰ (Communication)**

ਸੰਚਾਰ ਦਾ ਭਾਵ ਵਿਚਾਰਾਂ ਅਤੇ ਸੂਚਨਾਵਾਂ ਦੇ ਅਦਾਨ-ਪ੍ਰਦਾਨ ਤੋਂ ਹੁੰਦਾ ਹੈ। ਇਹ ਇਕ ਅਜਿਹੀ ਪ੍ਰਕਿਰਿਆ ਹੈ ਜਿਸ ਵਿਚ ਦੋ ਜਾਂ ਦੋ ਤੋਂ ਵੱਧ ਵਿਅਕਤੀ ਵਿਚਾਰਾਂ, ਤੱਥਾਂ, ਜਜ਼ਬਾਤਾਂ, ਮਤਾਂ ਅਤੇ ਸੂਝ-ਬੂਝ ਦਾ ਪਰਸਪਰ ਅਦਾਨ- ਪ੍ਰਦਾਨ ਕਰਦੇ ਹਨ। ਸੰਚਾਰ ਵਿਚ ਸਿਰਫ ਸ਼ਬਦਾਂ ਦਾ ਪ੍ਰਗਟਾਵਾ ਹੀ ਸ਼ਾਮਲ ਨਹੀਂ ਹੁੰਦਾ ਬਲਕਿ ਜ਼ਰੂਰੀ ਇਹ ਹੈ ਕਿ ਦਿੱਤੇ ਜਾ ਰਹੇ ਸੁਨੇਹੇ ਨੂੰ ਸੁਨੇਹਾ ਦੇਣ ਵਾਲੇ ਦੇ ਸੰਦਰਭ ਵਿਚ ਹੀ ਸਮਝਿਆ ਜਾਵੇ। ਇਹ ਵਾਸਤਵ ਵਿਚ ਦੋ ਵਿਅਕਤੀਆਂ ਵਿਚਕਾਰ ਦੀ ਖਾਈ ਨੂੰ ਖਤਮ ਕਰਨ ਲਈ ਇੱਕ ਪੁਲ ਹੈ। ਇਸ ਅਧੀਨ ਕਹਿਣ, ਸੁਣਨ ਅਤੇ ਸਮਝਣ ਦੀ ਇਕ ਵਿਗਿਆਨਕ ਪ੍ਰਕਿਰਿਆ ਹਮੇਸ਼ਾ ਚਾਲੂ ਰਹਿੰਦੀ ਹੈ:

ਸ੍ਰੀ ਗੁਰੂ ਨਾਨਕ ਦੇਵ ਜੀ ਇਹ ਫੁਰਮਾਉਂਦੇ ਹਨ:

*ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੧)*

ਸੰਚਾਰ ਦੇ ਬੁਨਿਆਦੀ ਢਾਂਚੇ ਵਿਚ ਇੱਕ ਬੁਲਾਰਾ ਹੁੰਦਾ ਹੈ ਜੋ ਕਿ ਸਰੋਤੇ ਨੂੰ ਸੰਦੇਸ਼ ਭੇਜਦਾ ਹੈ ਜੋ ਹੋਰ ਸੰਦੇਸ਼ ਵਾਪਸ ਭੇਜ ਦਿੰਦਾ ਹੈ। ਪਰ ਇਸ ਢਾਂਚੇ ਵਿਚ ਸੰਚਾਰ ਦੇ ਕਈ ਤੱਥ ਹਾਜ਼ਰ ਹਨ। ਇਕ ਚੰਗੇ ਸੰਚਾਰ ਲਈ ਇਹ ਜ਼ਰੂਰੀ ਹੈ ਕਿ ਸੰਚਾਰ ਭੇਜਣ ਵਾਲੇ ਦਾ ਸੰਦੇਸ਼, ਸੰਚਾਰ ਪ੍ਰਾਪਤ ਕਰਨ ਵਾਲੇ ਤਕ ਉਸ ਦੀ ਭਾਸ਼ਾ ਅਤੇ ਸਮਝ ਦੇ ਪੱਧਰ ’ਤੇ ਸਹੀ ਸਮੇਂ ’ਤੇ ਪਹੁੰਚੇ ਅਤੇ ਇਸ ਨੂੰ ਸੁਣ ਕੇ, ਵੇਖ ਕੇ, ਪੜ੍ਹ ਕੇ ਜਾਂ ਮਹਿਸੂਸ ਕਰਕੇ ਉਸ ਦੇ ਪ੍ਰਤੀਕਰਮ ਦੇ ਰੂਪ ਵਿਚ ਸੰਦੇਸ਼ ਦੀ ਪ੍ਰਤਿਪੁਸ਼ਟੀ ਕਰਦਾ ਹੈ। ਸੰਦੇਸ਼ ਦੀ ਪ੍ਰਕਿਰਿਆ ਵਿਚ ਸੰਦੇਸ਼ ਭੇਜਣ ਵਾਲੇ ਦੀ ਭਾਸ਼ਾ, ਉਸ ਦਾ ਲਹਿਜਾ, ਉਸ ਦੀ ਸ਼ਬਦਾਵਲੀ, ਉਸ ਦੀ ਸੁਰ ਅਤੇ ਸੰਦੇਸ਼ ਦੀ ਉਪਯੁਕਤਤਾ ਬਹੁਤ ਮਹੱਤਵਪੂਰਨ ਹੁੰਦੀ ਹੈ।

ਉੱਚ-ਅਧਿਕਾਰੀਆਂ ਨੂੰ ਆਪਣੇ ਅਧੀਨ ਕੰਮ ਕਰਨ ਵਾਲੇ ਕਰਮਚਾਰੀਆਂ ਨੂੰ ਸੰਦੇਸ਼ ਭੇਜਣ ਵੇਲੇ ਉਪਰੋਕਤ ਗੱਲਾਂ ਦਾ ਧਿਆਨ ਰੱਖਣਾ ਚਾਹੀਦਾ ਹੈ। ਅਜਿਹੇ ਸੰਚਾਰ ਵਿਚ ਹੁਕਮ ਅਤੇ ਹਦਾਇਤਾਂ, ਨਿਰਦੇਸ਼, ਨਿਯਮ ਅਤੇ ਸਿਧਾਂਤ, ਸੰਸਥਾਗਤ ਨੀਤੀਆਂ ਅਤੇ ਵਿਧੀਆਂ, ਕੰਮ ਦੇ ਨਿਯਮਾਂ ਵਿਚ ਤਬਦੀਲੀਆਂ, ਤਬਦੀਲੀ ਦੇ ਹੁਕਮ, ਪਦ-ਉਨਤੀਆਂ ਆਦਿ ਸ਼ਾਮਲ ਹੁੰਦੇ ਹਨ। ਅਧੀਨ ਕਰਮਚਾਰੀਆਂ ਨੂੰ ਵੀ ਆਪਣੇ ਉੱਚ ਅਧਿਕਾਰੀਆਂ ਨਾਲ ਸੰਵਾਦ ਸਮੇਂ ਨਿਮਰਤਾ ਅਤੇ ਸਹੀ ਸ਼ਬਦਾਵਲੀ ਦੀ ਵਰਤੋਂ ਕਰਨੀ ਚਾਹੀਦੀ ਹੈ। ਸੰਚਾਰ ਲਿਖਤੀ ਜਾਂ ਮੌਖਿਕ ਹੋ ਸਕਦਾ ਹੈ। ਅਜਿਹੇ ਸੰਚਾਰ ਵਿਚ ਸਲਾਹ, ਸੁਝਾਅ ਅਤੇ ਇਤਰਾਜ਼ ਆਦਿ ਸ਼ਾਮਲ ਹੁੰਦੇ ਹਨ।

ਇਹ ਕਹਿਣਾ ਕੋਈ ਅਤਿਕਥਨੀ ਨਹੀਂ ਹੈ ਕਿ ਸੰਚਾਰ ਇਕ ਅਜਿਹਾ ਸਾਧਨ ਹੈ ਜੋ ਸੰਸਥਾ ਦੀਆਂ ਗਤੀਵਿਧੀਆਂ ਨੂੰ ਜੋੜਦਾ ਹੈ। ਇਹ ਚਾਹੇ ਕੋਈ ਵੀ ਸੰਸਥਾ ਹੋਵੇ,

ਇਕ ਵਿਅਕਤੀ ਤੋਂ ਦੂਸਰੇ ਵਿਅਕਤੀ ਤਕ ਸੰਚਾਰ ਦਾ ਹੋਣਾ ਬਹੁਤ ਜ਼ਰੂਰੀ ਹੈ। ਇਹ ਇਕ ਪ੍ਰਕਿਰਿਆ ਹੁੰਦੀ ਹੈ ਜਿਸ ਰਾਹੀਂ ਮਨੁੱਖੀ ਸੰਬੰਧ ਵਿਕਸਿਤ ਹੁੰਦੇ ਹਨ। ਚੰਗਾ ਸੰਚਾਰ, ਪ੍ਰਬੰਧ ਨੂੰ ਸੁਯੋਗ ਅਤੇ ਕੁਸ਼ਲ ਬਣਾਉਂਦਾ ਹੈ। ਇਹ ਸੰਸਥਾ ਦੇ ਨਿਰਧਾਰਿਤ ਉਦੇਸ਼ਾਂ ਦੀ ਪ੍ਰਾਪਤੀ ਨੂੰ ਸਰਲ ਕਰਨ ਦੇ ਨਾਲ ਨਾਲ ਸਮੁੱਚੇ ਸੰਗਠਨ ਦੀ ਕਾਰਗੁਜ਼ਾਰੀ ਨੂੰ ਕੁਸ਼ਲ ਵੀ ਕਰਦਾ ਹੈ।

**ਪ੍ਰਬੰਧ ਦਾ ਖੇਤਰ**

ਪ੍ਰਬੰਧ ਸਰਬ-ਵਿਆਪੀ ਹੈ। ਕੋਈ ਵੀ ਖੇਤਰ ਅਜਿਹਾ ਨਹੀਂ, ਜਿੱਥੇ ਇਸ ਦੀ ਵਰਤੋਂ ਨਾ ਹੁੰਦੀ ਹੋਵੇ। ਭਾਵੇਂ ਵਪਾਰ ਹੋਵੇ, ਗੁਰਦੁਆਰਾ ਸਾਹਿਬ ਹੋਵੇ, ਧਾਰਮਿਕ ਅਸਥਾਨ ਹੋਵੇ, ਸਕੂਲ, ਕਾਲਜ, ਯੂਨੀਵਰਸਿਟੀ ਜਾਂ ਹਸਪਤਾਲ ਹੋਵੇ, ਕੋਈ ਵੀ ਸਥਾਨ ਹੋਵੇ, ਪ੍ਰਬੰਧ ਦੀ ਲੋੜ ਪੈਂਦੀ ਹੈ। ਪਰ ਅਜੋਕੇ ਸਮੇਂ ਆਮ ਤੌਰ 'ਤੇ ਪ੍ਰਬੰਧ ਸ਼ਬਦ ਦੀ ਵਰਤੋਂ ਜ਼ਿਆਦਾ ਕਰਕੇ ਵਪਾਰ ਦੇ ਸੰਦਰਭ ਵਿਚ ਹੀ ਕੀਤੀ ਜਾਂਦੀ ਹੈ। ਪ੍ਰਬੰਧ ਨਿਮਨ ਪ੍ਰਕਾਰ ਦਾ ਹੋ ਸਕਦਾ ਹੈ:-

**੧.** ਉਤਪਾਦਨ ਪ੍ਰਬੰਧ: ਇਸ ਵਿਚ ਵਸਤੂ ਦਾ ਉਤਪਾਦਨ ਕਰਨ ਦੀ ਪ੍ਰਕਿਰਿਆ ਨਾਲ ਸੰਬੰਧਿਤ ਸਾਰੇ ਕਾਰਜ ਕੀਤੇ ਜਾਂਦੇ ਹਨ।

**੨.** ਵਿੱਤੀ ਪ੍ਰਬੰਧ: ਇਸ ਵਿਚ ਵਿੱਤ ਜਾਂ ਪੈਸੇ ਦੇ ਲੈਣ-ਦੇਣ ਦੀਆਂ ਸਾਰੀਆਂ ਕਿਰਿਆਵਾਂ ਸ਼ਾਮਲ ਹੁੰਦੀਆਂ ਹਨ।

**੩.** ਮੰਡੀਕਰਣ ਪ੍ਰਬੰਧ: ਇਸ ਵਿਚ ਵਸਤੂਆਂ ਦੀ ਵਿਕਰੀ ਤੋਂ ਲੈ ਕੇ ਉਪਭੋਗਤਾ ਦੀਆਂ ਲੋੜਾਂ ਦੀ ਸੰਤੁਸ਼ਟੀ ਨਾਲ ਸੰਬੰਧਤ ਸਾਰੀਆਂ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ।

**੪.** ਅਮਲਾ ਪ੍ਰਬੰਧ: ਇਸ ਵਿਚ ਸੰਸਥਾ ਵਿਚ ਕੰਮ ਕਰਨ ਵਾਲੇ ਸਾਰੇ ਅਮਲੇ ਦੀਆਂ ਲੋੜਾਂ ਦੀ ਸੰਤੁਸ਼ਟੀ ਸਬੰਧੀ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ।

**੫.** ਦਫਤਰੀ ਪ੍ਰਬੰਧ: ਇਸ ਵਿਚ ਲੇਖੇ ਰੱਖਣੇ, ਕਰਮਚਾਰੀਆਂ ਦੇ ਆਪਸੀ ਸੰਬੰਧਾਂ ਵਿਚ ਤਾਲਮੇਲ ਰੱਖਣਾ, ਸਮੇਂ ਅਤੇ ਮਜ਼ਦੂਰੀ ਆਦਿ ਨਾਲ ਸੰਬੰਧਤ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ।

ਪ੍ਰਬੰਧ ਮੁਢਲੇ ਤੌਰ 'ਤੇ ਪ੍ਰਬੰਧਕ ਦੁਆਰਾ ਕੀਤੇ ਜਾਣ ਵਾਲੇ ਕੰਮ ਹੀ ਹੁੰਦੇ ਹਨ। ਇਸ ਲਈ ਜੇਕਰ ਸੰਸਥਾ ਦਾ ਪ੍ਰਬੰਧਕ ਅਧਿਆਤਮਿਕ ਹੈ, ਗੁਰਬਾਣੀ ਨੂੰ ਆਧਾਰ ਬਣਾ ਕੇ ਪ੍ਰਬੰਧ ਕਰਦਾ ਹੈ, ਗੁਰੂ ਦੇ ਦਰਸਾਏ ਮਾਰਗ 'ਤੇ ਚੱਲਦਾ ਹੈ ਤਾਂ ਸੰਸਥਾ ਦਾ ਪ੍ਰਬੰਧਕੀ ਅਮਲਾ ਸੁਖੀ ਹੋਵੇਗਾ, ਚੰਗਾ ਹੋਵੇਗਾ ਅਤੇ ਸੰਸਥਾ ਵਿਚ ਕੰਮ ਕਰਨ ਵਾਲੇ ਸਾਰੇ ਕਰਮਚਾਰੀ ਅਤੇ ਸੰਸਥਾ ਨਾਲ ਵਿਵਹਾਰ ਕਰਨ ਵਾਲੇ ਸਾਰੇ ਲੋਕ ਸੰਤੁਸ਼ਟ ਹੋਣਗੇ। ਇਹੀ ਸੰਸਥਾ ਦਾ ਮੁੱਖ ਕਾਰਜ ਅਤੇ ਉਦੇਸ਼ ਹੋਣਾ ਚਾਹੀਦਾ ਹੈ। ■

# ਗੁਰਦੁਆਰਾ ਪ੍ਰਬੰਧ :
# ਇਤਿਹਾਸਿਕ ਸਰੋਤ ਗ੍ਰੰਥਾਂ ਦੇ ਪਰਿਪੇਖ ਵਿਚ

*-ਡਾ. ਗੁਰਮੇਲ ਸਿੰਘ**

## ਵਿਸ਼ਾ-ਪ੍ਰਵੇਸ਼

'ਪ੍ਰਬੰਧ' ਸ਼ਬਦ, ਅੰਗਰੇਜ਼ੀ ਦੇ Management ਦਾ ਪਰਿਆਇਵਾਚੀ/ਸਮਾਨੰਤਰ ਹੈ। 'ਪ੍ਰਬੰਧ' ਨਾਲ ਮਿਲਦੇ-ਜੁਲਦੇ ਕਈ ਹੋਰ ਸ਼ਬਦ, ਜਿਹਾ ਕਿ ਪ੍ਰਸ਼ਾਸਨ (Administration), ਸੰਗਠਨ (Organization), ਯੋਜਨਾਬੰਦੀ (Planning), ਨਿਰਦੇਸ਼ਨ/ਤਾਲਮੇਲ (Direction/Co-ordination), ਨਿਯੰਤਰਨ (Control) ਆਦਿ ਇਸ ਦੇ ਘੇਰੇ ਵਿਚ ਹੀ ਸਮੇਟੇ ਹੋਏ ਹਨ।

ਪ੍ਰਬੰਧ, ਇਕਲੀ/ਵਿਅਕਤੀਗਤ ਹੋਂਦ ਨਹੀਂ, ਇਹ ਸੰਗਠਨ, ਸਮੂਹ ਜਾਂ ਇਕੱਠ ਨੂੰ ਸੰਕੇਤ ਕਰਦਾ ਹੈ। ਸੰਸਾਰ/ਭੌਤਿਕ ਪਧਰ ਦੀ ਕਿਸੇ ਵੀ ਪ੍ਰਕਿਰਿਆ ਦੀ ਸਫਲਤਾ ਦਾ ਆਧਾਰ ਬੁਨਿਆਦੀ ਰੂਪ ਵਿਚ 'ਪ੍ਰਬੰਧ' ਉਤੇ ਨਿਰਭਰ ਹੈ। ਇਸੇ ਤਰ੍ਹਾਂ ਹੀ ਸੰਗਠਤ ਪਧਰ ਉਤੇ ਕੀਤੇ ਜਾਣ ਵਾਲੇ ਕਿਸੇ ਵੀ ਸੁਭਾਅ ਦੇ ਕਾਰਜ ਜਾਂ ਜਤਨ, ਆਪਣੇ ਉਦੇਸ਼ ਵਿਚ ਵਧੇਰੇ ਉਹੀ ਸਫਲਤਾ ਪ੍ਰਾਪਤ ਕਰਦੇ ਹਨ, ਜਿਨ੍ਹਾਂ ਵਿਚ ਪ੍ਰਬੰਧਕੀ ਕੁਸ਼ਲਤਾ ਵਧੇਰੇ ਹੁੰਦੀ ਹੈ। ਧਨ, ਊਰਜਾ, ਸਮਾਂ ਤੇ ਹੋਰ ਸ਼ਕਤੀਆਂ ਦਾ ਤਾਲਮੇਲ, ਕਿਸੇ ਪ੍ਰਬੰਧ ਕਾਰਨ ਹੀ ਸਿਰੇ ਚੜ੍ਹਦਾ ਹੈ। ਪ੍ਰਬੰਧ ਦਾ ਬੁਨਿਆਦੀ ਆਧਾਰ 'ਮਨੁਖੀ ਸੁਭਾਅ' ਹੈ, ਜਿਸ ਦੀ ਸਮਝ ਲਈ ਹਜ਼ਾਰਾਂ ਕੋਸ਼ਿਸ਼ਾਂ, ਗਿਆਨ-ਅਨੁਸ਼ਾਸਨ ਜਾਂ ਢੰਗ ਤਰੀਕੇ ਈਜ਼ਾਦ ਕੀਤੇ ਗਏ ਹਨ। ਪ੍ਰਬੰਧ ਵਿਚ ਕੁਪ੍ਰਬੰਧ ਦਾ ਰੂਪ ਦੇਣ ਵਾਲਾ ਵੀ ਮਨੁਖੀ ਸੁਭਾਅ ਹੈ, ਜੋ ਮਨ ਕੇਂਦਰਤ ਹੈ। ਇਸ ਤਰ੍ਹਾਂ ਕਿਸੇ ਵੀ ਪ੍ਰਬੰਧ ਦੀ ਸਫਲਤਾ ਦਾ ਅਧਾਰ ਵੀ ਬੁਨਿਆਦੀ ਰੂਪ ਵਿਚ ਮਨੁਖੀ ਸੁਭਾਅ ਹੀ ਹੈ।

## ੧. ਗੁਰਬਾਣੀ ਦ੍ਰਿਸ਼ਟੀ ਵਿਚ 'ਪ੍ਰਬੰਧ'

ਗੁਰਬਾਣੀ ਵਿਚ 'ਹੁਕਮ' ਇਕ ਅਜਿਹਾ ਪਦ ਹੈ, ਜਿਸ ਨੂੰ ਵਿਚਾਰਾਧੀਨ ਵਿਸ਼ੇ 'ਪ੍ਰਬੰਧ' ਦੇ ਹਵਾਲੇ ਨਾਲ ਗ੍ਰਹਿਣ ਕੀਤਾ ਜਾ ਸਕਦਾ ਹੈ। ਹੁਕਮ ਇਕ ਅਜਿਹਾ 'ਪ੍ਰਬੰਧ' ਹੈ, ਜਿਸ ਤਹਿਤ ਸਾਰੀ ਕਾਇਨਾਤ, ਇਕ ਅਨੋਖੇ ਕਿਸਮ ਦੇ ਰਿਦਮ ਵਿਚ ਆਪਸੀ ਤਾਲਮੇਲ ਨਾਲ ਵਰਤ ਰਹੀ ਹੈ। ਇਸ ਵਰਤਾਰੇ ਵਿਚ ਪੂਰਨ ਤਾਲਮੇਲ (Complete co-ordination) ਹੈ; ਇਕਦਮ ਵਿਰੋਧੀ ਤਤ (ਹਵਾ, ਪਾਣੀ, ਅਗ...), ਬਿਨਾਂ ਕਿਸੇ ਦੂਜੇ ਦੀ ਚਾਲ ਵਿਚ ਰਤੀ ਭਰ ਵੀ ਵਿਘਨ ਪਾਇਆਂ, ਇਕਸਾਰ ਆਪਣੀਆਂ ਕੁਲ ਸੰਭਾਵਨਾਵਾਂ ਸਮੇਤ ਵਰਤ ਰਹੇ ਹਨ। ਅਤਿਅੰਤ ਵੰਨ-

**ਸਹਾਇਕ ਪ੍ਰੋਫੈਸਰ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ. ੯੨੯੩੯੨੫੪੩੯*

ਸੁਵੰਨਤਾ ਵਾਲੀ ਇਸ ਕਾਇਨਾਤ ਵਿਚ ਰੰਚਕ ਮਾਤਰ ਖਿਣਮਾਤਰ ਵੀ ਦਿਸ਼ਾ-ਹੀਣਤਾ ਨਹੀਂ। ਹਜ਼ਾਰਾਂ ਯੁਗਾਂ ਅਨੰਤ ਸਮਿਆਂ ਤੋਂ ਇਸ ਗਗਨਰੂਪੀ ਥਾਲ ਵਿਚ ਇਕਸਾਰ ਅਚੰਭੇ ਤੇ ਊਰਜਭਰੀ ਸਿਰਜਣਾਤਮਕ 'ਆਰਤੀ' ਹੋ ਰਹੀ ਹੈ। ਇਹ ਸਭ 'ਹੁਕਮ' ਰੂਪੀ ਪ੍ਰਬੰਧ/ਕ ਦੇ ਕਾਰਨ, ਨਿਯੰਤਰਨ (Control) ਹੇਠ ਹੈ। ਇਸ ਯੋਜਨਾਬੰਦੀ (Planning) ਵਿਚ ਨਿਰੀ ਸਿਰਜਣਾ, ਨਿਰੀ ਊਰਜਾ, ਨਿਰਾ ਸੰਗੀਤ ਭਰਿਆ ਹੋਇਆ ਹੈ। ਇਸ ਹੁਕਮ ਦੇ ਪ੍ਰਬੰਧਕੀ ਕਾਰਜਾਂ ਦਾ ਗਿਣਾਤਮਕ ਤੇ ਗੁਣਾਤਮਕ ਲੇਖਾ ਜੋਖਾ ਸੰਭਵ ਨਹੀਂ।

## ੨. ਸਿਖ ਸਰੋਤ ਸਾਹਿਤ ਵਿਚ ਪ੍ਰਬੰਧ ਦੀ ਪ੍ਰਕਿਰਤੀ

ਗੁਰਮੁਖੀ ਸਰੋਤ ਸਾਨੂੰ ਪੰਜ-ਛੇ ਪਰੰਪਰਾਵਾਂ ਦੇ ਰੂਪ ਵਿਚ ਉਪਲਬਧ ਹਨ, ਜਿਨ੍ਹਾਂ ਨੂੰ ਮੁਖ ਤੌਰ ਉਤੇ ਇਸ ਤਰ੍ਹਾਂ ਵਰਗੀਕ੍ਰਿਤ ਕੀਤਾ ਜਾ ਸਕਦਾ ਹੈ:

੧.੧.੧ ਅਧਿਆਤਮਕ ਪਰੰਪਰਾ
੧.੧.੨ ਜਨਮਸਾਖੀ ਪਰੰਪਰਾ
੧.੧.੩ (ਗੁਰ) ਬਿਲਾਸ ਪਰੰਪਰਾ
੧.੧.੪ (ਪੰਥ) ਪ੍ਰਕਾਸ਼ ਪਰੰਪਰਾ
੧.੧.੫ ਨਾਮਾ ਪਰੰਪਰਾ
੧.੧.੬ ਬੰਸਾਵਲੀਆਂ
੧.੧.੭ ਵਿਆਖਿਆ ਪਰੰਪਰਾ ਆਦਿ

ਅਧਿਆਤਮਕ ਪਰੰਪਰਾ ਵਿਚ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਵਾਰਾਂ/ਕਬਿਤ ਸਵਈਏ, ਸ੍ਰੀ ਦਸਮ ਗ੍ਰੰਥ ਸਾਹਿਬ, ਭਾਈ ਨੰਦ ਲਾਲ ਜੀ-ਰਚਨਾਵਲੀ ਆਦਿ ਨੂੰ ਰਖ ਸਕਦੇ ਹਾਂ। ਇਹ ਪਰੰਪਰਾ ਹੀ ਸਿੱਖ ਧਰਮ ਦੇ ਹਰੇਕ ਪ੍ਰਕਾਰੀ- ਧਾਰਮਿਕ, ਸਾਹਿਤਕ, ਇਤਿਹਾਸਕ, ਸਭਿਆਚਾਰਕ ਆਦਿ ਦਾ ਮੂਲ ਸਰੋਤ ਹੈ। ਜਨਮਸਾਖੀ ਪਰੰਪਰਾ ਵਿਚ ਮੁਖ ਚਾਰ ਜਨਮਸਾਖੀਆਂ- ਪੁਰਾਤਨ, ਬਾਲਾ, ਮਿਹਰਬਾਨ, ਗਿਆਨ ਰਤਨਾਵਲੀ ਆਦਿ ਸ਼ਾਮਿਲ ਹਨ। ਗੁਰਬਿਲਾਸ ਪਰੰਪਰਾ ਵਿਚ ੫-੬ ਰਚਨਾਵਾਂ (ਗੁਰੁ ਸੋਭਾ, ਗੁਰਬਿਲਾਸ ਪਾ. ੬;੧੦ ਆਦਿ) ਹਨ। (ਪੰਥ) ਪ੍ਰਕਾਸ਼ ਪਰੰਪਰਾ ਵਿਚ ਮਹਿਮਾ ਪ੍ਰਕਾਸ਼ - ਸਰੂਪ ਦਾਸ, ਸਰਦਾਰ ਰਤਨ ਸਿੰਘ ਭੰਗੂ ਕ੍ਰਿਤ ਸ੍ਰੀ ਗੁਰੁ ਪੰਥ ਪ੍ਰਕਾਸ਼ ਤੇ ਗਿਆਨੀ ਗਿਆਨ ਸਿੰਘ ਕ੍ਰਿਤ ਪੰਥ ਪ੍ਰਕਾਸ਼ (੫ ਜਿਲਦਾਂ), ਸੂਰਜ ਪ੍ਰਕਾਸ਼ - ਭਾਈ ਸੰਤੋਖ ਸਿੰਘ ਆਦਿ ਪ੍ਰਮੁਖ ਹਨ। ਬੰਸਾਵਲੀ ਪਰੰਪਰਾ ਵਿਚ ਮੁਖ ਤੌਰ ਉਤੇ ਕੇਸਰ ਸਿੰਘ ਛਿਬਰ ਰਚਿਤ ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਬਾਵਾ ਤੋਲਾ ਸਿੰਘ ਭਲਾ ਕ੍ਰਿਤ ਗੁਰਰਤਨਾਵਲੀ, ਗੁਰੁ-ਪ੍ਰਣਾਲੀਆਂ ਤੇ ਨਵ-ਪ੍ਰਾਪਤ ਸਰੋਤ ਭਟ ਵਹੀਆਂ, ਗੁਰੂ ਕੀਆਂ ਸਾਖੀਆਂ ਆਦਿ ਨੂੰ ਸ਼ਾਮਿਲ ਕੀਤਾ ਜਾ ਸਕਦਾ ਹੈ। ਨਾਮਾ ਪਰੰਪਰਾ ਵਿਚ ਹੁਕਮਨਾਮੇ, ਰਹਿਤਨਾਮੇ ਅਤੇ ਗੁਰੂ ਉਸਤਤਿ ਵਿਚ ਰਚੇ ਅਨੇਕ

ਕਥਾ-ਕਾਵਿ ਜਿਵੇਂ ਕਵੀ ਕੰਕਨ ਦੀ ਦਸ ਗੁਰ ਕਥਾ ਆਦਿ ਗ੍ਰੰਥ ਸ਼ਾਮਿਲ ਕਰ ਸਕਦੇ ਹਾਂ। ਅਧਿਆਤਮਕ ਪਰੰਪਰਾ ਛਡ ਕੇ ਸਾਰੇ ਗੁਰਮੁਖੀ ਸਰੋਤਾਂ ਦੀ ਪ੍ਰਕਿਰਤੀ, ਲਛਣ ਤਥਾ ਸਮਸਿਆਵਾਂ ਲੱਗਭਗ ਸਾਂਝੀਆਂ ਹਨ।

ਸਿਖ ਸਰੋਤ ਸਾਹਿਤ ਵਿਚ 'ਪ੍ਰਬੰਧ' ਦਾ ਸੰਦਰਭ ਤਿੰਨ ਪਖੀ ਹੈ- ਪਹਿਲਾ ਸਿਧਾਂਤਕ ਤੌਰ ਉਤੇ, ਗੁਰਬਾਣੀ ਦੀ ਸੇਧ ਵਿਚ ਹੁਕਮ ਅਤੇ ਉਸ ਦੇ ਵਰਤਦੇ ਵਰਤਾਰੇ/ਸ੍ਰਿਸਟਿ ਦੇ ਚਲਤਾਂ ਦਾ ਵੇਰਵਾ ਦੂਜਾ ਵਿਹਾਰਕ ਤੌਰ ਉਤੇ ਸਿਖ ਧਰਮ ਦੀਆਂ ਪੰਥਕ ਸੰਸਥਾਵਾਂ ਦੇ ਸੰਗਠਨਾਤਮਕ ਪਖ ਦਾ ਵੇਰਵਾ। ਇਨ੍ਹਾਂ ਸੰਸਥਾਵਾਂ ਵਿਚ ਮੁਖ ਹਨ- ਗੁਰੂ ਤੇ ਪੰਥ ਸੰਸਥਾ ਅਤੇ ਇਸ ਦੀਆਂ ਵਿਹਾਰਕ ਸੰਸਥਾਵਾਂ- ਖਾਸਕਰ ਲੰਗਰ, ਪੰਗਤ, ਸੰਗਤ, ਗੁਰਦੁਆਰਾ ਸਾਹਿਬ ਆਦਿ; ਅਸਲ ਵਿਚ ਇਹ ਸੰਸਥਾਈ ਵੇਰਵੇ ਹੀ ਵਿਚਾਰਾਧੀਨ 'ਪ੍ਰਬੰਧ' ਦੀ ਜ਼ਮੀਨ ਹਨ ਅਤੇ 'ਪ੍ਰਬੰਧ' ਦੀ ਇਕ ਤੀਜੀ ਪਰਤ, ਵਿਅਕਤੀਗਤ ਰੂਪ ਵਿਚ ਗੁਰੂ ਸਾਹਿਬਾਨ/ਖਾਲਸੇ ਦੀ ਰਹਿਤ ਜੀਵਨ-ਸ਼ੈਲੀ ਦੇ ਹਵਾਲੇ ਵਿਚ ਮਿਲਦੀ ਹੈ। ਇਉਂ ਸਿਖ ਸਰੋਤ ਸਾਹਿਤ ਵਿਚ 'ਪ੍ਰਬੰਧ' ਦੇ ਸੰਦਰਭ : ਸੰਸਥਾਵਾਂ ਅਤੇ ਜੀਵਨ ਸ਼ੈਲੀ ਨਾਲ ਜੁੜੇ ਰੂਪਾਂ.. ਵਿਚ ਪ੍ਰਾਪਤ ਹੁੰਦੇ ਹਨ। ਅਗਲੇ ਪੰਨਿਆਂ ਉਤੇ ਸਿੱਖ ਸੰਸਥਾਵਾਂ ਦੇ ਹਵਾਲੇ ਨਾਲ 'ਪ੍ਰਬੰਧ' ਦੀ ਪ੍ਰਕਿਰਿਆ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਗਈ ਹੈ। ਬਰੈਕਟਾਂ ਵਿਚ ਸੰਬੰਧਿਤ ਸਰੋਤ ਦੇ ਪ੍ਰਕਾਸ਼ਨ ਸੰਸਕਰਨ ਦੇ ਪੰਨੇ ਹਨ ਅਤੇ ਪਰਚੇ ਦੇ ਅੰਤ ਵਿਚ ਆਧਾਰ ਸਰੋਤਾਂ ਦੀ ਸੰਪੂਰਨ ਸੂਚੀ ਹੈ।

### ੩. ਗੁਰੂ ਸੰਸਥਾ (ਗੁਰ ਪ੍ਰਬੰਧ) : ਜੋਤਿ ਅਤੇ ਜੁਗਤਿ

ਮੁਢਲੇ ਸਿਖ ਸਾਹਿਤ ਵਿਚ ਗੁਰੂ ਦਾ ਸਿਧਾਂਤ ਦੋ ਰੂਪਾਂ ਵਿਚ ਪ੍ਰਾਪਤ ਹੁੰਦਾ ਹੈ- ਪਹਿਲਾ ਗੁਰੂ ਇਕ 'ਸੰਕਲਪ' ਵਜੋਂ ਤੇ ਦੂਜਾ ਗੁਰੂ ਇਕ 'ਸੰਸਥਾ' ਵਜੋਂ। ਵਿਚਾਰਾਧੀਨ ਸਿੱਖ ਸਾਹਿਤ ਵਿਚ 'ਗੁਰੂ ਸਿਧਾਂਤ', 'ਗੁਰੂ ਸੰਸਥਾ' ਵਜੋਂ ਵਧੇਰੇ ਵਿਆਪਕ ਅਤੇ ਦ੍ਰਿਸ਼ਟੀਗੋਚਰ ਹੈ, ਕਿਉਂਕਿ ਵਧੇਰੇ ਸਾਹਿਤ ਗੁਰੂ-ਸ਼ਖ਼ਸੀਅਤਾਂ ਦੁਆਲੇ ਕੇਂਦਰਿਤ ਹੈ। ਪਹਿਲਾਂ ਕੀਤੇ ਇਸ਼ਾਰੇ ਅਨੁਸਾਰ ਪ੍ਰਬੰਧ ਦਾ ਸੰਬੰਧ ਸੰਸਥਾ ਨਾਲ ਹੀ ਵਧੇਰੇ ਜੁੜਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਰਾਇ ਬਲਵੰਡਿ ਤਥਾ ਸਤੈ ਡੂਮਿ' (ਗੁਰੂ ਘਰ ਦੇ ਰਾਗੀ ਸਿਖਾਂ) ਦੀ ਰਾਮਕਲੀ ਕੀ ਵਾਰ ਅਨੁਸਾਰ ਗੁਰੂ ਨਾਨਕ ਦੇਵ ਜੀ ਨੇ ਆਪਣੇ ਜਿਉਂਦੇ ਜੀ (ਸਲਾਮਤਿ ਥੀਵਦੈ) ਹੀ ਗੁਰਿਆਈ ਦਾ ਛਤ੍ਰ ਗੁਰੂ ਅੰਗਦ (ਲਹਣੇ) ਦੇ ਸਿਰ 'ਤੇ ਰੱਖ ਦਿੱਤਾ ਸੀ *(ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥... ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥ ੯੬੬)*। ਭਟ ਕਲ੍ਯਸਹਾਰ ਅਨੁਸਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ-ਜੋਤਿ ਤੇ ਜੁਗਤਿ ਨੂੰ ਅਪਣਾਇਆ ਅਤੇ ਇਹ ਸਿਲਸਿਲਾ ਇਸੇ ਤਰ੍ਹਾਂ ਅਗੇ ਚਲਦਾ ਗਿਆ *(ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ ੧੩੯੦)*। ਭਾਈ ਗੁਰਦਾਸ ਜੀ ਅਨੁਸਾਰ ਗੁਰੂ ਸੰਸਥਾ ਸੰਸਾਰੀਆਂ ਲਈ 'ਉਲਟੀ ਗੰਗਾ ਵਹਾਉਣਾ'

ਸੀ, ਕਿਉਂਕਿ ਸੰਸਾਰ-ਰੀਤ ਤੋਂ ਉਲਟ ਇਕ ਗੁਰੂ ਨੇ ਇਕ ਚੇਲੇ ਦੇ ਸਿਰ ਗੁਰਿਆਈ ਦਾ 'ਤਾਜ' ਰਖ ਦਿਤਾ ਅਤੇ ਆਪਣੀ ਜੋਤਿ ਗੁਰੂ ਅੰਗਦ ਜੀ ਨਾਲ ਮਿਲਾ ਦਿਤੀ ਅਤੇ ਇਹ (ਜੋਤਿ-ਜੁਗਤਿ ਦਾ) ਸਿਲਸਿਲਾ ਨਿਰੰਤਰ ਚਲ ਪਿਆ, ਪਰ 'ਜੋਤਿ ਦੀ ਨਿਰੰਤਰਤਾ' ਦਾ 'ਅਸਚਰਜ ਖੇਲ' ਸਾਧਾਰਨ ਲੋਕਾਂ ਦੀ ਸਮਝ ਵਿਚ ਨਾ ਆਇਆ:

*ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।*
*ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।*
*ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।* *ਵਾਰ/ਪਉੜੀ ੧/੪੫*

ਸੰਸਥਾ ਦੀ ਜੋਤਿ-ਜੁਗਤਿ ਦਾ ਇਕਸਾਰ ਪਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ 'ਜਨ ਦੀਪਕ ਤੇ ਦੀਪ ਜਗਾਯੋ' ਦੇ ਰਹਸ ਵਾਂਗ ਹੋਇਆ *(ਨਾਨਕ ਅੰਗਦ ਕੋ ਬਪੁ ਧਰਾ ॥ ਧਰਮ ਪ੍ਰਚੁਰਿ ਇਹ ਜਗ ਮੋ ਕਰਾ ॥ ਅਮਰਦਾਸ ਪੁਨਿ ਨਾਮੁ ਕਹਾਯੋ॥ ਜਨੁ ਦੀਪਕ ਤੇ ਦੀਪ ਜਗਾਯੋ ॥ ਸ਼ਬਦਾਰਥ ਦਸਮ ਗ੍ਰੰਥ ਸਾਹਿਬ, ਪੋਥੀ ਪਹਿਲੀ, ਪੰਨਾ ੭੦)*। ਭਾਈ ਨੰਦ ਲਾਲ ਜੀ ਦੇ ਸ਼ਬਦਾਂ ਵਿਚ ਗੁਰੂ ਸੰਸਥਾ ਵਿਚਲੀ ਸਾਂਝੀ ਕੜੀ 'ਨੂਰ' ਦੀ ਹੈ (*ਦਰ ਮਅਨੀ ਯਕੇ ਵ ਦਰ ਸੂਰਤ ਦੋ ਮਸ਼ਅਲੇ ਜਾਂ ਅਫ਼ਰੋਜ॥* ਦਿਲਾਂ ਨੂੰ ਨੂਰੋ-ਨੂਰ ਕਰਨ ਵਾਲੀਆਂ ਇਨ੍ਹਾਂ ਨੂਰੀ ਮਿਸ਼ਾਲਾਂ-ਗੁਰੂ ਨਾਨਕ ਤੇ ਗੁਰੂ ਅੰਗਦ ਜੀ- ਵਿਚ ਦਰਅਸਲ ਜੋਤਿ ਇਕ ਹੀ ਹੈ, ਬਾਹਰੀ ਸੂਰਤਾਂ ਦੋ ਦਿਸਦੀਆਂ ਹਨ)।

ਲਗਭਗ ਸਾਰਾ ਜਨਮਸਾਖੀ ਸਾਹਿਤ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਪਦ ਸਰੂਪ ਬਾਰੇ ਵਿਚਾਰ ਕਰਦਾ ਹੈ। ਪੁਰਾਤਨ ਜਨਮਸਾਖੀ ਦੀ 'ਵੇਈਂ ਪ੍ਰਵੇਸ' ਸਾਖੀ ਅਨੁਸਾਰ ਗੁਰੂ ਨਾਨਕ ਜੀ ਨੇ ਪਰਮਾਤਮਾ ਦੇ ਨਾਮ ਦਾ ਅੰਮ੍ਰਿਤ ਪਿਆਲਾ ਪੀ ਕੇ ਦੈਵੀ ਹੁਕਮ (ਪ੍ਰਬੰਧ) ਅਨੁਸਾਰ "ਨਾਮ, ਦਾਨ, ਇਸਨਾਨੁ, ਸੇਵਾ, ਸਿਮਰਨ" ਦਾ ਮਿਸ਼ਨ ਸ਼ੁਰੂ ਕੀਤਾ (੪੦)। ਮਿਹਰਬਾਨ ਜਨਮਸਾਖੀ ਅਨੁਸਾਰ "ਪੰਥ ਚਲਾਵਨ ਕਉ ਸ੍ਰੀ ਪਾਰਬ੍ਰਹਮ ਜੀ ਬਿਦਾ ਕੀਆ..."(੮੯)। ਸੋਢੀ ਹਰਿ ਜੀ ਜਨਮਸਾਖੀ ਵਿਚ ਗੁਰੂ ਨਾਨਕ ਜੀ ਤੇ ਸਿਧਾਂ ਦੇ ਵਾਰਤਾਲਾਪ ਵਿਚ ਗੁਰੂ ਨਾਨਕ ਜੀ ਦੇ 'ਗੁਰੂ' ਬਾਰੇ ਵਿਚਾਰ ਹੋ ਰਹੀ ਹੈ, ਸਿਧ ਪੁਛਦੇ ਹਨ "ਤੈ ਦਰਸਨੁ ਲੀਅ ਸੁ ਕਿਸੁ ਕਾ ਲੀਆ ਹੈ, ਅਰੁ ਤੂ ਸਿਖੁ ਕਿਸੁ ਕਾ ਹੂਆ ਹੈ?" ਗੁਰੂ ਸਾਹਿਬ ਦਾ ਜਵਾਬ ਹੈ ਕਿ "ਮੈ ਸਿਖੁ ਸਚ ਕਾ ਹੂਆ ਹੋਂ।" ਸਚ ਦੀ ਵਿਆਖਿਆ ਕਰਦੇ ਗੁਰੂ ਸਾਹਿਬ ਇਸ ਨੂੰ ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਦੇ ਹਵਾਲੇ ਨਾਲ ਵਿਆਖਿਆਉਂਦੇ ਹਨ (੨੬੧)।

ਗਿਆਨ ਰਤਨਾਵਲੀ ਨੇ ਜਿਥੇ ਗੁਰੂ ਸੰਸਥਾ ਦੀ ਨਿਰੰਤਰਤਾ ਬਾਰੇ ਦਸਿਆ ਹੈ, ਉਥੇ ਗੁਰਿਆਈ ਦੀ ਮਹਾਨਤਾ, ਅਧਿਕਾਰੀ, ਗੁਰਿਆਈ ਦੇ ਰਹਸ ਆਦਿ ਪਖਾਂ ਉਤੇ ਪ੍ਰਬੰਧਕੀ (ਸ਼ਾਸਤਰੀ) ਚਰਚਾ ਕੀਤੀ ਹੈ : "ਗੁਰੂ ਨਾਨਕ ਜੀ ਦਾ ਜੁ ਮੁਖ ਉਜਲਾ ਰਖਣਾ ਟਿਕਾ ਹੈ ਸੀ ॥ ਸੋਈ ਗੁਰੂ ਅੰਗਦ ਜੀ ਦਾ ਟਿਕਾ ਮੁਖ ਉਜਲਾ ਹੋਆ ॥ (ਫਿਰ) ਗੁਰੂ ਅਰਜਨ ਜੀ ਨੂੰ ਗੁਰਿਆਈ ਬਖਸੀ ॥ ... ਗੁਰੂ ਅਰਜਨ ਜੀ ਬਚਨ ਕੀਤਾ ॥ ...

ਮੈ ਆਪਣੀ ਜੋਤਿ ਤਿਸ (ਗੁਰੂ ਹਰਿਗੋਬਿੰਦ ਜੀ) ਵਿਚ ਧਰੀ ਹੈ ॥ ਗਿਆਨ ਦੀ ਭੀ ਸਕਤਿ ਇਸ ਨੂੰ ਦਿੱਤੀ ਹੈ ॥"

'ਸ੍ਰੀ ਗੁਰ ਸੋਭਾ' ਕ੍ਰਿਤ ਸੈਨਾਪਤਿ ਦਾ ਮੁਖ ਸੰਬੰਧ ਦਸਮ ਗੁਰੂ ਅਤੇ ਖਾਲਸਾ ਪੰਥ ਦੇ ਸਰੂਪ ਨਾਲ ਹੈ। ਸੈਨਾਪਤਿ ਦੀ ਦ੍ਰਿਸ਼ਟੀ ਵਿਚ 'ਗੁਰੂ' ਕਿਸੇ ਵਡੇਰੇ (ਪ੍ਰਬੰਧਕੀ) ਮਕਸਦ ਲਈ ਪ੍ਰਗਟੇ ਹਨ, ਉਹ 'ਪ੍ਰਬੰਧਕੀ ਮਕਸਦ' ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸੰਬੰਧ ਵਿਚ ਲਿਖਦਾ ਹੋਇਆ 'ਗੁਰ ਸੋਭਾ' ਦਾ ਕਰਤਾ ਦਸਦਾ ਹੈ ਕਿ ਗੁਰੂ ਸਾਹਿਬ ਸੰਸਾਰ ਵਿਚ ਕਰਮ ਧਰਮ ਦੀ ਪਤਿ (ਇਜ਼ਤ) ਰਖਣ ਖਾਤਰ ਪ੍ਰਗਟੇ, ਉਨ੍ਹਾਂ ਸਾਰੇ ਸੰਸਾਰ ਨੂੰ ਮਾਨਵਤਾ, ਏਕਤਾ, ਧਰਮ ਆਦਿ ਦੀ ਚਾਦਰ ਨਾਲ ਢਕ ਲਿਆ ਤੇ ਦੀਨਾਂ ਦੀ ਇਜ਼ਤ (ਪਤਿ) ਰੱਖ ਲਈ:

*ਪ੍ਰਗਟ ਭਏ ਗੁਰ ਤੇਗ ਬਹਾਦਰ। ਸਗਲ ਸ੍ਰਿਸਟਿ ਪੈ ਢਾਪੀ ਚਾਦਰ।*
*ਕਰਮ ਧਰਮ ਕੀ ਜਿਨਿ ਪਤਿ ਰਾਖੀ। ਅਟਲ ਕਰੀ ਕਲਜੁਗ ਮੈ ਸਾਖੀ॥ (੬੫,੬੮)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਕੇਂਦਰ ਵਿਚ ਰਖ ਕੇ 'ਗੁਰਬਿਲਾਸ ਪਾਤਸ਼ਾਹੀ ੬' ਵਿਚ ਗੁਰੂ ਨੂੰ ਸੰਸਥਾ ਦੇ ਰੂਪ ਵਿਚ ਪੇਸ਼ ਕੀਤਾ ਗਿਆ ਹੈ। 'ਗੁਰਬਿਲਾਸ ਪਾਤਸ਼ਾਹੀ ੬' ਦੇ ਕਰਤਾ ਅਨੁਸਾਰ ਗੁਰੂ ਅਸਲ ਅਕਾਲਪੁਰਖ 'ਨਿਰੰਕਾਰ' (੧੧) ਹੀ ਹੈ, ਦਿਸਦਾ ਸਰੂਪ ਤਾਂ ਸਾਡੇ ਆਮ ਲੋਕਾਂ ਲਈ ਧਾਰਿਆ ਹੋਇਆ ਹੈ। ਗੁਰੂ ਧਰਤੀ ਉਤੇ ਗਰੀਬ ਲੋਕਾਂ ਦੇ ਦੁਖ ਹਰਨ ਲਈ ਪ੍ਰਗਟਿਆ ਹੈ ਅਤੇ ਇਹ ਦੁਖ, ਕਿਸੇ ਪੌਰਾਣਿਕ ਜਾਂ ਗੈਬੀ ਸ਼ਕਤੀ ਰਾਹੀਂ ਨਹੀਂ ਹਰੇ ਜਾਂਦੇ, ਸਗੋਂ ਲੋਕ-ਸ਼ਕਤੀ ਦੇ ਉਭਾਰ ਤੇ ਅਣਖ ਨਾਲ ਹਰੇ ਜਾਂਦੇ ਹਨ।

ਗੁਰਿਆਈ ਗੁਰੂ ਨਾਨਕ ਜੀ ਦਾ ਤਖਤ ਹੈ, ਇਹ ਅਚਲ ਤਖਤ ਭੇਦ-ਰਹਿਤ ਹੈ (੫੧੪), ਜਿਹੜਾ ਦੈਵੀ 'ਹੁਕਮ' (ਪ੍ਰਬੰਧ) ਨਾਲ ਪ੍ਰਾਪਤ ਹੁੰਦਾ ਹੈ, ਦੁਨਿਆਵੀ ਯੋਗਤਾਵਾਂ ਕਰਕੇ ਨਹੀਂ (੫੧੪), ਸ੍ਰੀ ਗੁਰੂ ਅੰਗਦ ਦੇਵ (ਭਾਈ ਲਹਣੇ) ਜੀ ਨੇ ਗੁਰਿਆਈ ਪਦ ਸੇਵਾ ਕਰਕੇ ਪ੍ਰਾਪਤ ਕੀਤਾ ਹੈ (੫੪੧) ਅਤੇ ਇਸੇ ਤਰ੍ਹਾਂ ਬਾਕੀ ਗੁਰੂ ਸਾਹਿਬਾਨ ਨੇ ਵੀ। ਪਰੰਤੂ ਗੁਰਿਆਈ ਦੇ ਦੈਵੀ-ਸਰੂਪ ਤੋਂ ਅਣਜਾਣ ਧਿਰਾਂ ਇਸ ਨੂੰ ਆਪਣਾ ਵਿਰਾਸਤੀ ਹਕ ਸਮਝਦੀਆਂ ਤੇ ਵਿਰੋਧ ਕਰਦੀਆਂ ਹਨ (੫੫੧)।

ਕਰਤਾ ਅਨੁਸਾਰ ਗੁਰੂ ਸਾਹਿਬਾਨ ਦੀ ਜੋਤਿ ਤੇ ਜੁਗਤਿ (ਪ੍ਰਬੰਧਕੀ) ਏਕਤਾ ਦੀ ਬੁਨਿਆਦ ਗੁਰਿਆਈ ਹੈ (੩੨੧)। ਇਸ ਤਰ੍ਹਾਂ ਗੁਰੂ ਸਾਹਿਬਾਨ ਦੀ ਆਤਮਿਕ ਇਕਰੂਪਤਾ ਦੇ ਪ੍ਰਸੰਗ ਨੂੰ ਵਰਣਨ ਕਰਦਿਆਂ ਦਸਿਆ ਹੈ: ਗੁਰ ਨਾਨਕ ਅੰਗਦ ਸੁਖ ਖਾਨ। ਅਮਰਦਾਸ ਗੁਰ ਰੂਪ ਮਹਾਨੁ।... ਗੁਰ ਅਰਜਨ ਕੀ ਪੂਜਾ ਕਰੋ। ਗੁਰ ਨਾਨਕ ਸਮ ਭੇਦ ਨ ਧਰੋ ॥ (੨੯੮)। ਭਵਿਖਵਾਚੀ ਸ਼ਬਦਾਂ ਰਾਹੀਂ ਵੀ ਕਰਤਾ ਜਿਥੇ ਦਸ ਗੁਰ ਜੋਤਿ ਬਾਰੇ ਏਕਤਾ ਦੀ ਪੁਸ਼ਟੀ ਕਰਦਾ ਹੈ, ਉਥੇ ਪੰਥ ਵਿਚ ਵੀ ਇਸ ਦੇ ਪਸਾਰੇ ਦਾ ਸੰਕੇਤ ਦਿੰਦਾ ਹੈ: ਕਬ ਕਬ ਸ੍ਰੀ ਮੁਖ ਸੋ ਕਹੈ ਧਰਨੇ ਦਸ ਅਵਤਾਰ। ਪ੍ਰਗਟ ਪੰਥ

ਪਾਛੈ ਕਰੌਂ ਦੇਵੋ ਰਾਜ ਅਪਾਰ॥ (੧੯੧)।

'ਗੁਰਬਿਲਾਸ ਪਾਤਸ਼ਾਹੀ ੧੦' ਦੇ ਕਰਤਿਆਂ ਕੁਇਰ ਸਿੰਘ ਅਤੇ ਸੁਖਾ ਸਿੰਘ ਅਨੁਸਾਰ ਸੰਸਾਰ ਵਿਚ ਵਿਚਰਦਿਆਂ ਜਿੰਨੇ ਕਾਰਜ ਵੀ ਗੁਰੂ ਨੇ ਕੀਤੇ, ਉਹ ਸਭ ਸਚ ਵਾਸਤੇ ਹੀ ਕੀਤੇ, ਕਿਉਂਕਿ ਗੁਰੂ ਨੂੰ ਨਾ ਤਾਂ ਸੰਸਾਰੀ ਲੋਕ-ਲਾਜ ਦੀ ਪਰਵਾਹ ਸੀ ਤੇ ਨਾ ਹੀ ਕਿਸੇ ਦਾ ਡਰ (ਕੁਇਰ- ੬੭)। ਗਰੀਬਾਂ ਦੀਆਂ ਇਛਾਵਾਂ ਪੂਰੀਆਂ ਕਰਨ ਵਾਲੇ ਸਤਿਗੁਰੂ ਨੇ ਕੋਟਿ ਜੀਵਾਂ ਦੇ ਦੁਖ ਕਟੇ। ਸ਼ਹਿਨਸ਼ਾਹ ਗੁਰੂ ਸੁਖਾਂ ਦੇ ਖਜ਼ਾਨੇ ਹਨ, ਜਿਨ੍ਹਾਂ ਦਾ ਕੰਮ ਲੋਕਾਂ ਦਾ ਦੁਖ ਹਰਨਾ ਹੈ (੮੬)।

ਕਵੀ ਕੁਇਰ ਸਿੰਘ ਤੇ ਸੁਖਾ ਸਿੰਘ ਨੇ ਗੁਰੂਜੋਤਿ ਦੀ ਏਕਤਾ ਅਤੇ ਨਿਰੰਤਰਤਾ ਨੂੰ ਗੁਰਬਾਣੀ ਦੀ ਰੋਸ਼ਨੀ ਵਿਚ ਹੀ ਦ੍ਰਿਸ਼ਟੀਗੋਚਰ ਕੀਤਾ ਹੈ। ਕੁਇਰ ਸਿੰਘ ਦਸਮ ਗੁਰੂ ਦੇ ਪ੍ਰਸੰਗ ਵਿਚ ਲਿਖਦਾ ਹੋਇਆ ਵਿਖਿਆਨ ਕਰਦਾ ਹੈ ਕਿ ਇਹ ਗੁਰੂ ਜਾਂ ਗੁਰਿਆਈ ਦਾ ਜੋ ਪ੍ਰਬੰਧ ਸਾਡੇ ਸਾਹਮਣੇ ਹੈ, ਇਹ ਦਸਵੀਂ ਪਾਤਸ਼ਾਹੀ ਦਾ ਨਹੀਂ, ਇਹ ਤਾਂ ਆਦਿ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦਾ ਹੈ, ਇਹ ਤਾਂ ਉਨ੍ਹਾਂ ਦਾ ਦਸਮ ਰੂਪ ਹੈ (੫੦)। ਕਰਤਾ ਪਹਾੜੀਏ ਭੀਮ ਚੰਦ ਦੀ ਜ਼ੁਬਾਨੀ 'ਹਜ਼ਰਤ' (ਔਰੰਗਜ਼ੇਬ) ਨੂੰ ਕਹਾਉਂਦਾ ਹੈ:

*ਨਾਨਕ ਕੀ ਗਦੀ ਬਰ ਜੋਈ। ਸੁਨੀ ਹੋਤ ਹਜਰਤ ਤੁਮ ਸੋਈ।*
*ਸੋਢੀ ਰਾਮਦਾਸ ਕੋ ਨਾਤੀ। ਗੋਬਿੰਦ ਸਿੰਘ ਨਾਮ ਸੁਖ ਕ੍ਰਾਂਤੀ॥ (੧੨੪)*

ਕੁਇਰ ਸਿੰਘ ਗੁਰੂ ਜੋਤਿ-ਜੁਗਤਿ ਦਾ ਵਿਸਥਾਰ ਗੁਰੂ ਗ੍ਰੰਥ ਤੇ ਖਾਲਸੇ ਤਕ ਕਰਦਾ ਹੈ। ਆਪਣੇ ਜੀਵਨ ਦੇ ਆਖਰੀ ਸਮੇਂ ਨੰਦੇੜ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਗਤ ਨੂੰ ਫੁਰਮਾਉਂਦੇ ਹਨ ਕਿ ਅਸੀਂ ਪਹਿਲਾਂ ਨੌਂ ਰੂਪ ਧਾਰ ਚੁਕੇ ਹਾਂ ਤੇ ਹੁਣ ਤੋਂ ਬਾਅਦ ਅਸੀਂ ਸੰਗਤ ਵਿਚ ਸਮਾਅ ਜਾਵਾਂਗੇ (੨੬੪)। ਇਹ ਪੁਛੇ ਜਾਣ 'ਤੇ ਕਿ ਸੰਗਤਾਂ ਕਿਸ ਦੇ ਲੜ ਲਗਣਗੀਆਂ? ਉੱਤਰ ਵਿਚ ਗੁਰੂ ਸਾਹਿਬ ਆਪਣੀ ਆਤਮਾ ਸਰੂਪ 'ਸਬਦ' ਵਲ ਇਸ਼ਾਰਾ ਕਰਦੇ ਹਨ ਤੇ ਗੁਰੂ ਗ੍ਰੰਥ ਨੂੰ ਗੁਰ ਜੋਤਿ ਤੇ ਪ੍ਰਤਖ ਗੁਰੂ ਮੰਨਣ ਦਾ ਉਪਦੇਸ਼ ਕਰਦੇ ਹਨ (੨੬੫)। ਗੁਰਬਿਲਾਸ ਸੁਖਾ ਸਿੰਘ ਵੀ 'ਬਾਣੀ' ਤਕ ਪਸਰੀ ਜੋਤਿ ਦਾ ਵਰਣਨ ਕਰਦਾ ਹੈ (੪੪੧)।

ਕੁਇਰ ਸਿੰਘ ਲਿਖਦਾ ਹੈ ਕਿ ਦਸ ਮਹਲਾਂ ਦਾ ਬੁਨਿਆਦੀ ਉਦੇਸ਼ ਤਾਂ ਧਰਮ ਸਚ ਦੀ ਸਥਾਪਨਾ ਹੈ (੩)। ਕਰਤਾ ਅਨੁਸਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਗ੍ਰੰਥ ਜਹਾਜ' ਵੀ ਧਰਮ ਸਥਾਪਨਾ ਹਿਤ ਰਚਿਆ ਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸੀਸ ਵੀ ਇਸੇ ਸਚ ਦੇ ਪ੍ਰਬੰਧ ਨੂੰ ਮਜਬੂਤ ਕਰਨ ਹਿਤ ਦਿਤਾ ਹੈ (੩)। ਕੁਇਰ ਸਿੰਘ ਅਨੁਸਾਰ ਗੁਰੂ ਸਾਹਿਬ ਦਾ ਧਰਤੀ ਉਤੇ ਆਉਣ ਦਾ ਉਦੇਸ਼ ਜਗਤ ਹਿਤਕਾਰੀ ਹੈ, ਉਨ੍ਹਾਂ ਜੋ ਵੀ ਕਾਰਜ ਕੀਤੇ, ਉਹ ਜਗਤ ਹਿਤ ਲਈ ਹੀ ਕੀਤੇ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਦੇ ਪ੍ਰਸੰਗ ਵਿਚ ਲਿਖਦਾ ਹੋਇਆ ਕਵੀ ਦਸਦਾ ਹੈ ਕਿ ਗੁਰੂ ਜੀ ਨੇ ਨਿਜ-ਸਰੀਰ ਜਗਤ ਦੇ ਹਿਤ ਵਿਚ ਪਰਉਪਕਾਰ ਲਈ ਦਿਤਾ ਸੀ (੩੯)।

ਗੁਰੂ ਸਾਹਿਬ ਪਰਉਪਕਾਰ ਹਿਤ ਰਣ ਵਿਚ ਜੂਝਦੇ ਰਹੇ (੧੯੩)। ਗੁਰੂ ਨੇ ਜਿੰਨੇ ਕਾਰਜ ਵੀ ਕੀਤੇ ਜਾਂ ਜਿੰਨੇ ਵੀ ਜ਼ਫਰ ਜਾਲੇ, ਉਹ ਲੋਕਾਂ ਦੀ, ਪੰਥ ਦੀ, ਸਚ ਦੀ ਭਲਾਈ (ਅਤੇ ਸੰਗਠਨਾਤਮਕ ਪ੍ਰਬੰਧਕੀ ਮਜਬੂਤੀ) ਲਈ ਜਾਲੇ।

*'ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ' ਕਾ* ਕ੍ਰਿਤ ਭਾਈ ਕੇਸਰ ਸਿੰਘ ਛਿਬਰ, ਦਸ ਗੁਰੂ ਸਾਹਿਬਾਨ ਦੀ ਬੰਸਾਵਲੀ ਹੈ, ਜਿਹੜੀ ਸਿੱਖ ਧਰਮ ਦਾ ਸਮਕਾਲੀ ਮੁਹਾਵਰੇ ਅਤੇ ਪ੍ਰਭਾਵ ਵਿਚ ਮਧਕਾਲੀ ਦ੍ਰਿਸ਼ਟੀ ਤੋਂ ਵਿਚਾਰਧਾਰਕ ਨਕਸ਼ਾ ਉਲੀਕਦੀ ਹੈ। ਛਿਬਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ, ਸ਼ਬਦ-ਗੁਰੂ ਦਾ ਰਹਸ, ਗੁਰੂ ਸੰਸਥਾ ਦੇ ਵਿਕਾਸ ਆਦਿ ਬਾਰੇ ਕੋਈ ਭਰਵੀਂ ਜਾਣਕਾਰੀ ਪੇਸ਼ ਨਹੀਂ ਕੀਤੀ, ਸਿਰਫ਼ ਗੁਰਿਆਈ ਸੰਸਥਾ ਦੀ ਨਿਰੰਤਰਤਾ, ਗੁਰੂ ਸ਼ਖ਼ਸੀਅਤਾਂ ਦੇ ਦੈਵੀ ਸਰੂਪ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਲਖਣਤਾ ਆਦਿ ਬਾਰੇ ਚਲੰਤ ਪ੍ਰਸੰਗਾਂ ਵਿਚ ਹੀ ਰੋਸ਼ਨੀ ਪਾਈ ਹੈ।

ਛਿਬਰ ਗੁਰਿਆਈ ਦੇ ਅਧਿਕਾਰੀ ਤੇ ਗੁਰਿਆਈ ਸੰਸਥਾ ਤੋਂ ਵਾਕਿਫ਼ ਹੈ, ਇਸੇ ਕਰਕੇ ਉਹ ਵਾਰ-ਵਾਰ ਸਿਖ ਧਰਮ ਦੇ ਬੁਨਿਆਦੀ ਸਿਧਾਂਤ ਤੇ ਪ੍ਰਬੰਧ 'ਗੁਰੂਜੋਤਿ ਦੀ ਨਿਰੰਤਰਤਾ ਤੇ ਇਕਸਾਰਤਾ' ਦੀ ਪੁਸ਼ਟੀ ਕਰਦਾ ਹੈ (੯, ੨੪, ੧੧੯, ੧੨੦, ੧੨੪, ੧੫੯)।

'ਮਹਿਮਾ ਪ੍ਰਕਾਸ਼' ਰੂਪਾਕਾਰ ਦੀ ਦ੍ਰਿਸ਼ਟੀ ਤੋਂ ਮੁਖ ਰੂਪ ਵਿਚ ਦਸ ਗੁਰੂ ਸਾਹਿਬਾਨ ਦੀ ਦਿਬ 'ਮਹਿਮਾ' ਹੈ, ਜਿਸ ਵਿਚ 'ਗੁਰੂ' ਸਿਧਾਂਤ ਦਸ ਗੁਰੂ ਸਾਹਿਬਾਨ ਦੁਆਲੇ ਕੇਂਦਰਿਤ ਹੈ। ਗੁਰੂ ਸਾਹਿਬ ਦੀ ਨਜ਼ਰ ਵਿਚ ਦੁਨਿਆਵੀ ਵਿਤਕਰਿਆਂ ਨੂੰ ਕੋਈ ਥਾਂ ਨਹੀਂ, ਇਸੇ ਕਰਕੇ ਵੇਈਂ ਪ੍ਰਵੇਸ਼ ਤੋਂ ਬਾਅਦ ਗੁਰੂ ਸਾਹਿਬ ਵਾਰ-ਵਾਰ ਇਕੋ ਨਾਅਰਾ (ਉਪਦੇਸ਼) 'ਨਾ ਹਿੰਦੂ ਨਾ ਮੁਸਲਮਾਨ' ਲਾਉਂਦੇ ਰਹੇ (੧੦੯)। ਇਹ ਕੇਵਲ ਇਕ ਨਾ੍ਅਰਾ ਮਾਤਰ ਹੀ ਨਹੀਂ ਸੀ, ਬਲਕਿ ਗੁਰੂ ਸੰਸਥਾ ਦਾ ਪੂਰਾ ਮਿਸ਼ਨ ਸੀ।

ਗੁਰੂ ਸੰਸਥਾ ਵਿਚ ਸਾਂਝੀ ਕੜੀ ਬਾਣੀ ਹੈ ਤੇ ਇਹੀ ਜੋਤਿ ਰੂਪ ਹੈ। ਕਰਤਾ ਗੁਰੂ ਸੰਸਥਾ ਦੇ ਇਸ ਬੁਨਿਆਦੀ ਸਿਧਾਂਤ ਗੁਰ ਜੋਤਿ ਦੀ ਏਕਤਾ ਬਾਰੇ ਅਨੇਕ ਵਾਰ ਬਿਆਨਦਾ ਹੈ। ਕਰਤਾ ਅਨੁਸਾਰ ਹਰਿ-ਸੰਤ ਨੇ ਦਸ ਸਤਿਗੁਰਾਂ ਦੇ ਰੂਪ ਵਿਚ ਆਪ 'ਇਕ ਵਰਤ' ਕੇ ਜਗਤ ਵਿਚ ਭਗਤੀ ਦਾ ਪ੍ਰਚਾਰ ਕੀਤਾ ਹੈ:

*ਹੋ ਹਰਿ ਸੰਤ, ਸਤਿਗੁਰ ਪੁਰਖ ਕੀਜੈ ਜਗ ਭਗਤਿ ਪ੍ਰਚਾਰ।*
*ਦਸ ਸਰੂਪ ਦਸ ਨਾਮ ਧਰ ਕਰਹੋ ਜਗਤ ਉਧਾਰ॥* *(ਭਾਗ-੭੦)*

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਜੀ ਨੂੰ ਗੁਰਿਆਈ ਦਿੰਦੇ ਹਨ ਤਾਂ ਉਨ੍ਹਾਂ ਵਿਚ ਆਪਣੀ ਜੋਤਿ ਵੀ ਟਿਕਾ ਦਿੰਦੇ ਹਨ ਤੇ 'ਲਹਣੇ' ਨੂੰ 'ਅੰਗ' ਨਾਲ ਲਾ ਕੇ 'ਅੰਗਦ' ਬਣਾ ਦਿੰਦੇ ਹਨ (੪੧੨)। ਕਰਤਾ ਅਨੁਸਾਰ ਗੁਰ ਜੋਤਿ ਦੀ ਨਿਰੰਤਰਤਾ ਇਸ ਤਰ੍ਹਾਂ ਪ੍ਰਵਾਹਿਤ ਹੁੰਦੀ ਹੈ, ਜਿਵੇਂ ਦੀਵੇ ਤੋਂ ਦੀਵਾ ਬਲਦਾ ਹੈ :

*ਗੁਰ ਨਾਨਕ ਰੂਪ ਧਰਿਓ ਬਨਵਾਰੀ। ਜਗ ਭਗਤ ਨੀਵ ਧਰ ਕੀਓ ਪਾਰੀ।*

*ਗੁਰ ਅੰਗਦ ਰੂਪ ਧਰਿ ਕੀਓ ਹੁਲਾਸਾ। ਜਿਮ ਦੀਪਕ ਸੌ ਦੀਪ ਪ੍ਰਕਾਸਾ॥ (੭੯)*

ਇਸ ਜੋਤਿ ਦੀ ਨਿਰੰਤਰਤਾ ਇਕਸਾਰ ਇਸ ਤਰ੍ਹਾਂ ਅਗੇ-ਅਗੇ ਚਲਦੀ ਰਹਿੰਦੀ ਹੈ ਤੇ ਆਖਰ ਪ੍ਰਬੰਧ ਰੂਪ ਬਾਣੀ ਵਿਚ ਸਥਾਪਿਤ ਹੋ ਜਾਂਦੀ ਹੈ। ਗੁਰੂ ਸਾਹਿਬ ਨੇ ਜਿੰਨੇ ਵੀ 'ਚਲਿਤ੍ਰ' (ਕਾਰਜ) ਕੀਤੇ, ਉਹ ਸਾਰੇ ਜਗਤ ਉਧਾਰਨ ਦੇ ਨਮਿਤ ਹੀ ਸਨ। ਕਰਤਾਪੁਰਖ (ਗੁਰੂ ਨਾਨਕ ਜੀ) ਨੇ ਸਾਰੇ ਕਾਰਨ ਜਗਤਾਰਨ ਹਿਤ ਹੀ ਰਚੇ (੮੯)। ਸੰਸਾਰ ਵਿਚ ਵਿਆਪ ਰਹੇ ਦੁਖਾਂ ਨੂੰ ਨਿਵਾਰਨ ਖਾਤਰ, ਗੁਰੂ ਸਾਹਿਬ ਧਰਤੀ 'ਤੇ ਆਏ ਹਨ (੯੮, ੧੦੭)। ਗੁਰੂ ਸਾਹਿਬ ਜਗਤ ਰੂਪ ਸਮੁੰਦਰ ਵਿਚ ਜਹਾਜ਼ ਬਣ ਕੇ ਆਏ, ਜਿਸ (ਗੁਰੂ-ਜਹਾਜ) ਉਤੇ ਚੜ੍ਹ ਕੇ ਸੰਸਾਰ ਨੇ ਤਰਨਾ ਸਿੱਖਿਆ (ਭਾਗ-੧੩੩; ਭਾਗ -੧੯੨)।

ਮਹਿਮਾ ਪ੍ਰਕਾਸ਼ (ਵਾਰਤਕ) ਦਾ ਕਰਤਾ ਲਿਖਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦਾ ਤੀਰਥ ਜਾਤਰਾ ਜਾਣ ਦਾ ਪ੍ਰਬੰਧ ('ਚਲਿਤਰ') ਵੀ ਲੋਕ ਉਧਾਰਨੇ ਨਮਿਤ ਹੀ ਹੋਇਆ (੮੦)। ਨੌਵੇਂ ਪਾਤਸ਼ਾਹ ਜਗਤ ਨੂੰ ਸ਼ੁਭ ਮਾਰਗ ਵਲ ਲਾਉਣ ਲਈ ਦੂਰ-ਦੂਰ ਤਕ ਗਏ (੧੭੩)। ਗੁਰੂ ਸੰਸਥਾ ਗਰੀਬਾਂ ਲਈ ਇਕ ਢੋਅ ਬਣੀ ਤੇ ਲੋਕਾਈ ਨੇ ਇਸ ਸੰਸਥਾ ਪਾਸੋਂ ਆਤਮਿਕ ਸ਼ੁਧੀ ਤੇ ਸਮਾਜਿਕ ਸੁਰਖਿਆ ਗ੍ਰਹਿਣ ਕੀਤੀ। ਮਹਿਮਾ ਪ੍ਰਕਾਸ਼ (ਕਵਿਤਾ/ਵਾਰਤਕ) ਦੇ ਕਰਤੇ ਇਸੇ ਲਈ ਗੁਰਿਆਈ ਨੂੰ 'ਭਗਤਿ ਸਿੰਘਾਸਨ' (ਭਾਗ-੩੯੭) ਤੇ 'ਦੀਨ ਦੁਨੀ ਦਾ ਛਤ੍ਰ' (੮੪) ਕਹਿੰਦੇ ਹਨ।

ਭਾਈ ਰਤਨ ਸਿੰਘ ਭੰਗੂ ਦੀ ਮਾਨਤਾ ਹੈ ਕਿ ਗੁਰੂ ਨਾਨਕ ਦੇਵ ਜੀ ਇਤਿਹਾਸ ਵਿਚ ਦੈਵੀ ਉਦੇਸ਼ ਦੀ ਪੂਰਤੀ ਲਈ ਪ੍ਰਗਟ ਹੋਏ। ਉਸ ਦਾ ਵਿਚਾਰ ਹੈ ਕਿ ਅਸਲ ਅਰਥਾਂ ਵਿਚ ਉਹ ਸ਼ਹਿਨਸ਼ਾਹ ਸਚੇ ਪਾਤਸ਼ਾਹ ਹਨ, ਜਿਸ ਦਾ ਸਿਧਾ ਭਾਵ ਹੈ ਕਿ ਦੁਨਿਆਵੀ ਪਾਤਸ਼ਾਹ ਨਾ ਕੇਵਲ ਝੂਠੇ ਹਨ, ਬਲਕਿ ਇਨ੍ਹਾਂ ਦਾ ਰਾਜ ਵੀ ਥੋੜ੍ਹਚਿਰਾ ਹੈ ਅਤੇ ਇਨ੍ਹਾਂ ਤੋਂ ਲੋਕਾਂ ਨੂੰ ਕੁਸ਼ਲ ਰਾਜ-ਪ੍ਰਬੰਧ ਵੀ ਨਹੀਂ ਦਿਤਾ ਜਾ ਰਿਹਾ। ਇਸ ਤੋਂ ਉਲਟ ਗੁਰੂ ਨਾਨਕ ਜੀ ਮਾਇਆ ਤੋਂ ਨਿਰਲੇਪ (ਬੇਪਰਵਾਹ) ਰਹਿਣ ਵਾਲੇ ਹਨ। ਸੰਸਾਰੀ ਰਾਜਿਆਂ ਤੋਂ ਕਿਤੇ ਵਡੇ ਸ਼ਹਿਨਸ਼ਾਹਾਂ ਦੇ ਸ਼ਾਹ ਹਨ, ਜਿਨ੍ਹਾਂ ਵਿਚ ਫ਼ਕੀਰਾਂ ਨੂੰ ਪੀਰ (ਪਾਤਸ਼ਾਹ) ਅਤੇ ਪੀਰਾਂ ਨੂੰ ਫ਼ਕੀਰ ਕਰਨ ਦੀ ਅਜ਼ਮਤ ਹੈ। ਕੈਪਟਨ ਮਰੇ ਦੇ ਪੁਛੇ ਸਵਾਲਾਂ ਦੇ ਜਵਾਬ ਵਿਚ ਭੰਗੂ ਲਿਖਦਾ ਹੈ:

*ਮਰੀ ਕਹਯੋ ਭਯੋ ਨਾਨਕ ਫਕੀਰ। ਉਨ ਸ਼ਾਹੀ ਕੀ ਕਿਆ ਤਦਬੀਰ।*
*ਹਮੈ ਕਹਯੋ ਵਹਿ ਸ਼ਾਹਿਨ ਕੋ ਸ਼ਾਹਿ। ਦੀਨ ਦੁਨੀ ਸਚੋ ਪਾਤਿਸ਼ਾਹਿ।*
*ਕਈ ਸ਼ਾਹ ਤਿਨ ਕੀਯੇ ਫਕੀਰ। ਕਈ ਫਕੀਰ ਕਰ ਦੀਨੇ ਪੀਰ।*
*ਰਹਯੋ ਆਪ ਹੁਇ ਬੇਪਰਵਾਹ। ਯੌਂ ਨਾਨਕ ਭਯੋ ਸ਼ਾਹਿਨ ਸ਼ਾਹਿ। (੭)*

ਕੈਪਟਨ ਮਰੇ ਕਿਉਂਕਿ ਬਿਬਲੀਕਲ-ਮਿਥ ਦੇ ਪਿਛੋਕੜ ਵਾਲਾ ਹੈ, ਇਸ ਲਈ ਸ. ਰਤਨ ਸਿੰਘ ਭੰਗੂ ਉਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਰੂਪ ਅਤੇ ਧਰਤੀ ਉਤੇ ਆਉਣ ਦਾ ਪ੍ਰਯੋਜਨ ਪੁਰਾਤਨ ਮਿਥ ਦੇ ਹਵਾਲੇ ਨਾਲ ਸਮਝਾਉਣ ਦੀ ਕੋਸ਼ਿਸ਼ ਕਰਦਾ

ਹੈ, ਇਸੇ ਲਈ ਉਸ ਨੇ ਗੁਰੂ ਜੀ ਨੂੰ ਦੈਵੀ-ਤਤ ਤੋਂ ਵਰੋਸਾਏ ਹੋਏ ਰਾਜਾ ਜਨਕ ਦੀ ਅਵਤਾਰ ਪਰੰਪਰਾ ਵਿਚ ਜੋੜ ਕੇ ਪੇਸ਼ ਕੀਤਾ ਹੈ (੭)। ਗੁਰੂ ਜੀ ਦੇ ਆਗਮਨ ਦਾ ਪ੍ਰਯੋਜਨ ਧਰਮ ਦੀ ਸਥਾਪਨਾ ਅਤੇ ਅਧਰਮ ਦਾ ਨਾਸ਼ ਹੈ। ਕਲਜੁਗ ਵਿਚ ਖੋਹ-ਖਿਚੀ, ਹਨ੍ਹੇਰ, ਗਿਰਾਵਟ, ਲਾਲਚ, ਮਾਇਆ ਆਦਿ ਦੇ ਪਸਰੇ ਹਨ੍ਹੇਰ ਨੂੰ ਦੂਰ ਕਰਨ ਲਈ ਦੈਵੀ ਪ੍ਰਯੋਜਨਾਂ ਦੀ ਸਥਾਪਨਾ ਹਿਤ ਆਪ 'ਅਵਤਾਰ' (ਪ੍ਰਕਾਸ਼) ਧਾਰਦੇ ਹਨ (੭)। ਸ਼ੁਭ ਪੰਥ ਚਲਾਉਣ, ਕੁਕਰਮ ਖਤਮ ਕਰਨ, ਪਾਤਿਸ਼ਾਹੀ ਕਰਨ ਹਿਤ ਨਿਰੰਕਾਰ ਸਰੂਪ ਗੁਰੂ ਨਾਨਕ ਜਗ ਵਿਚ ਆਏ ਅਤੇ ਇਸ ਤਰ੍ਹਾਂ 'ਰਾਜ' ਅਤੇ 'ਜੋਗ' (ਮੀਰੀ-ਪੀਰੀ ਦਾ ਪ੍ਰਬੰਧ) ਕਮਾਉਣ ਹਿਤ ਗੁਰੂ ਜੀ ਦਾ ਆਗਮਨ ਹੋਇਆ :

*ਰਾਜ ਜੋਗ ਉਨ ਦੋਊ ਕਮਾਏ। ... ਲੋਕਨ ਕੋ ਸ਼ੁਭ ਪੰਥ ਚਲਾਓ। ...*
*ਇਮੈ ਪਾਤਿਸਾਹੀ ਨਾਨਕ ਘਰਿ ਆਈ।(੮)*

ਰਤਨ ਸਿੰਘ ਸਿਖੀ ਦੇ ਬੁਨਿਆਦੀ ਸਿਧਾਂਤ, ਜੋਤਿ-ਜੁਗਤਿ ਦਾ ਰਹਸ ਸਮਝਾਉਂਦੇ ਹੋਏ, ਇਸ ਨੂੰ ਦੀਵੇ ਤੋਂ ਦੀਵਾ ਜਗਣ ਦੇ ਦ੍ਰਿਸ਼ਟਾਂਤ ਰਾਹੀਂ ਸਪਸ਼ਟ ਕਰਦਾ ਹੈ। ਉਹ, ਇਸ ਸਿਧਾਂਤ ਨੂੰ ਦੈਵੀ ਪ੍ਰਬੰਧ ਨਾਲ ਜੋੜਦਾ ਹੈ :

*ਜਿਮ ਦੀਪਕ ਤੇ ਦੀਪਕ ਜਾਗੈ। ਤਿਉਂ ਗੁਰ ਤੇ ਗੁਰ ਹੋਤ ਭਏ ਆਗੈ। (੨੩)*

ਰਤਨ ਸਿੰਘ ਅਨੁਸਾਰ ਗੁਰੂ ਨੇ ਸਿੱਖਾਂ ਤੇ ਪੁਤਰਾਂ ਵਿਚ ਕੋਈ ਭੇਦ ਨਹੀਂ ਕੀਤਾ। ਉਸ ਦੀ ਨਜ਼ਰ ਵਿਚ ਤਾਂ ਸਭ ਸਮਾਨ ਹਨ (੩੮)। ਸਤਿਗੁਰ ਤਾਂ ਪਿਆਰ ਦਾ ਭੁਖਾ ਹੈ, ਉਸ ਨੂੰ ਜੋ ਵੀ ਪਿਆਰ ਕਰੇਗਾ, ਉਹੀ ਉਸ ਦਾ ਹੈ (੧੭੭)। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਈ ਤਾਂ ਸਿੱਖ ਹੀ ਉਸ ਦੇ ਪੁਤ-ਪੋਤਰੇ ਹਨ:

*ਸਤਿਗੁਰ ਕਹਯੋ ਥੋ ਹਮ ਸਿੰਘ ਪਯਾਰੇ। ਪੁਤ੍ਰ ਪੋਤਰੇ ਏਈ ਹਮਾਰੇ। (੨੧੬)*

ਸੰਸਾਰ ਵਿਚ ਪੰਥ ਪੈਦਾ ਕਰਨ, ਪੰਥ ਨੂੰ ਮਾਣ ਦੇਣ, ਗਰੀਬਾਂ, ਲਤਾੜਿਆਂ ਤੇ ਨਿਮਾਣੇ ਲੋਕਾਂ ਨੂੰ ਉਚਾ ਚੁਕਣ ਲਈ ਗੁਰੂ ਸੰਸਥਾ ਵਲੋਂ ਕਮਾਈ ਗਈ ਘਾਲ ਨੂੰ ਰਤਨ ਸਿੰਘ ਨੇ ਬੜੀ ਓਜਮਈ ਸ਼ੈਲੀ ਵਿਚ ਅਨੇਕ ਵਾਰ ਪੇਸ਼ ਕੀਤਾ ਹੈ। ਸਮਕਾਲੀ ਪ੍ਰਸਥਿਤੀਆਂ ਦੇ ਪ੍ਰਸੰਗ ਵਿਚ ਗੁਰੂ-ਉਦੇਸ਼ ਦਾ ਜ਼ਿਕਰ ਕਰਦੇ ਹੋਏ ਕਵੀ ਲਿਖਦਾ ਹੈ ਕਿ ਪੰਥ ਲਈ ਗੁਰੂ ਨੇ ਨਿਜ ਅੰਸ਼ ਤਕ ਕੁਰਬਾਨ ਕਰ ਦਿਤੀ। ਦਸਮ ਗੁਰੂ ਨੇ ਆਪਣੇ ਚਾਰੇ ਪੁਤਰ ਪੰਥ ਦੀ ਭੇਟ ਕਰ ਦਿੱਤੇ:

*ਸਤਿਗੁਰ ਚਾਰੋ ਦਏ ਅਖਾਈ। ਪੰਥ ਲਈ ਨਿਜ ਅੰਸ ਗਵਾਈ। (੨੯)*

ਭਾਈ ਸੁਬੇਗ ਸਿੰਘ, ਸ਼ਾਹਬਾਜ ਸਿੰਘ ਦੀ ਸ਼ਹੀਦੀ ਵਾਰਤਾ ਦੇ ਪ੍ਰਸੰਗ ਵਿਚ ਲਿਖਦਾ ਹੋਇਆ 'ਪੰਥ ਪ੍ਰਕਾਸ਼' ਦਾ ਲਿਖਾਰੀ ਕਹਿੰਦਾ ਹੈ:

*ਹਮ ਕਾਰਨ ਗੁਰ ਕੁਲਹਿ ਗਵਾਈ। ਹਮ ਕੁਲ ਰਾਖੈ ਕੌਣ ਬਡਾਈ। (੨੫੩)*

ਭਾਵੇਂ ਗੁਰੂ ਸੰਸਥਾ ਦੇ ਕਾਰਜ, ਸਰੂਪ ਜਾਂ ਮਹਿਮਾ ਨੂੰ ਭਾਈ ਰਤਨ ਸਿੰਘ ਭੰਗੂ ਨੇ ੧੯ਵੀਂ ਸਦੀ ਵਿਚਲੇ ਹਾਲਾਤ ਦੇ ਪ੍ਰਸੰਗ ਵਿਚ ਵੀ ਪੇਸ਼ ਕੀਤਾ ਹੈ, ਪਰੰਤੂ ਉਹ

ਗੁਰਮਤਿ ਦੇ ਬੁਨਿਆਦੀ ਮਿਸ਼ਨ ਨਾਮ, ਦਾਨ, ਕਿਰਤ ਆਦਿ ਦੇ ਸਰਬਕਾਲੀ ਪਖ ਤੋਂ ਅਣਜਾਣ ਨਹੀਂ।

**੪. ਧਰਮਸਾਲ**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ 'ਧਰਮਸਾਲ', ਗੁਰਦੁਆਰਾ ਸੰਸਥਾ ਦਾ ਪਹਿਲਾ ਰੂਪ, ਇਕ ਪ੍ਰਬੰਧਗਤ ਵਿਵਸਥਿਤ ਰੂਪ ਵਿਚ ਪੰਥ ਸਾਹਮਣੇ ਆ ਗਿਆ ਸੀ। ਕੁਇਰ ਸਿੰਘ ਧਰਮਸਾਲ ਦੀ ਹੋਂਦ, ਸੰਗਤ ਦਾ ਆਉਣ-ਜਾਣਾ, ਸੰਗਤ ਦੇ ਜੁੜਨ ਆਦਿ ਬਾਰੇ ਸੰਕੇਤ ਦਿੰਦਾ ਹੈ (੨੭੦)। ਸੁਖਾ ਸਿੰਘ ਵਖੋ-ਵਖ ਸਿੱਖਾਂ ਵਲੋਂ ਆਪਣੇ ਤੌਰ ਉਤੇ ਬਣਾਈਆਂ ਧਰਮਸ਼ਾਲਾਵਾਂ ਦਾ ਹਵਾਲਾ ਵੀ ਦਿੰਦਾ ਹੈ (੩੪੮)। ਇਨ੍ਹਾਂ ਰਚਨਾਵਾਂ ਦੇ ਰਚਨਾਕਾਲ ਤਕ ਪੰਥ ਦੀ ਗੁਰਦੁਆਰਾ ਸੰਸਥਾ ਬਹੁਤ ਮਜ਼ਬੂਤ ਤੇ ਵਿਕਸਤ ਹੋ ਚੁਕੀ ਸੀ। ਵਿਚਾਰਾਧੀਨ ਰਚਨਾਵਾਂ ਸ੍ਰੀ ਮੁਕਤਸਰ ਸਾਹਿਬ, ਦਮਦਮਾ ਸਾਹਿਬ, ਗੋਇੰਦਵਾਲ ਸਾਹਿਬ, ਪਾਂਵਟਾ, ਅਨੰਦਪੁਰ ਸਾਹਿਬ, ਨੰਦੇੜ, ਹੀਰਾ ਘਾਟ, ਨਗੀਨਾ ਘਾਟ ਆਦਿ ਗੁਰਦੁਆਰਿਆਂ ਦਾ ਨਾ ਸਿਰਫ਼ ਜ਼ਿਕਰ ਹੀ ਕਰਦੀਆਂ ਹਨ, ਬਲਕਿ ਪਰੰਪਰਾਗਤ (ਹਿੰਦੂ) ਤੀਰਥਾਂ ਦੇ ਮੁਕਾਬਲੇ ਇਨ੍ਹਾਂ ਨੂੰ ਬਦਲ ਵਜੋਂ ਵੀ ਪੇਸ਼ ਕਰਦੀਆਂ ਹਨ (ਕੁਇਰ - ੨੧੩; ਸੁਖਾ - ੫੩, ੯੨)। ਕੁਇਰ ਸਿੰਘ ਨੇ ਦਖਣ ਵਿਚ ਧਰਮਸ਼ਾਲਾਵਾਂ ਦੇ ਸੰਗਠਨ ਲਈ ਉਦਾਸੀ ਬਖਸ਼ਿਸ਼ਾਂ ਦੇ ਯੋਗਦਾਨ ਦਾ ਜ਼ਿਕਰ ਵੀ ਕੀਤਾ ਹੈ (੧੭੫)।

ਛਿਬਰ ਅਨੁਸਾਰ ਧਰਮਸ਼ਾਲਾ ਸਿਖ ਦੇ ਜੀਵਨ ਵਿਹਾਰ ਤੇ ਨਿਤ-ਕਿਰਿਆ ਦਾ ਇਕ ਜਰੂਰੀ ਅੰਗ ਹੈ; ਸਿੱਖ ਨੂੰ ਪ੍ਰੇਮ ਮੁਹੱਬਤ ਨਾਲ ਇਥੇ ਮਿਲ ਬੈਠਣਾ ਚਾਹੀਦਾ ਹੈ; ਸਿਖਾਂ ਨੂੰ ਇਥੇ ਬੈਠ ਕੇ ਗੁਰਬਾਣੀ, ਕਥਾ, ਕੀਰਤਨ ਅਤੇ ਗੁਰ ਇਤਿਹਾਸ (ਸਾਖੀ) ਦੇ ਚਰਚੇ ਕਰਨੇ ਚਾਹੀਦੇ ਹਨ:

*ਵਾਸੀ ਵਿਚਿ ਜਿਥੇ ਹੋਵੈ ਧਰਮਸਾਲ। ਸਿਖ ਮਿਲ ਬੈਠਨ ਪ੍ਰੇਮ ਮੁਹਬਤਿ ਨਾਲ।*
*ਸਬਦ ਸਾਖੀ ਗ੍ਰੰਥ ਪੋਥੀ ਪੜੀਐ। ਕੀਰਤਨ ਕਥਾ ਗੁਰ ਚਰਚਾ ਕਰੀਐ।*
*ਜਿਸ ਨੂੰ ਸਿਖ ਹੋਵਨ ਦੀ ਹੋਵੈ ਅਤਿ ਚਾਹ। ਸੋ ਉਥੇ ਚਲ ਜਾਵੈ ਖਾਹਮਖਾਹ।*
*(੫੩-੪)*

'ਮਹਿਮਾ ਪ੍ਰਕਾਸ਼' ਦਾ ਕਰਤਾ ਵੀ ਇਸ ਸੰਸਥਾ ਦਾ ਆਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੀ ਜੋੜਦਾ ਹੈ, ਜਦੋਂ ਉਹ 'ਸਜਣ (ਠਗ)' ਨੂੰ ਪ੍ਰਚਾਰਕ ਥਾਪ ਦਿੰਦੇ ਹਨ; ਇਉਂ ਉਹ ਪਹਿਲੀ ਧਰਮਸਾਲ ਦਾ ਮੁਢ ਸੀ (ਭਾਗ-੧੨੮)। ਇਸ ਤਰ੍ਹਾਂ ਰਾਜਾ ਸ਼ਿਵਨਾਭ ਨੂੰ ਵੀ ਜਦੋਂ ਪ੍ਰਬੰਧ ਦਿਤਾ ਤਾਂ ਉਥੇ ਵੀ ਧਰਮਸ਼ਾਲਾ ਦਾ ਮੁਢ ਬੰਨਿਆ (੨੦੨)। ਗੁਰੂ ਸਾਹਿਬ ਨੇ ਜੀਵਨ ਦੇ ਆਖਰੀ ਸਮੇਂ ਰਾਵੀ ਦੇ ਕੰਢੇ (ਕਰਤਾਰਪੁਰ) ਧਰਮਸਾਲ ਬਣਾਈ, ਜਿਥੇ ਸਿਖੀ ਦਾ ਵਿਵਸਥਿਤ ਰੂਪ ਉਜਾਗਰ ਕੀਤਾ (੩੯੨)। ਬਾਅਦ ਵਿਚ ਜਿਵੇਂ-ਜਿਵੇਂ ਗੁਰੂ ਸੰਸਥਾ ਦਾ ਵਿਗਾਸ ਹੋਇਆ, ਤਿਵੇਂ-ਤਿਵੇਂ ਨਵੀਆਂ-

ਨਵੀਆਂ ਧਰਮਸ਼ਾਲਾਵਾਂ ਤੇ ਨਗਰ ਆਬਾਦ ਹੋਏ, ਜਿਹੜੇ ਸਿਖੀ ਦਾ ਕੇਂਦਰ ਬਣੇ। ਇਨ੍ਹਾਂ ਵਿਚ ਗੋਇੰਦਵਾਲ ਸਾਹਿਬ (ਭਾਗ-੧੫੯), ਸ੍ਰੀ ਅੰਮ੍ਰਿਤਸਰ (ਮਹਿਮਾ (ਵ)-੧੦੭), ਤਰਨਤਾਰਨ ਸਾਹਿਬ (ਭਾਗ-੩੪੦) ਆਦਿ ਦਾ ਨਾਂ ਵਿਸ਼ੇਸ਼ ਰੂਪ ਵਿਚ ਲਿਆ ਜਾ ਸਕਦਾ ਹੈ। 'ਮਹਿਮਾ ਪ੍ਰਕਾਸ਼' ਨੇ ਇਨ੍ਹਾਂ ਸਥਾਨਾਂ ਨੂੰ ਸਿਰਫ ਸਿਖੀ ਦੇ ਕੇਂਦਰ ਜਾਂ ਧਰਮਸ਼ਾਲ ਦੇ ਰੂਪ ਵਿਚ ਹੀ ਨਹੀਂ ਲਿਆ, ਬਲਕਿ ਬਾਕੀ ਸਿਖ ਸਾਹਿਤ ਵਾਂਗ ਰੂੜ੍ਹੀਵਾਦੀ ਤੀਰਥਾਂ ਦੇ ਮੁਕਾਬਲਤਨ 'ਤੀਸਰ' ਪੰਥ ਦੇ ਨਵੇਂ ਤੀਰਥਾਂ ਵਜੋਂ ਵੀ ਸਥਾਪਿਤ ਕੀਤਾ ਹੈ (੨੨੨)।

**੫. ਪੰਥ ਪ੍ਰਬੰਧ : ਗ੍ਰੰਥ ਤੇ ਪੰਥ**

'ਗਿਆਨ ਰਤਨਾਵਲੀ' ਅਨੁਸਾਰ ਗੁਰੂ ਦੇ ਪੰਥ ਵਿਚ ਗੁਰੂ ਸਭ ਤੋਂ ਸਰਬੋਤਮ ਹੈ। ਗੁਰੂ ਨੇ ਮਨੁਖਾਂ ਨੂੰ ਪਸ਼ੂਆਂ ਤੋਂ ਦੇਵਤੇ ਬਣਾ ਦਿਤਾ, ਪੂਰੀ ਲੋਕਾਈ ਵਿਚ ਅਗਿਆਨ ਵਿਆਪਿਆ ਹੋਇਆ ਹੈ, ਇਹ ਅਗਿਆਨ ਗੁਰੂ ਦੀ ਸਾਧ ਸੰਗਤਿ, ਜੋ ਕਿ ਇਕ ਪ੍ਰਬੰਧਯੁਕਤ ਸੰਸਥਾ ਹੈ, ਵਿਚ ਆ ਕੇ ਹੀ ਨਾਸ਼ ਹੋ ਸਕਦਾ ਹੈ:

"ਅਗਯਾਨ ਸਾਰੇ ਦੇਸਾਂ ਮੈ ਪ੍ਰਗਟ ਹੈ ਤੇ ਜਿਸ ਸਮੇਂ ਸਾਧ ਸੰਗਤਿ ਨੂੰ ਪ੍ਰਾਣੀ ਮਿਲਦਾ ਹੈ ਤਾਂ ਗਯਾਨ ਪ੍ਰਬਲ ਹੋਤਾ ਹੈ ਅਗਯਾਨ ਨੂ ਕਢ ਦੇਦਾ ਹੈ..." (੨੫੯)।

'ਗਿਆਨ ਰਤਨਾਵਲੀ' ਦਾ ਕਰਤਾ ਦਸਦਾ ਹੈ ਕਿ ਸਿਖੀ ਦੀ ਪ੍ਰਾਪਤੀ 'ਅਮਲਾਂ' ਵਿਚ ਹੈ, ਨਿਰੀਆਂ ਗਿਆਨ-ਗੋਸ਼ਟੀਆਂ ਵਿਚ ਨਹੀਂ :

"ਪਰੋਜਣ (ਪਰਯੋਜਨ) ਸਮਝਣਾ ਹੈ ਪੇਡ ਨਹੀਂ ਗਿਣਨੇ ਅੰਬ ਚੂਪਣੇ ਹੈ ॥ ਵਚਨਾ ਦਾ ਤਾਤ ਪਰਜ ਕਮਾਵਣਾ ਹੈ ॥ ਜੋ ਕਮਾਵਣਗੇ ਤਿਨਾ ਨੂ ਹੀ ਫਲੁ ਪ੍ਰਾਪਤਿ ਹੋਵੇਗਾ ॥ ਸਤਿਗੁਰਾ ਗੋਸਟਾ ਸਿਖਾਂ ਦੇ ਸਮਝਾਵਣ ਵਾਸਤੇ ਕੀਤੀਆ ਹੈ ॥ ਜੋ ਇਨਾ ਰਹਿਤਾ ਨੂੰ ਕਮਾਵੈਗਾ ਤਿਨਾ ਨੂ ਸਿਖੀ ਪ੍ਰਾਪਤ ਹੋਵੇਗੀ ॥" (੫੯੫)।

ਗੁਰਮਤਿ, ਨਾਮ ਦਾ 'ਸਿਕਾ' ਹੈ, "ਗੁਰੂ ਨਾਨਕ ਜੀ ਸਾਰੇ ਜਗਤਿ ਵਿਚ ਨਾਮ ਦਾ ਸਿਕਾ ਚਲਾਇਆ ਹੈ... ਬਾਬੇ ਜੀ ਨਾਮ ਦਾ ਜਹਾਜ ਸਿਖਾਂ ਵਾਸਤੇ ਬਾਣੀ ਕੀਤੀ ਹੈ" (੬੧੦)।

'ਗਿਆਨ ਰਤਨਾਵਲੀ' ਅਨੁਸਾਰ ਗੁਰੂ ਸਾਹਿਬਾਨ ਦਾ ਗੁਰਮਤਿ ਪ੍ਰਬੰਧ (ਖੇਲ), ਸੰਸਾਰ ਪ੍ਰਬੰਧਾਂ ਤੋਂ ਉਲਟਾ ਹੈ, ਸੰਸਾਰ-ਪ੍ਰਬੰਧ ਅਭਿਮਾਨੀਆਂ ਦੇ ਮਾਰਗ ਹਨ, ਉਹ ਵਡਿਆਂ ਨੂੰ ਮਾਣ ਦਿੰਦੇ ਹਨ, ਗੁਰਮਤਿ ਨੇ ਨੀਚਾਂ ਨੂੰ ਉਚਾ ਚੁਕਿਆ, ਗਰੀਬਾਂ ਦੀ ਬਾਂਹ ਫੜੀ ਹੈ, ਮਾਇਆਧਾਰੀਆਂ ਤੇ ਅਭਿਮਾਨੀਆਂ ਨੂੰ ਪਛਾੜਿਆ ਹੈ: "ਸਤਿਗੁਰਾਂ ਦਾ ਖੇਲ ਉਲਟਾ ਹੈ ॥ ਪੈਰਾ ਤੇ ਸਿਰ ਨਿਵਾਇਆ ਹੈ ॥ ਨੀਚਾ ਨੂੰ ਥਾਪਿਆ ਹੈ ॥ ਜੋ ਉਚ ਅਭਿਮਾਨੀ ਹੈ ਤਿਨਾ ਦਾ ਨਿਰਾਦਰ ਕੀਤਾ ਹੈ ॥" (੬੧੦)। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਹਿਜ ਦਾ ਪ੍ਰਬੰਧ ਕੀਤਾ ਹੈ। ਇਹ ਸੰਸਾਰ ਵਿਚ ਰਹਿੰਦਿਆਂ ਹੋਇਆਂ ਵੀ 'ਉਦਾਸ' ਰਹਿਣ ਦਾ ਪ੍ਰਬੰਧ/ਮਾਰਗ ਹੈ (੬੧੦)।

'ਸ੍ਰੀ ਗੁਰ ਸੋਭਾ' ਕ੍ਰਿਤ ਸੈਨਾਪਤਿ ਸਿੱਖ ਧਰਮ ਦੀ ਵਿਆਖਿਆ 'ਖਾਲਸਾ ਪੰਥ' ਦੇ ਸੰਦਰਭ ਨੂੰ ਮੁਖ ਰਖਕੇ ਕਰਦਾ ਹੈ, ਉਹ ਖਾਲਸਾ ਪੰਥ ਦੇ ਮੁਢ, ਸਰੂਪ, ਕਾਰਜ, ਵਿਲਖਣਤਾ, ਇਸ ਦੇ ਅਨੁਯਾਈਆਂ ਆਦਿ ਦੀ ਅਡਰੀ ਰਹਿਤ-ਬਹਿਤ ਬਾਰੇ ਚੇਤੰਨ ਹੈ। ਸੈਨਾਪਤਿ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਹਮੇਸ਼ਾ ਸਥਿਰ (ਅਚਲ) ਰਹਿਣ ਵਾਲੀ ਨੀਂਹ ਉਤੇ ਧਰਮ ਦਾ ਪੰਥ ਖੜ੍ਹਾ ਕੀਤਾ, ਜਿਹੜੀ ਕਦੇ ਵੀ ਹਿਲਾਈ ਨਹੀਂ ਜਾ ਸਕੇਗੀ:

*ਜਿਤੇ ਸਰਬ ਭੇਖੰ। ਤਿਤੇ ਸਰਬ ਪੇਖੰ। ਨ ਪਾਯੋ ਅਲੇਖੰ। ਯਹੈ ਬਾਤ ਦੇਖੰ॥*
*ਜਿਤੇ ਮੈ ਪਠਾਏ। ਸੁ ਆਪੀ ਕਹਾਏ। ...ਅਚਲ ਨੀਵ ਡਾਰੀ। ਟਰੈਗੀ ਨਾ ਟਾਰੀ॥*
*(੬੬-੭)*

ਸੈਨਾਪਤਿ ਅਨੁਸਾਰ ਸਿਖੀ ਕੋਈ ਪਰੰਪਰਕ ਪੰਥ ਜਾਂ ਕੋਈ ਸੰਪ੍ਰਦਾਇ ਨਹੀਂ, ਇਸ ਦਾ ਕਰਤਾ ਤਾਂ ਆਪ ਅਕਾਲਪੁਰਖ ਹੈ, ਜਿਸ ਨੇ ਆਪਣੇ ਪੁਤਰ (ਸ੍ਰੀ ਗੁਰੂ ਗੋਬਿੰਦ ਸਿੰਘ) ਰਾਹੀਂ ਇਹ ਧਰਤੀ ਉਤੇ ਇਸ ਪ੍ਰਬੰਧ ਨੂੰ ਸਾਜਿਆ ਹੈ (੬੮-੯)। ਪਹਿਲੇ ਗੁਰੂ ਸਾਹਿਬਾਨ ਦੁਆਰਾ ਸਾਜੀ ਸੰਗਤ ਨੂੰ ਖੰਡੇ ਦੀ ਪਾਹੁਲ ਦੇ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤੇਜ਼ਧਾਰੀ ਬਣਾ ਦਿਤਾ ਹੈ (੬੮-੯) ਤੇ ਇਸ ਤਰ੍ਹਾਂ ਇਸ ਨਵੇਂ ਪੰਥ ਦੇ ਪ੍ਰਗਟ ਹੋਣ ਨਾਲ ਜਾਤ-ਪਾਤ, ਕਰਮ-ਕਾਂਡ, ਸੁਚ-ਭਿਟ ਦੇ ਸਾਰੇ ਜੰਜਾਲ ਲਾਹ ਦਿਤੇ ਗਏ, ਪੰਥਕ ਪ੍ਰਬੰਧ ਵਿਚ ਲੋਕਾਂ ਨੂੰ ਇਨ੍ਹਾਂ ਦੰਭਾਂ ਤੋਂ ਮੁਕਤੀ ਮਿਲ ਗਈ ਹੈ (੭੮)।

ਸਮਕਾਲੀ ਪ੍ਰਸਥਿਤੀਆਂ ਦੇ ਪ੍ਰਸੰਗ ਵਿਚ ਦਸਦਾ ਹੋਇਆ ਸੈਨਾਪਤੀ ਲਿਖਦਾ ਹੈ ਕਿ ਖਾਲਸਾ ਸਾਜ ਕੇ ਮਸੰਦ ਰਾਹੀਂ ਕੀਤੇ ਜਾਂਦੇ ਸਾਰੇ ਪ੍ਰਬੰਧ ਦੂਰ ਕਰ ਦਿਤੇ ਗਏ ਤੇ ਗੁਰੂ ਨੇ ਸਿਧਾ, ਪੰਥ ਨੂੰ ਆਪਣੇ ਨਾਲ ਜੋੜ ਲਿਆ (੭੯, ੮੧, ੮੭)। ਭ੍ਰਿਸ਼ਟ ਤੇ ਦੁਰਜਨ ਮਸੰਦਾਂ ਨੂੰ ਦੂਰ ਕਰਕੇ ਸਤਿਗੁਰੂ ਨੇ ਪੰਥ ਨੂੰ ਨਿਰਮਲ ਕਰ ਦਿਤਾ (੭੯)। ਖਤ੍ਰੀ-ਬ੍ਰਾਹਮਣ ਤੋਂ ਨਿਆਰਾ (੧੦੮), ਸੰਸਾਰ ਪ੍ਰਬੰਧਾਂ ਵਿਚੋਂ ਨਵਾਂ ਇਹ ਅਜਿਹਾ ਪ੍ਰਬੰਧ ਹੈ (੯੮), ਜਿਸ ਦਾ ਵਿਧਾਨ ਗੁਰੂ ਨੇ ਸੰਸਾਰ ਨਾਲੋਂ ਵਖਰਾ ਬਣਾਇਆ ਹੈ। ਗੁਰੁ ਸੋਭਾ ਅਨੁਸਾਰ ਅਸਲ ਵਿਚ ਪਰਮਾਤਮਾ ਨੇ ਹੀ ਖਾਲਸਾ ਪੰਥ ਨੂੰ ਧਾਰ ਲਿਆ ਹੈ ਤੇ ਸਤਿਗੁਰੂ ਰਾਹੀਂ ਇਸ ਦੇ ਪ੍ਰਬੰਧ ਵਿਚ ਸਭ ਪ੍ਰਕਾਰ ਦੀ ਵਿਚੋਲਗਿਰੀ (ਪੁਜਾਰੀਵਾਦ) ਖਤਮ ਕਰ ਦਿਤੀ ਹੈ। 'ਸੰਸਾਰ' ਤੇ 'ਖਾਲਸਾ ਪੰਥ' ਦੋ ਚੀਜ਼ਾਂ ਹਨ, ਇਕ ਪਾਸੇ ਸੰਸਾਰ (ਦਾ ਵਿਧਾਨ) ਹੈ, ਦੂਜੇ ਪਾਸੇ ਪੰਥ (ਦਾ ਵਿਧਾਨ) ਹੈ।

ਪਹਾੜੀ ਰਾਜਿਆਂ ਦੁਆਰਾ ਮੁਗ਼ਲ ਬਾਦਸ਼ਾਹ ਤਕ ਪਹੁਚਾਈ ਜਾਂਦੀ ਸੂਚਨਾ ਦੇ ਪ੍ਰਸੰਗ ਵਿਚ ਕੁਇਰ ਸਿੰਘ, ਖਾਲਸਾ ਪੰਥ ਦੇ ਹੋ ਰਹੇ ਪ੍ਰਬੰਧਾਤਮਕ ਵਿਕਾਸ ਨੂੰ ਅਚੇਤ ਹੀ ਦਰਸਾਉਂਦਾ ਹੈ। ਕਰਤਾ, 'ਮੰਤ੍ਰੀ' ਦੀ ਜ਼ੁਬਾਨੀ 'ਰਾਜਾ' ਨੂੰ ਦਸਦਾ ਹੈ ਕਿ ਸਾਸ਼ਤਰਧਾਰੀ ਸਿੱਖ ਹੀ ਸੰਤ ਹਨ, ਜਿਨ੍ਹਾਂ ਦੀ ਗਿਣਤੀ ਤੇ ਗੁਣਾਂ ਦਾ ਕੋਈ ਅੰਤ ਪਾਰਾਵਾਰ ਨਹੀਂ। ਇਨ੍ਹਾਂ ਨੇ ਕਈ ਕਿਲ੍ਹੇ ਬਣਾ ਰਖੇ ਹਨ ਤੇ ਬੇਪਰਵਾਹ ਹੋ ਕੇ ਫਿਰ ਰਹੇ

ਹਨ (੬੬)। ਬਾਦਸ਼ਾਹ ਦੁਆਰਾ, ਗੁਰੂ ਦੀ ਸੈਨਾ ਬਾਰੇ ਜਾਣਨ ਲਈ ਪੁਛੇ ਗਏ ਸਵਾਲ ਦੇ ਜਵਾਬ ਵਿਚ (ਪਹਾੜੀਆ) ਮੰਤ੍ਰੀ ਦਸਦਾ ਹੈ ਕਿ ਇਨ੍ਹਾਂ ਦੇ ਪੰਥ ਵਿਚ ਸਾਰੀ ਰਯਿਅਤ ਮਿਲ ਕੇ ਇਕ ਥਾਂ ਹੋ ਗਈ ਹੈ। ਇਨ੍ਹਾਂ ਵਿਚ ਜਾਤ-ਪਾਤ, ਜਟ-ਗਵਾਰ, ਤੇਲੀ-ਲਬਾਣੇ ਕਈ ਕੁਝ ਇਕਠੇ ਹੋ ਗਏ ਹਨ (੭੧)। ਪੰਥ ਸਾਜ ਕੇ ਗੁਰੂ ਨੇ ਚਾਰੇ ਪਦਾਰਥ - ਧਰਮ, ਅਰਥ, ਕਾਮ ਤੇ ਮੋਕਸ਼ ਸੰਗਤ ਦੀ ਝੋਲੀ ਪਾ ਦਿਤੇ ਤੇ ਸਾਰੀਆਂ ਜਾਤਾਂ ਦੇ ਲੋਕਾਂ ਨੂੰ ਪੰਥ ਵਿਚ ਲਿਆ ਕੇ ਇਕੋ ਧਾਰਾ ਵਿਚ ਲੈ ਆਂਦਾ ਤੇ ਅਣਖ-ਇਜ਼ਤ ਦਾ ਰਾਜ ਉਨ੍ਹਾਂ ਦੀ ਝੋਲੀ ਪਾ ਦਿੱਤਾ ਹੈ:

*ਬੈਸ ਸੂਦੁ ਏ ਜਾਟ ਅਪਾਰਾ। ਤਾਕੋ ਪੰਥ ਮਾਹ ਮੈ ਧਾਰਾ।*
*ਸਭ ਜਗ ਰਾਜ ਤੋਹਿ ਕੋ ਦੀਨਾ। ਪੁਨਿ ਬਿਧਿ ਸੋ ਤੁਮ ਕੋ ਗੁਰ ਕੀਨਾ। (੧੧੨)*

ਕੁਇਰ ਸਿੰਘ ਅਨੁਸਾਰ ਪਹਾੜੀ ਰਾਜੇ ਇਸ ਕਰਕੇ ਹੀ ਪੰਥ ਵਿਚ ਸ਼ਾਮਿਲ ਨਾ ਹੋਏ ਕਿ ਇਥੇ ਤਾਂ ਸਾਰੇ 'ਸੂਦਰ' ਹੀ 'ਕਠੇ ਕਰ ਦਿਤੇ ਹਨ ਤੇ ਇਹ ਤਾਂ ਸਾਡਾ 'ਰਾਜ' ਖੋਹ ਲੈਣਗੇ (੧੧੮)। ਕਵੀ, ਪਹਾੜੀ ਰਾਜੇ ਭੀਮ ਚੰਦ ਦੀ ਜ਼ਬਾਨੀ 'ਪੰਥ' ਦੇ ਪ੍ਰਬੰਧਕੀ ਸਰੂਪ ਨੂੰ ਕਥਨ ਕਰਦਾ ਹੋਇਆ ਲਿਖਦਾ ਹੈ ਕਿ ਗੁਰੂ ਨੇ ਸੰਸਾਰੀ ਰੀਤਾਂ-ਰਸਮਾਂ ਛਡ ਕੇ ਇਕ ਐਸਾ ਨਵਾਂ ਪੰਥ ਤਿਆਰ ਕਰ ਲਿਆ ਹੈ, ਜਿਸ ਵਿਚ ਚਾਰ ਵਰਣ, 'ਇਕ ਵਰਣ' ਭਾਵ ਖਾਲਸਾ ਵਰਣ ਵਿਚ ਇਕਠੇ ਹੋ ਗਏ ਹਨ, ਇਸ 'ਇਕਵਰਨ' ਵਿਚ 'ਰਾਜ ਤੇ ਜੋਗ' ਦਾ ਸੁਮੇਲ ਹੈ ਅਤੇ ਇਹ ਸਸ਼ਤਰਧਾਰੀ ਵਰਨ ਹੈ (੧੨੪)।

ਸੁਖਾ ਸਿੰਘ ਅਨੁਸਾਰ ਗੁਰੂ ਦੇ 'ਗ੍ਰਹਿ' (ਪੰਥ) ਵਿਚ ਮਿਤ੍ਰ-ਸਤ੍ਰ ਦਾ ਭੇਦ-ਭਾਵ ਨਹੀਂ। ਇਸ ਗ੍ਰਹਿ ਵਿਚ ਹਜ਼ਾਰਾਂ ਸਿੱਖ ਸ਼ਾਮਿਲ ਹਨ, ਜਿਹੜੇ ਚਾਰੇ ਵਰਨਾਂ ਵਿਚੋਂ ਹਨ। ਇਹ ਦੈਵੀ ਮਤਿ ਹੈ, ਜਿਸ ਦੀ ਨੀਂਹ ਅਬਚਲ (ਨਾ ਹਿਲਣ ਵਾਲੀ) ਤੇ ਬਹੁਤ ਵਿਸਤਾਰ ਵਾਲੀ ਹੈ (੧੫, ੧੮, ੫੨)। ਇਸ ਮਤਿ ਵਿਚ ਪਰਾਈ ਇਸਤਰੀ 'ਮਾਤਾ' ਵਾਂਗ ਸਤਿਕਾਰੀ ਜਾਂਦੀ ਹੈ (੫੭)। ਦੇਗ-ਤੇਗ ਦੇ ਸੁਜੁਗਤ-ਮਤਿ ਵਿਚ ਜੰਞੂ ਆਦਿਕ ਚਿੰਨ੍ਹਾਂ ਦੀ ਲੋੜ ਨਹੀਂ ਰਹੀ, ਇਥੇ ਸ੍ਰੀਅਸ (ਕ੍ਰਿਪਾਨ) ਹੀ ਜੰਞੂ ਦੀ ਥਾਂ ਹੈ। ਕਰਤਾ ਅਨੁਸਾਰ ਅਸਲ ਵਿਚ ਖਾਲਸੇ ਨੇ ਸਭ ਪਰੰਪਰਕ ਰੀਤਾਂ ਰਸਮਾਂ ਛਡ ਦਿਤੀਆਂ, ਉਹ ਦੇਵਤਿਆਂ ਆਦਿਕ ਦੀ ਆਸ ਛਡ ਕੇ 'ਖਾਲਸਾ ਵਰਨ' ਦੀ ਸ਼ਰਨ ਵਿਚ ਚਲਾ ਗਿਆ ਹੈ (੫੮, ੭੦, ੭੧)।

ਕੇਸਰ ਸਿੰਘ ਅਨੁਸਾਰ ਸਿੱਖੀ ਦੇ ਕੇਂਦਰੀ ਪ੍ਰਬੰਧ (ਸਿਧਾਂਤ) ਵਿਚ ਇਸ ਦੀ ਕਰਮਸ਼ੀਲਤਾ ਹੈ, ਦੂਜੇ ਸ਼ਬਦਾਂ ਵਿਚ ਜੋ ਗੁਰੂ ਕਹਿੰਦਾ ਹੈ, ਉਸ ਨੂੰ ਮੰਨਿਆ ਜਾਵੇ ਤਾਂ ਹੀ ਸਿਖ ਅਖਵਾਇਆ ਜਾ ਸਕਦਾ ਹੈ, ਭਾਵ ਗੁਰੂ ਦੇ ਬਚਨ ਮੰਨਣਾ ਹੀ ਸਿਖੀ ਹੈ (੭੩)। ਬਾਬੇ ਨਾਨਕ ਦਾ ਧਰਮ ਸਿਦਕ, ਅਣਖ ਦੀ ਮੰਗ ਕਰਦਾ ਹੈ, ਭਾਵ ਸਿਖੀ ਸਿਦਕ ਦਾ ਨਾਂ ਹੈ। ਭੇਖੀ ਜਾਂ ਭੇਖ ਧਾਰਿਆਂ ਸਿਖੀ ਪ੍ਰਾਪਤ ਨਹੀਂ ਹੁੰਦੀ (੧੨੪,

੧੩੨), ਇਸ ਕਰਕੇ ਕੇਸਰ ਸਿੰਘ ਮਹਿਸੂਸ ਕਰਦਾ ਹੈ ਕਿ ਸਿਖੀ ਭੇਖ ਵਿਚ ਹਰੇਕ ਆਦਮੀ ਨੂੰ ਸਿੱਖ ਨਾ ਸਮਝਿਆ ਜਾਵੇ। ਕੇਸਰ ਸਿੰਘ ਸਿਖਾਂ ਨੂੰ ਚਾਰ ਪ੍ਰਕਾਰ ਦੇ ਮੰਨਦਾ ਹੈ (੧੯੫, ੧੬੫) ਅਤੇ ਉਹ ਚਾਰੇ ਪ੍ਰਕਾਰਾਂ ਦੇ ਸਿਖਾਂ ਵਿੱਚੋਂ ਅਸਲ ਸਿਖ ਉਨ੍ਹਾਂ ਨੂੰ ਮੰਨਦਾ ਹੈ ਜੋ ਗੁਰੂ ਦੇ ਮਨ-ਤਨ ਕਰਕੇ ਕਰੀਬ ਰਹਿਣ ਅਤੇ ਗੁਰ ਬਚਨਾਂ ਨੂੰ ਸਤਿ ਕਰਕੇ ਮੰਨਣ, ਅਜਿਹੇ ਸਿਖਾਂ ਨੂੰ ਕੇਸਰ ਸਿੰਘ 'ਦੀਦਾਰੀ' ਕਹਿੰਦਾ ਹੈ। ਕੇਸਰ ਸਿੰਘ ਨੂੰ ਰੌਲੇ ਦੇ ਸਿਖ ਬਿਲਕੁਲ ਪ੍ਰਵਾਨ ਨਹੀਂ। ਸਿਖੀ ਤਾਂ ਸੀਸ ਦੀ ਮੰਗ ਕਰਦੀ ਹੈ, ਨਿਰੇ ਭੇਖ ਦੀ ਨਹੀਂ (੮੫, ੧੬੫)। ਕੇਸਰ ਸਿੰਘ ਅਨੁਸਾਰ ਪੰਥ ਗੁਰੂ ਦਾ ਹੈ ਤੇ ਗੁਰੂ ਨੇ ਇਹ ਪੰਥ ਅਕਾਲ ਦੀ ਸ਼ਰਨ ਵਿਚ ਪਾਇਆ ਹੈ। ਇਸੇ ਕਰਕੇ ਸਿਖ ਅਕਾਲ ਦਾ ਜਾਪ ਕਰਦੇ ਹਨ। ਪੰਥ ਨੂੰ ਗੁਰੂ ਨੇ ਆਪ ਰਾਜ ਦਿਤਾ ਹੈ, ਤਾਂ ਕਿ ਗਰੀਬ ਦੀ ਰਖਿਆ ਹੋ ਸਕੇ। ਪੰਥ ਵਿਚ ਚਾਰੇ ਵਰਨ ਬਿਨਾ ਕਿਸੇ ਰੋਕ-ਟੋਕ ਦੇ ਆਏ ਤੇ ਇਸ ਤਰਾਂ ਪਹਿਲੀ ਵਾਰ ਰਾਜ' ਸ਼ੂਦਰ ਦੇ ਘਰ ਆਇਆ (੧੦੩, ੧੩੦, ੧੯੩)।

'ਮਹਿਮਾ ਪ੍ਰਕਾਸ਼' ਦਾ ਕਰਤਾ ਸਿਧ ਕਰਦਾ ਹੈ ਕਿ ਇਸ ਪੰਥ ਦਾ ਆਰੰਭ ਦੈਵੀ ਹੈ ਤੇ ਇਸ ਦਾ ਉਦੇਸ਼ ਸਚ ਦਾ ਪਸਾਰ ਕਰਨਾ ਅਤੇ ਸੰਸਾਰ ਵਿਚੋਂ ਕੂੜ ਖਤਮ ਕਰਨਾ ਹੈ। ਕਰਤਾ ਅਨੁਸਾਰ ਇਸ ਧਰਮ ਦਾ ਇਕ ਬੁਨਿਆਦੀ ਲਛਣ 'ਅਮਲ' ਕਰਨਾ ਹੈ, 'ਪੜ੍ਹੇ-ਗੁਣੇ' ਦੀ ਬਹੁਤੀ ਮਹਤਾ ਨਹੀਂ "ਪੜੇ ਗੁੜੇ ਸਾਬਾਸਾ ਨਾਹੀ, ਅਮਲ ਕਰਨਾ ਹੀ ਸਬਾਸ ਹੈ।" (੩੨੧)। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਲਜੁਗ ਅੰਦਰ ਧਰਮ ਦਾ 'ਪੰਥ' ਚਲਾਇਆ ਹੈ, ਜਿਹੜਾ ਹੋਰ ਸਭ ਰਾਹਾਂ ਨਾਲੋਂ ਨਾ ਕੇਵਲ ਵਖਰਾ ਹੀ ਹੈ, ਸਗੋਂ ਸਭ ਪਾਸੇ ਤੋਂ ਸੰਪੂਰਨ ਵੀ ਹੈ। ਇਹ ਇਕ 'ਰਾਜ' ਦੀ ਨਿਆਈਂ ਹੈ, ਜਿਸ ਨੂੰ 'ਧਰਮਰਾਜ' ਕਿਹਾ ਜਾ ਸਕਦਾ ਹੈ। ਇਸ 'ਰਾਜ' ਵਿਚ ਮੁਕਤੀ-ਭੁਗਤੀ, ਮੀਰੀ-ਪੀਰੀ ਸਭੋ ਕੁਝ ਹੈ। ਇਹ ਇਕ ਅਜਿਹੇ ਜਹਾਜ਼ ਦੀ ਨਿਆਈਂ ਹੈ, ਜਿਹੜਾ ਭਵਜਲ ਪਾਰ ਕਰਾ ਦਿੰਦਾ ਹੈ। ਕਰਤਾ ਅਨੁਸਾਰ ਇਸ 'ਪੰਥ ਪ੍ਰਬੰਧ' ਵਿਚ 'ਕਲਿ' ਦਾ ਪ੍ਰਵੇਸ਼ ਨਹੀਂ (ਭਾਗ-੪੦੬, ੪੦੮; ਭਾਗ-੭੫, ੨੧੩, ੨੩੬, ੨੪੧, ੨੬੫)।

ਭਾਈ ਰਤਨ ਸਿੰਘ ਅਨੁਸਾਰ ਪੰਥ ਨਾ ਤਾਂ ਵਿਚਾਰਧਾਰਾ ਮਾਤ੍ਰ ਹੈ ਤੇ ਨਾ ਹੀ ਕੋਈ ਫਿਰਕਾ ਜਾਂ ਸੰਪ੍ਰਦਾ, ਇਹ ਤਾਂ ਸੰਤ ਸਿਪਾਹੀ ਕਰਮ ਯੋਗੀਆਂ ਦੀ ਸਰਬੋਤਮ (ਪੂਰੀ ਤਰ੍ਹਾਂ ਵਿਉਂਤਬਧ) ਸੰਸਥਾ ਹੈ, ਜੋ ਜਬਰ ਨਾਲ ਜੂਝ ਕੇ ਲੋਕ-ਭਲਾਈ ਹਿਤ ਸਦਾ ਕਰਮਸ਼ੀਲ ਰਹਿੰਦੀ ਹੈ। ਸਮਾਜ ਦੇ ਹੇਠਲੇ ਵਰਗ ਵਿਚੋਂ ਉਠੇ ਆਮ ਲੋਕਾਂ ਦੀ ਸਿੱਖੀ ਸਿਧਾਂਤਾਂ ਪੁਰ ਦ੍ਰਿੜਤਾ ਨਾਲ ਉਸਰੀ ਇਨਕਲਾਬੀ ਰੁਚੀ ਤੇ ਸ਼ਕਤੀ ਦਾ ਇਤਿਹਾਸਕ ਪ੍ਰਗਟਾਵਾ 'ਪੰਥ' ਵਿਚ ਹੋਇਆ ਹੈ। ਪੰਥ ਰੂਪੀ 'ਪਾਤਸ਼ਾਹੀ' ਸਿਖਾਂ ਨੂੰ 'ਸ਼ਾਹ ਸਚੇ' ਨੇ ਆਪ ਦਿਤੀ ਹੈ। ਇਹ ਨਾ ਕਿਸੇ ਪਰੰਪਰਾ ਦਾ ਵਿਕਾਸ ਜਾਂ ਸੁਧਾਰ ਹੈ ਅਤੇ ਨਾ ਹੀ ਮਿਲਗੋਭਾ। ਭਾਈ ਰਤਨ ਸਿੰਘ ਕਹਿੰਦਾ ਹੈ ਕਿ ਇਹ ਗੱਲ ਕਰਾਮਾਤ ਤੋਂ ਘਟ ਨਹੀਂ ਕਿ 'ਸ਼ਾਹ' ਲੋਕ 'ਰਯਤ' ਤੋਂ ਕਿਵੇਂ ਹਾਰ ਗਏ? ਜਦੋਂ ਕਿ ਉਨ੍ਹਾਂ

(ਸ਼ਾਹਾਂ) ਕੋਲ ਤਾਂ ਸਮੁੰਦਰਾਂ ਤਕ ਜਗੀਰਾਂ ਅਤੇ ਜ਼ਖੀਰੇ ਸਨ:

*ਕਿਮ ਕਰ ਜਟਨ ਸ਼ਾਹਿ ਸੂਬੇ ਮਾਰੇ। ਸ਼ਾਹਿ ਰਯਤ ਤੇ ਕਿਮ ਕਰ ਹਾਰੇ।*
*ਬਾਈ ਸੂਬੇ ਮੁਗਲਨ ਪਾਹਿ। ਕਈ ਜ਼ਜ਼ੀਰੇ ਸਾਮੁੰਦ੍ਰ ਮਾਹਿ।*
*ਸਾਰੀ ਹਿੰਦ ਥੀ ਚੁਗਤਿਨਿ ਪਾਸ। ਕੌਣ ਗਜਬ ਕਰ ਏ ਭਏ ਨਾਸ।*
*ਰਯਤ ਛੇਲੀ ਸਮ ਹਾਕਮ ਸ਼ੇਰ। ਹਾਕਮ ਬਾਜ਼ ਔ ਰਯਤ ਬਟੇਰ।*
*ਛੇਲੀਅਨ ਮਾਰੇ ਸ਼ੇਰ ਕਿਮ ਕਿਮ ਬਟੇਰਨ ਮਾਰੇ ਬਾਜ।*
*ਔ ਹਾਕਮ ਮਾਰੇ ਰਯਤੈਂ ਯਹ ਕਰਮਾਤਹਿ ਕਾਜ। (੫)*

ਇਸ ਡਾਢੇ 'ਪੰਥ' ਵਿਚ ਦੈਵੀ ਸ੍ਰੋਤ ਤੋਂ ਪ੍ਰਾਪਤ ਹੋਈ 'ਸਕਤਿ ਬਲ' ਹੀ ਸੀ (ਹੈ ਇਨ ਮੈ ਕਿਛ ਸਕਤਿ ਬਲ ਕੈ ਕਿਸ ਡਾਢੈ ਪੰਥ। ੫), ਜਿਸ ਨਾਲ ਇਹ 'ਕਰਾਮਾਤ' ਵਾਪਰੀ, ਨਹੀਂ ਘਟੋ-ਘਟ ਹਿੰਦ ਦੇ ਇਤਿਹਾਸ ਵਿਚ ਐਸਾ ਕੋਈ ਹਵਾਲਾ ਪ੍ਰਾਪਤ ਨਹੀਂ, ਜਦੋਂ ਗਰੀਬ ਲੋਕ 'ਪਾਤਸ਼ਾਹ' ਅਖਵਾਏ ਹੋਣ (ਜਗਜੀਤ ਸਿੰਘ, *ਇਨਕਲਾਬੀ ਲਹਿਰਾਂ ਦੇ ਪ੍ਰਸੰਗ ਵਿਚ ਸਿਖ ਲਹਿਰ*, ਪੰਨਾ ੭)। ਸੋ 'ਪੰਥ' ਕੇਵਲ ਨਿਵੇਕਲਾ ਹੀ ਨਹੀਂ, ਸਗੋਂ 'ਪਾਤਸ਼ਾਹ' ਵੀ ਹੈ। ਭੰਗੂ ਦੇ ਸ਼ਬਦਾਂ ਵਿਚ ਦੁਸ਼ਟਾਂ (ਮੁਗਲ ਬਾਦਸ਼ਾਹ, ਬੂਟੇ ਸ਼ਾਹ, ਸ਼ਾਹਾਂ ਆਦਿ) ਨੇ 'ਪੰਥ' ਨੂੰ 'ਰਯਤ' ਕਹਿ ਕੇ ਛੁਟਿਆਣ ਦੀ ਕੋਸ਼ਿਸ ਕੀਤੀ ਹੈ, ਇਹ ਤਾਂ 'ਆਦਿ' ਤੋਂ ਹੀ ਜ਼ਬਰ ਵਿਰੁਧ ਘੁਲਦਾ ਰਿਹਾ ਹੈ :

*ਪੰਥ ਆਦਿ ਤੈ ਘੁਲਤੈ ਆਯੋ। ਦੁਸਟ ਪਾਤਸਾਹੈ ਰਯਤ ਸੁਨਾਯੋ। (੪)*

ਰਤਨ ਸਿੰਘ ਅਨੁਸਾਰ ਗੁਰੂ ਪੰਥ ਵਿਚ ਆਉਣ ਵਾਲੇ ਫਿਰ ਕਿਸੇ ਓਪਰੀ ਜਾਂ ਬਾਹਰੀ ਮੁਕਤੀ ਵਿਚ ਵਿਸ਼ਵਾਸ ਨਹੀਂ ਰਖਦੇ, ਮੁਕਤਿ-ਭੁਗਤਿ ਸਭ ਗੁਰੂ ਪੰਥ ਦੇ ਪ੍ਰਬੰਧ ਵਿਚ ਹੀ ਪ੍ਰਾਪਤ ਹੋ ਜਾਂਦੀ ਹੈ (੧੭੭)। ਪੰਥ ਸਾਜਣਾ ਦੀ ਇਤਿਹਾਸਕ ਘਟਨਾ ਦਾ ਉਲੇਖ ਕਰਦਿਆਂ ਰਤਨ ਸਿੰਘ ਇਸ ਦੇ ਉਦੇਸ਼ ਦਾ ਜ਼ਿਕਰ ਕਰਦਾ ਹੈ ਕਿ ਪੰਜ ਭੁਜੰਗੀ (ਪੰਜ ਪਿਆਰੇ) ਸਾਜ ਕੇ ਗੁਰੂ ਜੀ ਨੇ ਚਾਰੇ ਵਰਨ ਇਕ ਥਾਂ ਇਕੋ ਜਿਹੇ ਕਰ ਦਿੱਤੇ (੩੪)। ਇਸ ਤਰ੍ਹਾਂ ਚਾਰੇ ਵਰਨਾਂ ਦੇ ਗਰੀਬ ਲੋਕ ਬਾਬੇ ਨਾਨਕ ਦੀ ਸ਼ਰਨ ਵਿਚ ਆ ਗਏ ਤੇ ਉਨ੍ਹਾਂ ਦੀਆਂ ਸਭ ਚਿੰਤਾਵਾਂ (ਜਾਤ-ਪਾਤ, ਸੁਚ-ਭਿਟ, ਪਾਖੰਡ ਆਦਿ) ਮਿਟ ਗਈਆਂ। ਉਨ੍ਹਾਂ ਨੂੰ ਸਭ ਤੋਂ ਵਡਾ ਸ਼ਹੀਦੀ ਪਦ ਪ੍ਰਾਪਤ ਹੋਇਆ (੧੭੩)। ਗਰੀਬਾਂ ਦਾ ਸਹਾਰਾ (੪੧੩) ਗੁਰੂ ਪੰਥ, ਸਦੀਆਂ ਤੋਂ ਲਤਾੜੇ ਲੋਕਾਂ ਦਾ ਮਸੀਹਾ ਬਣ ਕੇ ਸਾਹਮਣੇ ਆਇਆ। 'ਜਿਨ ਕੀ ਜਾਤ ਪਾਤ ਕੁਲ ਨਾਹੀ' ਸੀ ਤਿਨ੍ਹਾਂ ਨੇ ਪਾਤਸ਼ਾਹੀ ਨੂੰ ਹਥ ਪਾਇਆ। ਜਿਨ੍ਹਾਂ ਨੇ ਇਸ ਪੰਥ ਦੇ ਨਿਵੇਕਲੇ ਰਾਹ ਦੀ ਚੋਣ ਕਰ ਲਈ, ਉਨ੍ਹਾਂ ਵਿਚ ਐਨੀ ਦ੍ਰਿੜਤਾ (ਸ਼ਕਤਿ) ਆ ਗਈ ਕਿ ਉਹ ਚਿੜੀਆਂ-ਰੂਪ ਹੁੰਦੇ ਹੋਏ ਬਾਜ-ਰੂਪੀ ਜ਼ਾਬਰਾਂ ਨੂੰ ਜਾ ਪਏ (ਜਿਨ ਸ਼ਾਹ ਨਾਨਕ ਚਰਨ ਪ੍ਰਸਾਏ। ਤਿਨ ਮੈਂ ਸ਼ਕਤਿ ਇਤੀ ਭਈ ਆਏ। ਚਿੜੀਅਨ ਤੇ ਉਨ ਬਾਜ ਕੁਹਾਏ। ਛੇਲਨ ਕੋਲੋਂ ਸ਼ੇਰ ਤੁੜਾਏ। ੭)। ਰਤਨ ਸਿੰਘ ਅਨੁਸਾਰ ਸਮੁਚਾ ਸਿਖ ਪੰਥ ਗਰੀਬਾਂ ਦੇ ਹਕ ਵਿਚ ਹੀ

ਭੁਗਤਿਆ, ਜਿਹੜੀਆਂ ਨੀਚ-ਜਾਤੀਆਂ ਨੇ ਕਦੇ ਸੁਪਨੇ ਵਿਚ ਵੀ ਆਜ਼ਾਦੀ ਦਾ ਨਾਂ ਤਕ ਨਹੀਂ ਸੁਣਿਆ ਸੀ, ਪੰਥ ਨੇ ਉਨ੍ਹਾਂ ਨੂੰ ਪਾਤਿਸ਼ਾਹੀ ਬਖਸ਼ੀ:

*ਸਤ ਸਨਾਤਿ ਔ ਬਾਰਹਜਾਤ। ਜਾਨਤ ਨਹਿ ਰਾਜਨੀਤ ਕੀ ਬਾਤ।*
*ਜਟ ਬੂਟ ਕਹਿ ਜਿਹ ਜਗ ਮਾਂਹੀ। ਬਣੀਏ ਬਕਾਲ ਕਿਰਾੜ ਖਤ੍ਰੀ ਸਦਾਈ।*
*ਲੁਹਾਰ ਤ੍ਰਖਾਣ ਹੁਤ ਜਾਤ ਕਮੀਨੀ। ਛੀਪੋ ਕਲਾਲ ਨੀਚਨ ਪੈ ਕ੍ਰਿਪਾ ਕੀਨੀ।*
*ਗੁਜਰ ਗੁਾਰ ਹੀਰ ਕਮਜਾਤਿ। ਕੰਬੋਇ ਸੂਦਨ ਕੋਇ ਪੂਛੇ ਨ ਬਾਤ।*
*ਝੀਵਰ ਨਾਈ ਰੋੜੇ ਘੁਮਿਆਰ। ਸਾਇਣੀ ਸੁਨਿਆਰੇ ਚੂੜੇ ਚਮਿਆਰ।*
*ਔ ਬਾਹਮਣ ਹੁਤੇ ਮੰਗਵਾਰ। ਬਹੁਰੂਪੀਏ ਲੁਬਾਣੇ ਔ ਘੁਮਿਆਰ।*
*ਇਨ ਗਰੀਬਨ ਹਮ ਦਯੈ ਪਾਤਸਾਹੀ। ਏ ਯਾਦ ਰਖੈਂ ਹਮਰੀ ਗੁਰਿਆਈ। (੩੨)*

ਵਿਚਾਰਾਧੀਨ ਰਚਨਾਵਾਂ ਵਿਚੋਂ 'ਸ੍ਰੀ ਗੁਰੁ ਪੰਥ ਪ੍ਰਕਾਸ਼' ਇਕ ਅਜਿਹੀ ਰਚਨਾ ਹੈ, ਜਿਸ ਨੇ ਸਿਖ ਪੰਥ ਦੇ ਰਾਜਨੀਤਿਕ ਸ਼ਕਤੀ ਬਣਨ ਨੂੰ ਜ਼ੋਰਦਾਰ ਤਰੀਕੇ ਨਾਲ ਜਾਇਜ਼ ਠਹਿਰਾਇਆ ਹੈ। ਇਸ ਪ੍ਰਤੀ ਇਸ ਰਚਨਾ ਦਾ ਕਰਤਾ 'ਪਾਤਸ਼ਾਹੀ' ਸ਼ਬਦ ਇਸਤੇਮਾਲ ਕਰਦਾ ਹੈ। ਰਤਨ ਸਿੰਘ ਭੰਗੂ 'ਪਾਤਸ਼ਾਹੀ ਦਾਅਵੇ' ਦੀ ਪੁਸ਼ਟੀ ਲਈ ਗੁਰਬਾਣੀ, ਸਿੱਖ ਇਤਿਹਾਸ ਅਤੇ ਮਿਥ ਵਿਚੋਂ ਉਦਾਹਰਨਾਂ ਲੈਂਦਾ ਹੈ ਤੇ ਇਸ ਨੂੰ ਦੈਵੀ ਹਕਾਂ ਨਾਲ ਜੋੜਦਾ ਹੈ। ਭਾਈ ਰਤਨ ਸਿੰਘ ਦਾ ਕੇਂਦਰੀ ਬਿੰਦੂ ਇਹ ਹੈ ਕਿ ਆਜ਼ਾਦੀ, ਪਾਤਸ਼ਾਹੀ, ਰਾਜ ਇਹ ਸਿਖ ਪੰਥ ਦੇ 'ਪ੍ਰਬੰਧਕੀ' ਅਤੇ ਦੈਵੀ ਹਕ ਹਨ।

## ੬. ਹੋਰ ਪ੍ਰਬੰਧਕੀ ਸੰਸਥਾਵਾਂ

ਲੰਗਰ, ਮੰਜੀ, ਗੁਰਮਤਾ, ਅਕਾਲ ਤਖਤ, ਅੰਮ੍ਰਿਤ, ਗੁਰਦੁਆਰਾ ਸਾਹਿਬ ਆਦਿ ਸੰਸਥਾਵਾਂ ਨੇ ਪੰਥ ਨੂੰ ਏਕਤਾ ਦੇ ਸੂਤਰ ਵਿਚ ਪਰੋ ਕੇ ਸਿਖੀ ਨੂੰ ਇਕ ਸੰਗਠਿਤ ਸਮਾਜ (ਸਿੱਖ ਸਮਾਜ) ਦਾ ਰੂਪ ਦਿਤਾ ਹੈ। ਇਹ ਸੰਸਥਾਵਾਂ ਸਦਕਾ ਹੀ ਅਠ੍ਹਾਰਵੀਂ ਸਦੀ ਦੇ ਅਤਿ ਬਿਖੜੇ ਦੌਰ ਵਿਚ ਸਿਖ ਆਪਣੀ ਹੋਂਦ ਨੂੰ ਕਾਇਮ ਰਖ ਸਕੇ ਤੇ ਪੰਥ ਆਪਣੇ-ਆਪ ਨੂੰ ਇਕ ਕੌਮ ਵਜੋਂ ਵਿਕਸਿਤ ਕਰਨ ਵਿਚ ਕਾਮਯਾਬ ਰਿਹਾ। ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਤੇ ਸੰਸਥਾਵਾਂ ਦੀ ਨੀਂਹ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਰਖ ਦਿਤੀ ਸੀ, ਪਰ ਇਸ ਦਾ ਸੰਪੂਰਨ ਰੂਪ ਦਸਵੇਂ ਪਾਤਸ਼ਾਹ ਵੇਲੇ ਲੰਮੀ ਘਾਲਣਾ ਤੋਂ ਬਾਅਦ ਹੋਇਆ ਅਤੇ ਕਈ ਸੰਸਥਾਵਾਂ ਜਿਵੇਂ ਗੁਰਮਤਾ ਜਾਂ ਸਰਬਤ ਖਾਲਸਾ ਆਦਿ ਸਮੇਂ ਨਾਲ ਸਮਕਾਲੀ ਪ੍ਰਸਥਿਤੀਆਂ ਦੇ ਸਨਮੁਖ ਸੰਕਟ ਕਾਰਨ ਹੋਂਦ ਵਿਚ ਆਈਆਂ, ਭਾਵੇਂ ਕਿ ਉਨ੍ਹਾਂ ਦੇ ਸਿਧਾਂਤਿਕ ਆਧਾਰ ਸਿੱਖ ਚਿੰਤਨ ਵਿਚ ਹੀ ਪਏ ਹਨ। ਇਥੇ ਅਸੀਂ ਵਿਚਾਰਾਧੀਨ ਸਿਖ ਸਾਹਿਤ ਵਿਚੋਂ ਪ੍ਰਾਪਤ ਹੁੰਦੇ ਕੁਝ ਉਨ੍ਹਾਂ ਵਿਚਾਰਾਂ ਦਾ ਵਿਸ਼ਲੇਸ਼ਣ ਕਰ ਰਹੇ ਹਾਂ, ਜਿਹੜੇ ਉਪਰੋਕਤ ਸੰਸਥਾਵਾਂ ਦੇ ਸਿਧਾਂਤਕ ਅਧਾਰਾਂ ਉੱਪਰ ਪ੍ਰਬੰਧਾਤਮਕ ਰੋਸ਼ਨੀ ਪਾ ਰਹੇ ਹਨ।

## ੭. ਸੰਗਤ ਅਤੇ ਪੰਗਤ

'ਗੁਰ ਸੋਭਾ' ਦੇ ਕਰਤਾ ਅਨੁਸਾਰ ਸਤਿਸੰਗਤ ਹੀ ਇਕ ਐਸਾ ਪ੍ਰਬੰਧ/ਸਾਧਨ ਹੈ ਜਿਥੇ ਮਨੁਖ ਆਪਣੇ ਆਦਰਸ਼ ਦੀ ਪੂਰਤੀ ਕਰਦਾ ਹੈ, ਭਾਵ ਪਰਮਾਤਮਾ ਦੀ ਪ੍ਰਾਪਤੀ (ਭੇਵ) ਸਤਿਸੰਗਤ ਵਿਚ ਹੀ ਹੁੰਦੀ ਹੈ: ਸਤਸੰਗਤਿ ਮੈ ਪਾਈਐ ਕਰਨਹਾਰ ਕੇ ਭੇਵ (੧੯੨)। ਸੰਗਤ ਵਿਚ ਜਾਣ ਦਾ ਤਰੀਕਾ ਦਸਦਾ ਹੋਇਆ 'ਗੁਰਬਿਲਾਸ ੬' ਦਾ ਕਰਤਾ ਲਿਖਦਾ ਹੈ ਕਿ ਸਾਧ ਸੰਗਤ ਵਿਚ ਕਿਸੇ ਕਿਸਮ ਦੇ ਭੇਖ ਜਾਂ ਪਾਖੰਡ ਨੂੰ ਨਾਲ ਲੈ ਕੇ ਨਹੀਂ ਜਾਈਦਾ, ਸਗੋਂ ਨਿਮਰ ਭਾਵੀ ਹੋ ਕੇ ਜਾਈਦਾ ਹੈ (੧੪, ੩੬)। ਗੁਰੂ ਘਰ ਵਿਚ ਲੰਗਰ ਅਤੇ ਪੰਗਤ (ਦੇ ਪ੍ਰਬੰਧ) ਬਾਰੇ ਲਿਖਦਾ ਹੋਇਆ ਕਰਤਾ ਲਿਖਦਾ ਹੈ ਕਿ ਗੁਰੂ ਘਰ ਵਿਚ ਲੰਗਰ ਦੀ ਅਹਿਮ ਥਾਂ ਹੈ ਅਤੇ ਇਹ ਸਦਾ ਤੁਰਿਆ ਭਾਵ ਚਲਦਾ ਹੀ ਰਹਿੰਦਾ ਹੈ (੭੬੯)। ਇਹ ਚਹੁ ਵਰਨਾਂ ਵਿਚ ਸਾਂਝਾ ਹੈ, ਜਿਥੇ ਰਾਜੇ ਤੋਂ ਲੈ ਕੇ ਭਿਖਾਰੀ ਤਕ ਆਉਂਦੇ ਹਨ। ਗੁਰੂ ਸਾਹਿਬ ਆਪ ਵੀ ਚਹੁ ਵਰਨਾਂ ਦੀਆਂ ਸਿੱਖ ਸੰਗਤਾਂ ਵਿਚ ਬੈਠ ਕੇ, ਭਾਵ ਪੰਗਤ ਵਿਚ ਹੀ ਲੰਗਰ ਛਕਦੇ ਹਨ (੩੯੫)।

'ਮਹਿਮਾ ਪ੍ਰਕਾਸ਼' ਦੇ ਕਰਤਾ ਸਰੂਪ ਦਾਸ ਨੇ ਪੰਥ ਦੀਆਂ ਮੁਖ ਸੰਸਥਾਵਾਂ ਲੰਗਰ, ਪੰਗਤ ਆਦਿ ਬਾਰੇ ਵਿਸਤਾਰ ਨਾਲ ਲਿਖਿਆ ਹੈ। ਕਰਤਾ ਲੰਗਰ ਸੰਸਥਾ ਦੇ ਪ੍ਰਬੰਧ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਹੀ ਮੰਨਦਾ ਹੈ। ਸਾਖੀ 'ਸਿਧ ਮਤੇ ਕੀ' ਵਿਚ ਲੰਗਰ ਸੰਸਥਾ ਦੇ ਇਕ ਵਿਵਸਥਿਤ, ਪ੍ਰਬੰਧਕੀ ਸਰੂਪ ਦਾ ਇਸ਼ਾਰਾ ਮਿਲਦਾ ਹੈ। ਗੁਰੂ ਅੰਗਦ ਦੇਵ ਜੀ ਵੇਲੇ ਇਹ ਸੰਸਥਾ ਹੋਰ ਨਿਖਰਵੇਂ ਰੂਪ ਵਿਚ ਸਾਹਮਣੇ ਆ ਗਈ ਸੀ। ਗੁਰੂ ਅੰਗਦ ਜੀ 'ਲੰਗਰ' ਵਿਚ ਖੁਦ ਸ਼ਾਮਿਲ ਹੁੰਦੇ ਤੇ ਨਾਲ ਉਨ੍ਹਾਂ ਦੇ ਸੰਗੀ-ਸਾਥੀ ਵੀ (ਭਾਗ-੩੦੪, ਭਾਗ-੮੪)।

ਸੰਗਤ ਸੰਸਥਾ ਦੇ ਮੁਢ ਨੂੰ ਭਾਈ ਰਤਨ ਸਿੰਘ ਭੰਗੂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਜੋੜਿਆ ਹੈ। ਉਸ ਅਨੁਸਾਰ ਗੁਰੂ ਸਾਹਿਬ ਜਿਥੇ ਵੀ ਗਏ, ਉਥੇ ਉਥੇ ਸਿੱਖ ਇਕਠੇ ਹੁੰਦੇ ਗਏ ਤੇ ਸੰਗਤਾਂ ਬਣਦੀਆਂ ਗਈਆਂ (੧੮), ਅਜਿਹੀ ਸੰਗਤ ਹੀ ਧਰਮਸ਼ਾਲਵਾਂ ਦਾ ਰੂਪ ਲੈ ਗਈਆਂ, ਭਾਵ ਜਿਥੇ ਜਿਥੇ ਸੰਗਤ ਜੁੜਨ ਲੱਗੀ, ਉਥੇ ਹੀ ਧਰਮਸ਼ਾਲਾਵਾਂ ਬਣ ਗਈਆਂ, ਇਸ ਤਰ੍ਹਾਂ ਧਰਮਸ਼ਾਲਾ ਵੀ ਪਹਿਲੇ ਗੁਰੂ ਸਾਹਿਬ ਵੇਲੇ ਹੀ ਪ੍ਰਬੰਧਤ ਕੀਤੀ ਗਈ (੧੮)।

## ੮. ਅਕਾਲ ਤਖਤ ਸਾਹਿਬ ਤੇ ਮੀਰੀ-ਪੀਰੀ

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਸਥਾਪਿਤ ਕੀਤੀਆਂ ਸੰਸਥਾਵਾਂ ਵਿਚੋਂ ਸ੍ਰੀ ਅਕਾਲ ਤਖਤ ਸਾਹਿਬ ਤੇ ਮੀਰੀ-ਪੀਰੀ ਪ੍ਰਮੁਖ ਹਨ। ਸ੍ਰੀ ਗੁਰੂ ਅਰਜਨ ਦੇਵ ਜੀ, ਸਿੱਖੀ ਵਿਗਾਸ ਦੇ ਭਵਿਖਤ ਸਮੇਂ ਵਿਚਲੀਆਂ ਔਕੜਾਂ ਨੂੰ ਭਾਂਪਦਿਆਂ ਸੂਰਬੀਰ ਸਿਖਾਂ ਨੂੰ, ਸਿੱਖਾਂ ਦੀ ਭਗਤਮਾਲਾ ਅਨੁਸਾਰ, ਬਚਨ ਕਰਦੇ ਹਨ ਕਿ "ਅਸੀਂ ਜੋ ਸਸਤਰ ਪਕੜਨੇ ਹੈਨਿ ਸੋ ਗੁਰੂ ਹਰਿਗੋਬਿੰਦ ਦਾ ਰੂਪ ਧਾਰਕੇ ਪਕੜਨੇ ਹੈਨਿ ... ਸਸਤਰਾਂ ਦੀ

ਵਿਦਿਆ ਕਰਿ ਮੀਰ ਦੀ ਮੀਰੀ ਖਿਚ ਲੈਣੀ ਤੇ ਸਬਦ ਦੀ ਪ੍ਰੀਤ ਸਮਝ ਕਰਿ ਪੀਰ ਦੀ ਪੀਰੀ ਲੈ ਲੈਣੀ ਹੈ" (੧੩੯-੪੦)। 'ਗੁਰਬਿਲਾਸ ਪਾਤਸ਼ਾਹੀ ੬' ਦਾ ਕਰਤਾ ਸ੍ਰੀ ਅਕਾਲ ਤਖਤ ਤੇ ਮੀਰੀ-ਪੀਰੀ ਦੀ ਸੰਸਥਾ ਨੂੰ ਦੈਵੀ ਤਤ ਨਾਲ ਜੋੜਦਾ ਹੈ। ਇਨ੍ਹਾਂ ਸੰਸਥਾਵਾਂ ਦਾ ਮਿਸ਼ਨ ਵੀ ਦੈਵੀ ਹੈ। ਕਰਤਾ ਅਨੁਸਾਰ ਅਕਾਲ ਪੁਰਖ ਨੇ ਆਪ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਅਕਾਲ ਤਖਤ ਬਣਾਉਣ ਦਾ ਹੁਕਮ ਕੀਤਾ ਹੈ, ਇਥੋਂ ਤਕ ਕਿ ਥਾਂ ਤੇ ਨਾਂ ਦੀ ਚੋਣ ਵੀ ਅਕਾਲ ਪੁਰਖ ਨੇ ਆਪ ਕੀਤੀ ਹੈ (੨੦੫)। ਅਕਾਲ ਪੁਰਖ ਨੇ ਧਰਤੀ ਦਾ ਭਾਰ ਹਰਨ ਅਤੇ ਮੀਰੀ-ਪੀਰੀ ਦੀਆਂ ਕਿਰਪਾਨਾਂ ਧਾਰਨ ਕਰਨ, ਭਾਵ ਸਿਖਾਂ ਵਿਚ ਅਜਿਹਾ 'ਪ੍ਰਬੰਧ' ਕਰਨ ਲਈ ਸ੍ਰੀ ਗੁਰੂ ਹਰਿਗੋਬਿੰਦ ਜੀ ਨੂੰ ਆਪ ਕਿਹਾ ਹੈ:

*ਤਾ ਤੇ ਇਹ ਠਾਂ ਤਖਤ ਸਵਾਰੋ। ਮੇਰੋ ਨਾਮੁ ਤਾਹਿ ਮੈ ਧਾਰੋ।*
*ਤਖਤ ਅਕਾਲ ਨਾਮੁ ਤਿਹ ਕੀਜੈ। ...*
*ਮੀਰੀ ਪੀਰੀ ਦੋਊ ਧਾਰੋ। ਧਰਾ ਭਾਰੁ ਸਭਿ ਦੂਰਿ ਨਿਵਾਰੋ ॥ (੨੦੫)*

ਅਕਾਲ ਤਖਤ ਸਾਹਿਬ ਦੀ ਮਹਿਮਾ ਤੇ ਉਦੇਸ਼ ਬਿਆਨ ਕਰਦਾ ਹੋਇਆ ਕਰਤਾ ਲਿਖਦਾ ਹੈ ਕਿ ਤਖਤ ਦੀ ਸੁੰਦਰਤਾ ਤੇ ਮਹਾਨਤਾ ਸਾਹਮਣੇ ਬੈਕੁੰਠ ਵੀ ਸ਼ਰਮਿੰਦਾ ਹੋ ਗਿਆ। ਗੁਰੂ ਸਾਹਿਬ ਨੇ ਬਚਨ ਕੀਤਾ ਕਿ ਸਮਾਂ ਪਾ ਕੇ ਇਹ ਅਪਾਰ ਬਣੇਗਾ। ਆਪਣੇ ਹਥਾਂ ਨਾਲ ਇਹ ਜਹਾਜ਼ ਰੂਪੀ ਤਖਤ ਬਣਾ ਕੇ ਜਗਤ ਨੂੰ ਗ਼ੁਲਾਮੀਆਂ ਦੇ ਭਵਸਾਗਰ ਵਿਚੋਂ ਤਰਨ ਲਈ (ਪ੍ਰਬੰਧਕੀ) ਸਹਾਰਾ ਦੇ ਦਿੱਤਾ:

*ਸ੍ਰੀ ਗੁਰੁ ਦਿਖਿ ਮੁਖਿ ਬਚਨ ਉਚਾਰਾ। ਪਾਇ ਸਮਾ ਇਹੁ ਬਨੇ ਅਪਾਰਾ।*
*ਸੁੰਦਰ ਸ੍ਵਰਨ ਬਡੀ ਛਬਿ ਪਾਵੈ। ਦੇਖਿ ਨਾਕ ਬੈਕੁੰਠ ਲਜਾਵੈ॥*
*ਇਹ ਬਿਧਿ ਤਖਤ ਬਨਾਇਯੋ ਸ੍ਰੀ ਗੁਰ ਅਪਨੈ ਹਾਥ।*
*ਮਨਹੁ ਜਹਾਜ ਜਗੁ ਤਰਨ ਕੋ ਰਚਯੋ ਸੁ ਦੀਨਾਨਾਥ॥ (੨੧੦)*

ਇਸ ਤਰ੍ਹਾਂ ਜਾਪਦਾ ਹੈ ਮੀਰੀ-ਪੀਰੀ ਦੀ ਸੰਸਥਾ ਪ੍ਰਤੀ ਜਿਵੇਂ ਛਿਬਰ ਇਸ ਨੂੰ ਰਾਜ-ਜੋਗ ਦੇ ਅਰਥਾਂ ਵਿਚ ਲੈ ਰਿਹਾ ਹੋਵੇ (੯੬)।

## ੯. ਪੰਚ ਪ੍ਰਧਾਨੀ ਪ੍ਰਬੰਧ

ਗੁਰਬਿਲਾਸ ੬ ਦਾ ਕਰਤਾ ਸੰਕਲਪ ਰੂਪ 'ਪੰਜ' ਸ਼ਬਦ ਨਾਲ ਜਜ਼ਬਾਤੀ ਤੌਰ 'ਤੇ ਜੁੜਿਆ ਹੋਇਆ ਹੈ, ਸ਼ਾਇਦ ਇਸੇ ਕਰਕੇ ਹੀ ਉਹ ਹਰ (ਇਤਿਹਾਸਕ) ਘਟਨਾ ਵਿਚ 'ਪੰਜ' ਦੀ ਕਿਸੇ ਨਾ ਕਿਸੇ ਰੂਪ ਵਿਚ ਮੌਜੂਦਗੀ ਵੇਖਦਾ ਹੈ, ਮਿਸਾਲ ਲਈ: ਜਦੋਂ ਗੁਰੂ ਸਾਹਿਬ ਨੂੰ ਵਜੀਰ ਖਾਂ ਮਿਲਦਾ ਹੈ ਤਾਂ ਗੁਰੂ ਸਾਹਿਬ ਨਾਲ 'ਪੰਜ' ਸਿੱਖ ਸ਼ਸਤਰ-ਬਸਤਰ ਵਿਚ ਤਿਆਰ-ਬਰ-ਤਿਆਰ ਮਿਲਦੇ ਹਨ (੨੩੫)। ਵੈਸੇ ਵੀ ਗੁਰੂ ਸਾਹਿਬ ਨਾਲ ਅਕਸਰ 'ਪੰਜ' ਸਿਖ ਰਹਿੰਦੇ ਹਨ (੨੪੬)। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦਿੱਲੀ ਸ਼ਹਾਦਤ ਦੇਣ ਜਾਂਦੇ ਹਨ ਤਾਂ ਉਨ੍ਹਾਂ ਨਾਲ ਵੀ 'ਪੰਜ' ਸਿੱਖ

ਹਨ (੨੪੦)। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਹਜੂਰੀ ਵਿਚ 'ਸ਼ਾਹ' '੫੦੦' ਰੁਪਏ ਭੇਟਾ ਦਿੰਦਾ ਹੈ, ਚੰਦੂ ਨੂੰ ਹਰੇਕ ਸਿੱਖ ਦੁਆਰਾ 'ਪੰਜ' ਜੁਤੀਆਂ ਖਾਣ ਦੀ ਸਜ਼ਾ ਮਿਲਦੀ ਹੈ, ਜਦੋਂ ਕਿਸੇ ਕਾਰਜ ਗੁਰੂ ਸਾਹਿਬ ਭਾਈ ਬੁਢੇ (ਬਾਬਾ ਬੁੱਢਾ ਸਾਹਿਬ) ਨੂੰ ਬੁਲਾਉਂਦੇ ਹਨ ਤਾਂ 'ਪੰਜ' ਸਿਖਾਂ ਸਮੇਤ ਆਉਂਦੇ ਹਨ, ਭਾਈ ਬਿਧੀ ਚੰਦ ਦੁਆਰਾ ਛੁਡਾਏ ਗਏ ਘੋੜਿਆਂ ਦੀ ਕੀਮਤ ਵੀ 'ਪੰਜ' ਲਖ ਹੀ ਹੈ (੨੪੭,੨੬੦)। ਗੱਲ ਕੀ ਸਮੁਚੀ ਰਚਨਾ ਵਿਚ 'ਪੰਜ' ਵਿਆਪਕ ਹੈ। ਇਸ ਤੋਂ ਇਕ ਤਥ ਸਪਸ਼ਟ ਹੈ ਕਿ ਗੁਰਮਤਿ ਵਿਚ 'ਪੰਜ' ਦੇ ਸੰਕਲਪ, ਸੰਸਥਾ ਤੇ ਪ੍ਰਬੰਧ ਦੀ ਅਹਿਮ ਥਾਂ ਹੈ।

'ਗੁਰਬਿਲਾਸ ਪਾਤਸ਼ਾਹੀ ੧੦' ਕੁਇਰ ਸਿੰਘ ਤੇ ਗੁਰਬਿਲਾਸ ਪਾਤਸ਼ਾਹੀ ੧੦ ਸੁਖਾ ਸਿੰਘ ਦੀ ਵੀ 'ਪੰਜ' ਸ਼ਬਦ ਨਾਲ ਅਵਚੇਤਨ ਸਾਂਝ ਹੈ। ਅੰਮ੍ਰਿਤ ਸੰਸਕਾਰ ਦੀ ਸ੍ਰੀ ਕੇਸਗੜ੍ਹ ਸਾਹਿਬ ਵਿਖੇ ਵਾਪਰੀ ਇਨਕਲਾਬੀ ਘਟਨਾ ਦੀ ਮਹਾਨਤਾ ਦਸਦਾ ਹੋਇਆ ਕੁਇਰ ਸਿੰਘ ਲਿਖਦਾ ਹੈ ਕਿ ਅੰਮ੍ਰਿਤ ਸਭ ਜਾਤਾਂ ਨੂੰ ਛਕਾਇਆ ਗਿਆ। ਸੁਖਾ ਸਿੰਘ ਜਿਥੇ ਪੰਜ ਪਿਆਰਿਆਂ ਦੀ ਗੱਲ ਕਰਦਾ ਹੈ, ਉਥੇ ਪੰਜ ਇਸਤਰੀਆਂ, ਪੰਜ ਪੁਤਰ, ਕੀਰਤਪੁਰ ਸਾਹਿਬ ਤੋਂ ਅਨੰਦਪੁਰ ਸਾਹਿਬ ਦੀ ਦੂਰੀ ਪੰਜ ਕੋਸ, ਪੰਜ ਤੀਰ ਛਡਣ, ਮਲੇਛ-ਸੰਘਾਰਨ ਲਈ ਪੰਜ ਸਿੰਘਾਂ ਦਾ ਆਉਣਾ, ਪੰਜ ਸਿੰਘਾਂ ਦੀ ਸੰਗਤ ਮਹਾਨਤਾ (੩੯, ੫੩, ੭੯, ੧੭੨), ਗੱਲ ਕੀ ਸੈਂਕੜੇ ਵਾਰ 'ਪੰਜ' ਸ਼ਬਦ ਦੀ ਵਿਭਿੰਨ ਥਾਂ ਵਰਤੋਂ ਕਰਦਾ ਹੈ।

ਪੰਚ ਪ੍ਰਧਾਨੀ ਪ੍ਰਬੰਧ ਗੁਰੂ ਪੰਥ ਦਾ ਸੰਸਾਰ ਦੀਆਂ ਰਾਜਸੀ ਪ੍ਰਣਾਲੀਆਂ ਲਈ ਜਿਥੇ ਇਕ ਆਜ਼ਾਦ ਜਾਂ ਖੁਦਮਤਿਆਰੀ ਪ੍ਰਬੰਧ ਹੈ, ਉਥੇ ਅਧਿਆਤਮਕ ਮਾਰਗ ਦੇ ਪਾਂਧੀਆਂ ਲਈ ਇਹ ਸ਼ਬਦ ਗੁਰੂ ਨਾਲ ਜੋੜਨ ਦਾ ਰਸਤਾ ਹੈ। ਗੁਰੂ ਗ੍ਰੰਥ ਅਤੇ ਗੁਰੂ ਪੰਥ ਦਾ ਬੁਨਿਆਦੀ ਢਾਂਚਾ ਇਸ ਪੰਜ ਪ੍ਰਧਾਨੀ ਪ੍ਰਣਾਲੀ ਨਾਲ ਸੂਤਰਬਧ ਹੋਇਆ ਹੈ। ਭਾਈ ਰਤਨ ਸਿੰਘ ਭੰਗੂ ਪੰਜ ਪਿਆਰਿਆਂ ਦੀ ਸੰਸਥਾ ਨੂੰ ਸਰਬਕਾਲੀ ਕੀਮਤਾਂ ਵਿਚ ਵੀ ਦੇਖਦਾ ਹੈ ਅਤੇ ਨਾਲ ਹੀ ਇਸ ਸੰਸਥਾ ਨੂੰ ਸਿੱਖ ਪੰਥ ਦੀ ਅਹਿਮ ਸੰਸਥਾ ਮੰਨਦਾ ਹੋਇਆ ਇਸ ਦੀ ਮਹਿਮਾ ਕਰਦਾ ਹੈ। ਰਤਨ ਸਿੰਘ ਭੰਗੂ ਅਨੁਸਾਰ ਗੁਰੂ ਨੇ ਖੰਡੇ ਦੀ ਪਾਹੁਲ ਪਿਲਾ ਕੇ ਖਾਲਸੇ ਨੂੰ ਤੇਜ਼ਧਾਰੀ ਬਣਾ ਦਿਤਾ। ਹੁਣ ਪੰਥ, ਤੇਜ ਦੀਆਂ ਮੰਨੀਆਂ ਜਾਂਦੀਆਂ ਏਕਾ ਕੇਂਦਰਤ ਸ਼ਕਤੀਆਂ (ਭੂਤ ਪ੍ਰੇਤ ਔ ਮੜ੍ਹੀ ਮਸਾਣ। ਨਹਿੰ ਮਾਨੋ ਵਹਿ ਗੁਗੋ ਸੁਲਤਾਨ। ੩੩ ) ਨੂੰ ਤਜ ਕੇ ਖੁਦ ਤੇਜ਼ਧਾਰੀ ਬਣ ਗਿਆ ਤੇ ਸਾਰਾ ਪ੍ਰਬੰਧ ਪੰਥ ਦੇ ਹਥ ਆ ਗਿਆ, ਭਾਵ ਗੁਰਿਆਈ (ਜੁਗਤ ਦੇ ਸੰਦਰਭ ਵਿਚ) ਹੀ ਪੰਥ ਨੂੰ ਮਿਲ ਗਈ (੫੧)। ਪੰਜ ਪਿਆਰੇ ਜਾਂ ਖਾਲਸਾ ਪੰਥ ਸਾਜਣ ਦੀ ਤਿਥੀ ਵਿਚ ਭਾਵੇਂ ਭੰਗੂ ਉਕਾਈ ਖਾ ਗਿਆ ਹੈ (੩੩), ਪਰ ਉਹ ਇਸ ਦੇ ਪ੍ਰਬੰਧ, ਮਿਸ਼ਨ ਤੇ ਇਸ ਦੀ ਮਹਾਨਤਾ ਤੋਂ ਅਨਜਾਣ ਨਹੀਂ। ਪੰਜ ਪਿਆਰੇ ਸਾਜ ਕੇ, ਜਿਹੜੇ ਵੱਖੋ-ਵੱਖ ਅਖੌਤੀ ਨੀਚ ਜਾਤੀਆਂ ਵਿਚੋਂ ਸਨ, ਚਾਰੇ ਵਰਨ, ਇਕ ਵਰਨ ਬਣਾ ਦਿੱਤੇ ਗਏ (੩੪)। ਪੰਜ ਪਿਆਰਿਆਂ ਦੀ ਪ੍ਰਬੰਧਕੀ ਸੰਸਥਾ

ਬਣਨ ਨਾਲ ਖਾਲਸਾ ਪੰਥ ਇਕ ਪ੍ਰਬੰਧਗਤ ਸੰਗਠਤ ਸੰਸਥਾ ਦਾ ਰੂਪ ਲੈ ਗਿਆ, ਜਿਸ ਦਾ ਜਨਮ-ਮਰਨ, ਦੁਖ-ਸੁਖ ਸਾਂਝਾ ਹੋ ਗਿਆ।

### ੧੦. ਗੁਰਮਤਾ ਅਤੇ ਸਰਬਤ ਖਾਲਸਾ

ਗੁਰਮਤਾ ਭਾਵੇਂ ਅਠਾਰਵੀਂ ਸਦੀ ਵਿਚ ਪੈਦਾ ਹੋਈ ਸੰਸਥਾ ਹੈ, ਪਰ ਸੁਖਾ ਸਿੰਘ ਇਸ ਸੰਸਥਾ ਦਾ 'ਬੀਜ' ਗੁਰੂ ਗੋਬਿੰਦ ਸਿੰਘ ਜੀ ਨਾਲ ਜੋੜਦਾ ਹੈ, ਉਸ ਅਨੁਸਾਰ ਵਡੀ ਵਡੀ ਰਾਤ ਤਕ ਗੁਰਮਤਾ ਹੁੰਦਾ ਰਹਿੰਦਾ ਸੀ (੨੭੮)। 'ਸ੍ਰੀ ਗੁਰ ਪੰਥ ਪ੍ਰਕਾਸ਼' ਦਾ ਕਰਤਾ ਗੁਰਮਤੇ ਦੀ ਵਿਧੀ ਬਾਰੇ ਸੰਕੇਤ ਕਰਦਾ ਹੋਇਆ ਲਿਖਦਾ ਹੈ ਕਿ ਖਾਲਸਾ ਦਲਾਂ ਦੇ ਮੈਂਬਰ ਸ੍ਰੀ ਅਕਾਲ ਤਖਤ ਸਾਹਿਬ (ਅਕਾਲ ਬੁੰਗੇ) ਹੇਠਾਂ ਸਜ ਜਾਂਦੇ ਸਨ ਤੇ ਪਾਠ ਕਰਨ ਉਪਰੰਤ ਦੀਵਾਨ ਲਗਾਇਆ ਜਾਂਦਾ (੩੮੭)। ਸੰਬੰਧਿਤ ਮਸਲਾ ਵਿਚਾਰ ਕੇ ਅਰਦਾਸ ਕੀਤੀ ਜਾਂਦੀ ਤੇ ਫਿਰ ਸਭ, ਲਏ ਗਏ ਸਰਬਸੰਮਤੀ ਵਾਲੇ ਫੈਸਲੇ ਬਾਰੇ ਦ੍ਰਿੜ ਹੋ ਜਾਂਦੇ । ਰਤਨ ਸਿੰਘ ਭੰਗੂ ਸ੍ਰੀ ਅਕਾਲ ਤਖਤ ਤੋਂ ਬਿਨਾਂ ਹੋਰ ਥਾਂ ਉਤੇ ਗੁਰਮਤਾ ਕਰਨ ਦਾ ਇਸ਼ਾਰਾ ਵੀ ਦਿੰਦਾ ਹੈ (੩੯੯), ਪਰ ਇਹ ਸਮਕਾਲੀ ਹਾਲਤਾਂ ਵਿਚ ਮਜ਼ਬੂਰੀ ਸੀ।

### ਸਾਰ

ਉਪਰੋਕਤ ਤੋਂ ਵਿਚਾਰਾਧੀਨ ਕੀਤੇ ਸਰੋਤ ਸਾਹਿਤ ਵਿਚ ਗੁਰਦੁਆਰਾ ਪ੍ਰਬੰਧ ਇਕ ਵਿਸ਼ਾ-ਵਿਸ਼ੇਸ਼ ਵਜੋਂ ਨਹੀਂ, ਇਕ 'ਸੰਸਥਾ' ਵਜੋਂ ਕਾਰਜਸ਼ੀਲ ਹੈ। ਇਥੇ ਗੁਰਦੁਆਰਾ ਪ੍ਰਬੰਧ, ਕਲਾ ਜਾਂ ਵਿਗਿਆਨ ਜਿਹੀਆਂ ਕੋਟੀਆਂ (categories) ਵਿਚ ਵਿਭਾਜਤ ਨਾ ਹੋ ਕੇ ਵਿਅਕਤੀਗਤ ਰੂਪ ਵਿਚ 'ਜੀਵਨ-ਸ਼ੈਲੀ' ਤੇ ਸਮੂਹਿਕ ਰੂਪ ਵਿਚ ਇਕ 'ਸੰਸਥਾਈ ਮਰਯਾਦਾ' ਹੈ। ਇਕ ਪੇਸ਼ੇ (Profession) ਦੇ ਰੂਪ ਵਿਚ 'ਪ੍ਰਬੰਧ', ਵਿਚਾਰਾਧੀਨ ਸਰੋਤਾਂ ਦਾ ਵਿਸ਼ਾ ਖੇਤਰ ਨਹੀਂ। ਇਸ ਪ੍ਰਬੰਧ ਦੀ ਸਫਲਤਾ ਦਾ ਅਧਾਰ ਜਾਂ ਮਾਪਦੰਡ 'ਵਿਤੀ ਜਾਂ ਸੰਸਾਰੀ ਵਿਕਾਸ' ਨਹੀਂ, ਜੀਵਨ ਸ਼ੈਲੀ ਵਿਚ ਸੁਹਜ, ਅਜ਼ਾਦੀ, ਸਮਾਨਤਾ ਆਦਿ ਗੁਣਾਂ ਦਾ ਸੰਚਾਰ ਹੈ। ਇਉਂ ਇਹ 'ਗੁਣਵਾਚਕ ਮੁਲ' (value of ability) ਹੈ। ਵਿਚਾਰਾਧੀਨ ਸਾਹਿਤ ਵਿਚ ਇਸ 'ਯੋਗਤਾ' (ਪ੍ਰਬੰਧਕੀ ਕੁਸ਼ਲਤਾ) ਨੂੰ ਹਾਸਿਲ ਕਰਨ ਲਈ ਉਪਚਾਰਕ ਸਿਖਿਆ (Formal Education Training) ਦਾ ਨਿਸ਼ੇਧ ਤਾਂ ਨਹੀਂ ਕੀਤਾ ਗਿਆ, ਪਰ ਪ੍ਰਥਾਮਿਕਤਾ ਵੀ ਨਹੀਂ ਦਿੱਤੀ ਗਈ। ਪ੍ਰਥਾਮਿਕਤਾ 'ਮਨ ਪਰਬੋਧਣ' ਨੂੰ ਦਿਤੀ ਗਈ ਹੈ, ਜੋ ਸਭ ਕਾਸੇ ਜਾਂ ਕਹੋ ਪ੍ਰਬੰਧਕੀ ਕੁਸ਼ਲਤਾ ਦੀ ਬੁਨਿਆਦੀ ਸ਼ਰਤ ਜਾਂ ਅਧਾਰ ਹੈ। ਸੰਗਠਨ (ਪੰਥ) ਦੀ ਸਾਂਝ, ਸਫਲਤਾ, ਕੁਸ਼ਲਤਾ, ਸਿਰਜਸ਼ੀਲਤਾ ਦਾ ਅਧਾਰ ਇਕ ਦੂਜੇ ਉਤੇ ਇਤਿਫਾਕ, ਆਪਸੀ ਭਾਈਚਾਰਾ ਤੇ ਗੁਰੂ ਮਿਹਰ ਨੂੰ ਮੰਨਿਆ ਜਾਂ ਬਣਾਇਆ ਗਿਆ ਹੈ। ਪ੍ਰਬੰਧ ਦਾ ਕੇਂਦਰ, ਵਿਚਾਰਾਧੀਨ ਕੀਤੇ ਸਰੋਤ ਸਾਹਿਤ ਅਨੁਸਾਰ, 'ਪੰਚ ਪ੍ਰਧਾਨੀ ਪ੍ਰਣਾਲੀ/ਪੰਜ ਪਿਆਰੇ ਸੰਸਥਾ' ਹੈ।

## ਆਧਾਰ ਸਰੋਤ ਸਾਹਿਤ
## (ਪ੍ਰਕਾਸ਼ਨ ਕਾਲਕ੍ਰਮ ਅਨੁਸਾਰ)


੧. ਭਾਈ ਵੀਰ ਸਿੰਘ (ਸੰਪਾ.), *ਪੁਰਾਤਨ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿਲੀ, ੧੯੫੯.

੨. ਕਿਰਪਾਲ ਸਿੰਘ, ਸਮਸ਼ੇਰ ਸਿੰਘ ਅਸ਼ੋਕ, (ਸੰਪਾ.), *ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ:* ਲਿਖਤ ਸ੍ਰੀ ਮਿਹਰਬਾਨ ਜੀ ਸੋਢੀ (ਪਹਿਲੀ ਸੈਂਚੀ), ਸਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ, ੧੯੬੨.

੩. *ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ: ਪੋਥੀ ਹਰਿ ਜੀ ਤੇ ਪੋਥੀ ਚਤੁਰਭੁਜ (ਦੂਜੀ ਸੈਂਚੀ)*, ਸਿੱਖ ਇਤਿਹਾਸ ਖੋਜ ਵਿਭਾਗ, ਖਾਲਸਾ ਕਾਲਜ, ਅੰਮ੍ਰਿਤਸਰ ੧੯੬੯.

੪. ਸ਼ਮਸ਼ੇਰ ਸਿੰਘ ਅਸ਼ੋਕ, *ਸ੍ਰੀ ਗੁਰ ਸੋਭਾ*, ਸਿਖ ਇਤਿਹਾਸ ਰੀਸਰਚ ਬੋਰਡ, ਸ੍ਰੀ ਅੰਮ੍ਰਿਤਸਰ ੧੯੬੮.

੫. ਸਰੂਪ ਦਾਸ, *ਮਹਿਮਾ ਪ੍ਰਕਾਸ਼ (ਕਵਿਤਾ) (੨- ਭਾਗ)*, (ਸੰਪਾ.) ਡਾ. ਗੋਬਿੰਦ ਸਿੰਘ ਲਾਂਬਾ, ਭਾਸ਼ਾ ਵਿਭਾਗ, ਪਟਿਆਲਾ, ਜਨਵਰੀ ੧੯੭੧; *ਮਹਿਮਾ ਪ੍ਰਕਾਸ਼* (ਕਵਿਤਾ), ੩ ਭਾਗ, (ਸੰਪਾ.), ਡਾ. ਉਤਮ ਸਿੰਘ, ਭਾਸ਼ਾ ਵਿਭਾਗ, ਪਟਿਆਲਾ ੧੯੯੯ (ਤੀਜੀ ਵਾਰ)।

੬. ਕੇਸਰ ਸਿੰਘ ਛਿਬਰ ਦਾ *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, ਪਰਖ ੧੯੭੨.

੭. ਡਾ. ਸੁਰਿੰਦਰ ਸਿੰਘ (ਕੋਹਲੀ) (ਸੰਪਾ.), *ਜਨਮਸਾਖੀ ਭਾਈ ਬਾਲਾ*, ਪੰਜਾਬ ਯੂਨੀਵਰਸਿਟੀ, ਚੰਡੀਗੜ,੧੯੭੫.

੮. ਜਸਬੀਰ ਸਿੰਘ ਸਾਬਰ (ਸੰਪਾ.), *ਗਿਆਨ ਰਤਨਾਵਲੀ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੧੯੮੩.

੯. ਸੁਖਾ ਸਿੰਘ, *ਗੁਰਬਿਲਾਸ ਪਾਤਸ਼ਾਹੀ ੧੦*, (ਸੰਪਾ.) ਡਾ. ਗੁਰਸ਼ਰਨ ਕੌਰ, ਭਾਸ਼ਾ ਵਿਭਾਗ, ਪਟਿਆਲਾ ੧੯੮੯ (ਦੂਜੀ ਵਾਰ).

੧੦. ਤੋਲਾ ਸਿੰਘ ਭਲਾ, *ਗੁਰਰਤਨਾਵਲੀ*, (ਸੰਪਾ.), ਡਾ. ਮਨਵਿੰਦਰ ਸਿੰਘ, ਅੰਮ੍ਰਿਤਸਰ, ੧੯੯੫.

੧੧. ਸੈਨਾਪਤੀ, *ਸ੍ਰੀ ਗੁਰ ਸੋਭਾ*, (ਸੰਪਾ.) ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ ਪਟਿਆਲਾ, ੧੯੯੬ (ਚੌਥੀ ਵਾਰ).

੧੨. ਭਾਈ ਭਗਤ ਸਿੰਘ, *ਗੁਰਬਿਲਾਸ ਪਾਤਸ਼ਾਹੀ ਛੇਵੀਂ*, (ਸੰਪਾ.) ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਅਤੇ ਡਾ. ਅਮਰਜੀਤ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ੧੯੯੮.

੧੩. ਕੁਇਰ ਸਿੰਘ, ਭਾਈ, *ਗੁਰਬਿਲਾਸ ਪਾਤਸ਼ਾਹੀ ਦਸਵੀਂ* (ਸੰਪਾ.) ਸਮਸ਼ੇਰ ਸਿੰਘ ਅਸ਼ੋਕ, ਪੰਜਾਬੀ ਯੂਨੀਵਰਸਿਟੀ, ਪਟਿਆਲਾ ੧੯੯੯ (ਤੀਜੀ ਵਾਰ).

੧੪. ਕੇਸਰ ਸਿੰਘ ਛਿਬਰ, *ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*, (ਸੰਪਾ.), ਰਾਏ ਜਸਬੀਰ ਸਿੰਘ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ੨੦੦੧.

੧੫. ਡਾ. ਕੁਲਵਿੰਦਰ ਸਿੰਘ (ਬਾਜਵਾ) (ਸੰਪਾ.), *ਮਹਿਮਾ ਪ੍ਰਕਾਸ਼ (ਵਾਰਤਕ)*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਜਨਵਰੀ ੨੦੦੪.

੧੬. ਰਤਨ ਸਿੰਘ ਭੰਗੂ, *ਸ੍ਰੀ ਗੁਰੁ ਪੰਥ ਪ੍ਰਕਾਸ਼*, (ਸੰਪਾ.) ਡਾ. ਬਲਵੰਤ ਸਿੰਘ (ਢਿਲੋਂ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ਅਪ੍ਰੈਲ ੨੦੦੪. ■

# ਗੁਣਵੰਤ ਪ੍ਰਬੰਧਕ ਦੀਆਂ ਯੋਗਤਾਵਾਂ ਤੇ ਜ਼ਿੰਮੇਵਾਰੀਆਂ : ਗੁਰਮਤਿ ਦ੍ਰਿਸ਼ਟੀਕੋਣ

*-ਡਾ. ਬ੍ਰਿਜਪਾਲ ਸਿੰਘ**

ਸਾਰੇ ਸੰਸਾਰ ਤੇ ਸਾਰੀ ਕਾਇਨਾਤ ਦਾ ਮੁੱਖ ਪ੍ਰਬੰਧਕ, ਅਸਲ ਵਿਚ ਇੱਕੋ ਇੱਕ ਪ੍ਰਬੰਧਕ, ਨਿਰੰਕਾਰ ਅਕਾਲ ਪੁਰਖ ਵਾਹਿਗੁਰੂ ੴ ਹੈ। ਇਸ ਕਾਇਨਾਤ ਦਾ ਪ੍ਰਬੰਧ ਸਿਰਫ ਸਮਝਣ ਤੇ ਉਸ ਨੂੰ ਦੱਸਣ ਵਿਚ ਸੈਂਕੜੇ-ਹਜ਼ਾਰਾਂ ਸਾਲਾਂ ਤੋਂ ਸਾਇੰਸਦਾਨ (ਪ੍ਰਕਿਰਤਕ ਤੇ ਮਾਨਵੀ ਖੇਤਰਾਂ ਦੇ ਸਾਰੇ ਵਿਗਿਆਨਕ) ਲੱਗੇ ਹੋਏ ਹਨ। ਉਨ੍ਹਾਂ ਦੀ ਸਮਝ, ਖੋਜ ਤੇ ਬ੍ਰਿਤਾਂਤ ਨੂੰ ਅਸੀਂ ਪੜ੍ਹਨ-ਪੜ੍ਹਾਉਣ ਦੇ ਵਿਸ਼ੇ ਬਣਾ ਕੇ ਕੱਚੀ ਜਮਾਤ ਤੋਂ ਪੀਐਚ. ਡੀ. ਅਤੇ ਉਸ ਤੋਂ ਉਪਰ ਡਾਕਟ੍ਰੇਟ ਤੋਂ ਬਾਅਦ ਹੋਰ ਉਚੇਰੇ ਕੋਰਸ, ਯੂਨੀਵਰਸਿਟੀਆਂ ਤੇ ਇੰਸਟੀਚਿਊਟ ਬਣਾ ਕੇ ਅਸੀਂ ਸਾਰੇ ਸਿਆਣੇ ਤੇ ਲਾਇਕ ਬਣੇ ਬੈਠੇ ਹਾਂ। ਇੱਕੋ ਇੱਕ ਵਾਹਿਗੁਰੂ ਹੀ ਇਕੋ ਕਰਤਾ ਪੁਰਖ ਹੈ। ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਨੇ ਇਸ ਪ੍ਰਬੰਧਕ ਨੂੰ ਗੁਰਬਾਣੀ ਰਾਹੀਂ ਤੇ ਦਸ ਗੁਰੂ ਸਾਹਿਬਾਨ ਨੇ ਆਪਣੇ ਨਿੱਜੀ ਜੀਵਨ-ਪ੍ਰਬੰਧ ਨਾਲ ਸਮਝਿਆ, ਗਾਵਿਆ ਤੇ ਪਿਆਰਨ ਦੀ ਪੱਧਤੀ ਦਿੱਤੀ ਹੈ। ਅਸਲ ਤੇ ਇੱਕੋ ਇੱਕ ਗੁਣਵੰਤ ਪ੍ਰਬੰਧਕ ਕਰਤਾ ਪੁਰਖ ਨੂੰ ਸਾਡਾ ਸਭ ਦਾ ਨਮਸਕਾਰ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ 'ਅਕਾਲ ਉਸਤਤਿ' ਤੇ ਵਿਸ਼ੇਸ਼ਕਰ ਜਾਪੁ ਸਾਹਿਬ ਬਾਣੀ, ਵੀ ਉਸ ਦੇ ਕਰਮ ਨਾਵਾਂ ਨੂੰ ਯਾਦ ਤੇ ਪਿਆਰ ਤੇ ਨਮਸਕਾਰ ਹੀ ਹੈ। ਅਸੀਂ ਸਾਰੇ ਕੀਟ ਉਸ ਪ੍ਰਬੰਧਕ ਦੇ ਸਾਜੇ ਹੋਏ ਹਾਂ। ਆਪਣੇ ਨਿੱਕੇ ਨਿੱਕੇ ਕਾਰਜਾਂ ਨੂੰ ਬੜਾ ਵੱਡਾ ਸਮਝ ਤੇ ਸਮਝਾ ਕੇ ਅਸੀਂ ਆਪਣੀ ਵਡਿਆਈ ਆਪ ਕਰ ਕੇ ਫੁੱਲੇ ਨਹੀਂ ਸਮਾ ਰਹੇ ਹਾਂ।

ਪ੍ਰਬੰਧ ਕਿਸ ਦਾ? ਵਾਸਤਵ ਵਿਚ ਗੁਣਵੰਤ ਪ੍ਰਬੰਧਕ ਨੇ ਪਹਿਲੇ ਇਹ ਮਿੱਥਣਾ ਅਤੇ ਜ਼ਿੰਮੇਵਾਰੀ ਚੁੱਕਣੀ ਹੈ ਕਿ ਮੈਂ ਪ੍ਰਬੰਧ ਕਿਸ (ਪ੍ਰਬੰਧਕੀ ਢਾਂਚੇ) ਦਾ ਕਰਨਾ ਹੈ? ਸਾਰੀ ਪ੍ਰਬੰਧ-ਵਿੱਦਿਆ (ਮੈਨੇਜਮੈਂਟ ਸਟੱਡੀਜ਼) ਇੱਥੋਂ ਹੀ ਸ਼ੁਰੂ ਹੋਈ। ਕੁਝ ਜਨਰਲ ਸਿਧਾਂਤ ਬਣ ਗਏ ਤੇ ਕੁਝ ਖਾਸ ਖੇਤਰਾਂ ਦੇ ਪ੍ਰਬੰਧਕੀ ਸਿਧਾਂਤ ਬਣ ਗਏ ਜਿਵੇਂ ਬਿਜਨਸ ਮੈਨੇਜਮੈਂਟ, ਹੋਸਪੀਟਲ ਮੈਨੇਜਮੈਂਟ, ਗੋਰਮੈਂਟ ਮੈਨੇਜਮੈਂਟ, ਹੋਟਲ ਮੈਨੇਜਮੈਂਟ ਆਦਿ। ਅਸੀਂ ਹੁਣ ਇਕ ਨਵੇਂ ਵਿਸ਼ੇ ਦੀ ਪ੍ਰਬੰਧਕੀ ਘਾੜਤ ਘੜਨ ਵਿਚ ਲੱਗੇ ਹਾਂ ਜਿਸ ਨੂੰ ਅਸਾਂ 'ਗੁਰਦੁਆਰਾ ਮੈਨੇਜਮੈਂਟ' ਦਾ ਨਾਮ ਦਿੱਤਾ ਹੈ।

ਗੁਣਵੰਤ ਪ੍ਰਬੰਧਕ ਦੇ ਕੁਝ ਜਨਰਲ ਸਿਧਾਂਤ, ਯੋਗਤਾਵਾਂ ਤੇ ਜ਼ਿੰਮੇਵਾਰੀਆਂ ਹਨ। ਕੁਝ ਗੁਰਦੁਆਰਾ ਪ੍ਰਬੰਧ ਦੇ ਸੰਦਰਭ ਵਿਚ ਵਿਸ਼ੇਸ਼ ਵੀ ਹਨ। ਪ੍ਰਬੰਧਕ ਗੁਣਵੰਤ

**#੧੧, ਗ੍ਰੀਨ ਐਵਨਿਊ ਕਲੋਨੀ, ਪਟਿਆਲਾ-੧੪੭੦੦੧; ਮੋ: ੯੮੮੮੩-੨੮੧੩੮*

ਹੋਵੇ ਇਹ ਸਾਰਾ ਪ੍ਰਬੰਧ ਵਿਧਾਨ ਅਸੀਂ ਸਮਝਣਾ, ਵਾਚਣਾ ਤੇ ਸਿਰਜਣਾ ਵੀ ਹੈ। ਅਸੀਂ ਇਹੋ ਚਾਹੁੰਦੇ ਹਾਂ ਕਿ ਮੇਰਾ ਸਰੋਕਾਰ ਕੇਵਲ ਗੁਣਵੰਤ ਪ੍ਰਬੰਧਕ ਦੀਆਂ ਯੋਗਤਾਵਾਂ ਤੇ ਜ਼ਿੰਮੇਵਾਰੀਆਂ ਨਾਲ ਹੈ। ਪ੍ਰਬੰਧਕੀ ਸਿਧਾਂਤ, ਅਰਥ ਵਿਗਿਆਨ (Economics) ਵਿੱਚੋਂ ਉਗਮੇ ਸਨ। ਹੁਣ ਇਹ ਵੱਖਰਾ ਡਿਸਿਪਲਿਨ ਜਾਂ ਵਿਸ਼ਾ ਬਣ ਚੁੱਕਿਆ ਹੈ। ਅਰਥ ਵਿਗਿਆਨ ਦਾ ਮੁਢ ਐਦਮ ਸਮਿਥ ਨੇ ਰਾਸ਼ਟਰੀ ਦੌਲਤ ਬਾਰੇ ਲਿਖਦਿਆਂ ਤੇ ਸੋਚਦਿਆਂ ਕੀਤਾ ਸੀ। ਉਹ ੧੭੨੩ ਤੋਂ ੧੭੯੦ ਤਕ ਜੀਵਿਆ ਸੀ। ਇਸ ਦਾ ਭਾਵ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਪੰਦਰਾਂ ਸਾਲ ਬਾਅਦ ਪੈਦਾ ਹੋਇਆ। ਅਰਥ ਵਿਗਿਆਨੀਆਂ ਤੇ ਪ੍ਰਬੰਧ-ਵਿਗਿਆਨੀਆਂ ਦਾ ਦ੍ਰਿਸ਼ਟੀਕੋਣ ਸੰਕੀਰਣ ਹੈ। ਉਹ ਥੋੜ੍ਹਚਿਰੀ ਦੌਲਤ ਕਮਾਉਣ ਵਾਲੇ ਥੋੜ੍ਹਚਿਰ ਜੀਂਵਦੇ ਬਿਜਨਸ, ਵਪਾਰ ਤੇ ਉਤਪਾਦਕ ਅਦਾਰਿਆਂ ਨਾਲ ਵਰਤਦੇ ਹਨ। ਇਸੇ ਲਈ ਉਹ ਲਾਭ ਤੇ ਵਡਿਆਈਆਂ ਦੇ ਖੇਤਰ ਵਿਚ ਘੁੰਮਦੇ ਰਹੇ ਹਨ ਤੇ ਘੁੰਮ ਰਹੇ ਹਨ।

ਗੁਰਦੁਆਰਾ ਪ੍ਰਬੰਧ ਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਦਾ ਖੇਤਰ ਤੇ ਉਦੇਸ਼ ਬਹੁਤ ਵਿਸ਼ਾਲ ਹੈ। ਉਹ ਥੋੜ੍ਹਚਿਰੀ ਜ਼ਿੰਦਗੀ ਤੇ ਥੋੜ੍ਹੇ ਸਮੇਂ ਦੇ ਉਦੇਸ਼ ਨੂੰ ਲੈ ਕੇ ਨਹੀਂ ਚਲਦੇ। ਉਹ ਨਾਮ, ਸੇਵਾ, ਤੇ ਪਰਉਪਕਾਰੀ ਜੀਵਨ ਦੇ ਚਾਨਣ ਵਿਚ ਜੀਂਦਾ, ਪਲਦਾ, ਖੁਲ੍ਹਾ ਅਦਾਰਾ ਹਨ ਤੇ ਦ੍ਰਿਸ਼ਟੀਕੋਣ ਸਰਬੱਤ ਦਾ ਭਲਾ ਮੰਗਣ ਵਾਲਾ ਹੈ। ਉਹ ਲਾਭ ਜਾਂ ਵਿਹਾਰ ਤੋਂ ਪਰ੍ਹੇ ਹਨ। ਸੌਦੇ ਤੇ ਵਪਾਰ ਤੋਂ ਉੱਪਰ ਹਨ। ਉਹ ਤੇ ਨਿੱਜੀ ਪ੍ਰਾਪਤੀਆਂ ਤੇ ਆਪਣੇ ਯਤਨਾਂ ਦੁਆਰਾ ਪ੍ਰਾਪਤ ਜਾਂ ਉਤਪਾਦਤ ਪਰਉਪਕਾਰ ਤੇ ਸਰਬੱਤ ਭਲਾਈ ਦੀ ਪੂਰਤੀ ਕਰਨ ਉਪਰੰਤ ਵੀ ਆਪਣੀ ਵਡਿਆਈ ਤੇ ਹਉਮੈਂ ਦੀ ਲਾਗ ਤੋਂ ਪਰ੍ਹੇ ਜਾਂ ਉੱਪਰ ਹਨ। ਉਹ ਸੰਸਾਰੀ ਤੇ ਦੁਨੀਆਦਾਰੀ ਵਿਚ ਰਚੇ ਹੋਰ ਧਾਰਮਿਕ, ਕਰਮਾਂ (ਖਟ ਕਰਮ = ਇਸ਼ਨਾਨ, ਸੰਧਿਆ, ਜਪ, ਹੋਮ, ਅਤਿਥੀ ਪੂਜਾ ਤੇ ਦੇਵ ਪੂਜਾ) ਤੋਂ ਵੀ ਉਚੇਰੇ ਤੇ ਵੱਖਰੇ ਜੀਵਨ ਵਾਲੇ ਪ੍ਰਬੰਧਕ ਹੋਣਗੇ। ਸ੍ਰੀ ਗੁਰੂ ਅਰਜਨ ਸਾਹਿਬ ਨੇ ਫੁਰਮਾਇਆ ਹੈ:

*ਕਿਰਿਆਚਾਰ ਕਰਹਿ ਖਟੁ ਕਰਮਾ ਇਤੁ ਰਾਤੇ ਸੰਸਾਰੀ ॥*
*ਅੰਤਰਿ ਮੈਲੁ ਨ ਉਤਰੈ ਹਉਮੈ ਬਿਨੁ ਗੁਰ ਬਾਜੀ ਹਾਰੀ ॥੧॥*
*ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ ॥*
*ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੯੫)*

ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਦਾ ਉਦੇਸ਼ ਬਿਉਹਾਰੀ ਜਾਂ Commercial ਨਹੀਂ ਹੋ ਸਕਦਾ। ਗੁਣਵੰਤ ਪ੍ਰਬੰਧਕ ਧਰਮ ਦੇ ਖੇਤਰ ਵਿਚ ਵਪਾਰੀ ਦ੍ਰਿਸ਼ਟੀਕੋਣ ਨਹੀਂ ਲੈ ਸਕਦਾ ਕਿਉਂਕਿ ਉਸ ਦੇ ਪ੍ਰਬੰਧ ਵਾਲੇ ਅਦਾਰੇ, ਸਧਾਰਨ ਮੈਨੇਜਮੈਂਟ/ਪ੍ਰਬੰਧ ਵਾਲੇ ਅਦਾਰੇ ਹੀ ਨਹੀਂ ਹਨ। ਉਹ ਤੇ ਪਰਉਪਕਾਰ ਜਾਂ ਨਿੱਜੀ ਕਾਰਵਾਈ ਰਾਹੀਂ ਪਰ

ਦੀ ਭਲਾਈ ਦਾ ਮਾਣ ਜਾਂ ਉਦੇਸ਼ ਵੀ ਨਹੀਂ ਰੱਖਦਾ। ਉਹ ਤਾਂ ਗੁਰੂ ਸੇਵਾ ਤੇ ਨਾਮ ਕਮਾਈ ਰਾਹੀਂ ਹਉਮੈਂ ਮੈਲ ਉਤਾਰ ਕੇ "ਵਿਰਲਾ ਸੇਵਕ" ਬਣ ਕੇ ਸਚਿਆਰ ਜੀਵਨ ਰਾਹੀਂ, ਪਰਮੇਸਰ ਕੋਲ ਮੁਖ ਉੱਜਲਾ ਕਰਨ ਦੀ ਮੁਸ਼ੱਕਤ ਵਿਚ ਲੱਗਿਆ ਹੈ। ਸੋ ਗੁਣਵੰਤ ਪ੍ਰਬੰਧਕ ਦਿਸਣ ਨੂੰ ਪ੍ਰਬੰਧਕ ਹੈ। ਵਾਸਤਵ ਵਿਚ ਉਸ ਦੇ ਕਾਰਜ ਸੰਸਾਰੀ ਅੱਖਾਂ ਵਿਚ ਹੀ ਪ੍ਰਬੰਧ ਨਜ਼ਰ ਆਉਂਦੇ ਹਨ।

ਅਸਲੋਂ ਤਾਂ ਉਹ ਸੇਵਾ, ਸਿਮਰਨ, ਨਾਮ, ਸਿੱਖੀ ਜੀਵਨ ਦੇ ਗੁਰੂ-ਦਿਤੇ ਵਿਧਾਨ ਦਾ ਇਕ ਨਿੱਕਾ ਜਿਹਾ, ਸਾਰੇ ਸਮੂਹ ਵਿੱਚੋਂ ਇਕ ਨਿੱਕਾ ਚਾਲਕ ਹੈ। ਇਹ ਪ੍ਰਬੰਧਕ ਭਾਈ ਮਨੀ ਸਿੰਘ ਜੀ ਹਨ। ਇਹ ਪ੍ਰਬੰਧਕ ਬਾਬਾ ਦੀਪ ਸਿੰਘ ਜੀ ਹਨ। ਇਹ ਪ੍ਰਬੰਧਕ ਅਕਾਲੀ ਫੂਲਾ ਸਿੰਘ ਜੀ ਹਨ। ਇਹ ਪ੍ਰਬੰਧਕ ਅੱਜ ਦੇ ਯੁੱਗ ਵਿਚ ਸੰਤ ਅਤਰ ਸਿੰਘ ਜੀ ਹਨ। ਅਜਿਹੇ ਪ੍ਰਬੰਧਕ ਦੀਆਂ ਯੋਗਤਾਵਾਂ ਤੇ ਜ਼ਿੰਮੇਵਾਰੀਆਂ ਅਸੀਂ ਲੱਭਣੀਆਂ ਹਨ। ਸਾਡੇ ਚਾਨਣ-ਮੁਨਾਰੇ ਅਜਿਹੇ ਗੁਣਵੰਤ ਪ੍ਰਬੰਧਕ ਹਨ। ਬਿਜਨਸ ਤੇ ਵਪਾਰ ਚਲਾਉਣ ਵਾਲੇ ਪ੍ਰਬੰਧਕ ਸਾਡੇ ਗਾਈਡ, ਸ਼ਿਖਸ਼ਕ (ਅਧਿਆਪਕ) ਜਾਂ ਟੀਚਰ ਨਹੀਂ ਹੋ ਸਕਦੇ।

ਗੁਰਦੁਆਰਾ ਪ੍ਰਬੰਧਕ ਦਾ ਗਾਈਡ ਤਾਂ ਸਰਕਾਰੀ ਪ੍ਰਬੰਧਕ ਵੀ ਨਹੀਂ ਹੋ ਸਕਦਾ। ਮੈਂ (ਲੇਖਕ ਨੇ) ਇਕ ਦਹਾਕੇ ਤੋਂ ਜ਼ਿਆਦਾ ਸਮਾਂ ਮਸੂਰੀ ਵਿਖੇ ਸਰਕਾਰੀ ਨੌਕਰੀ ਦੌਰਾਨ ਭਾਰਤ ਦੇ ਉਚਤਮ ਪ੍ਰਬੰਧਕਾਂ ਨਾਲ ਕੰਮ ਕੀਤਾ ਹੈ ਤੇ ਸਾਰੀਆਂ ਸਿਵਲ ਸਰਵਿਸਾਂ ਦੇ ਸਾਰੇ ਪ੍ਰਬੰਧਕਾਂ ਨੂੰ ਪੜ੍ਹਾਇਆ ਹੈ ਤੇ ਟ੍ਰੇਨਿੰਗ ਵੀ ਦਿੱਤੀ ਹੈ। ਉਹ ਸਰਕਾਰ ਸਹੀ ਸਰਕਾਰ ਨਹੀਂ; ਜੋ ਵਪਾਰ ਦੇ ਉਦੇਸ਼ ਤੇ ਸਿਧਾਂਤਾਂ ਅਨੁਸਾਰ ਚੱਲੇ। ਸਰਕਾਰੀ ਪ੍ਰਬੰਧ ਵੀ ਸਰਬੱਤ ਦੇ ਭਲੇ ਲਈ ਹੀ ਬਣਿਆ ਸੀ ਪਰ ਸਹੀ ਤੇ ਕਾਮਯਾਬ ਸਰਕਾਰੀ ਪ੍ਰਬੰਧ ਵੀ ਹਉਮੈਂ, ਵਡਿਆਈ ਤੇ ਮਾਣ ਵਿਚ ਚਲਦਾ ਹੈ। ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਦੇ ਪ੍ਰਬੰਧ ਦੀ ਉਹ ਪੈਰ ਧੂੜ ਵੀ ਨਹੀਂ, ਇਸ ਤੋਂ ਹੇਠਾਂ ਰਹਿੰਦਾ ਹੈ।

੧੯੫੬ ਈ. ਵਿਚ ਮਿਸਿਜ਼ ਰਾਮਾਚੰਦ੍ਰਨ ਆਈ. ਏ. ਐਸ. ਅਫ਼ਸਰ ਬਣੇ ਸਨ, ਜੋ ਕੇਰਲਾ ਦੇ ਚੀਫ ਸੈਕਟ੍ਰੀ ਵੀ ਰਹੇ। ਜਦੋਂ ਉਹ ਚੀਫ ਸੈਕਟ੍ਰੀ ਸਨ ਤਾਂ ੧੯ ਫਰਵਰੀ, ੧੯੯੨ ਈ. ਵਿਚ ਉਹ ਅਫਸਰਾਂ ਨੂੰ ਮਸੂਰੀ ਵਿਚ 'ਕੀਮਤਾਂ' (Values) 'ਤੇ ਲੈਕਚਰ ਦੇਣ ਆਏ ਸਨ। ਮੈਂ ਜੋ ਲੈਕਚਰ ਦੇ ਨੋਟ ਲਿਖੇ, ਉਸ ਦੇ ਆਧਾਰ ਤੇ ਕੁਝ ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਦੱਸਿਆ ਕਿ ਅੰਗ੍ਰੇਜ਼ੀ ਸਰਕਾਰ ਵੇਲੇ ਭਾਰਤ ਵਿਚ ਆਈ.ਸੀ.ਐਸ. ਅਫ਼ਸਰ ਹੁੰਦੇ ਸਨ। ਪਰ ਨਾ ਤਾਂ ਉਨ੍ਹਾਂ ਵਿਚ 'ਸੇਵਾ' ਜਾਂ Service ਭਾਵਨਾ ਸੀ ਤੇ ਨਾ ਹੀ ਉਹ ਭਾਰਤੀ ਮਿੱਟੀ ਦੇ ਪਲੇ ਹੋਏ ਹੁੰਦੇ ਸਨ। ਹੋਰ ਉਨ੍ਹਾਂ ਭਾਰਤੀ ਪ੍ਰਬੰਧਕਾਂ ਵਿਚ ਨਿਮਰਤਾ, ਇਮਾਨਦਾਰੀ, ਲਿਆਕਤ ਤੇ ਸੁਹਿਰਦਤਾ, ਕੰਮ ਪ੍ਰਤੀ ਵਚਨਬੱਧਤਾ ਤੇ ਗ਼ਰੀਬ ਲੋਕਾਂ ਲਈ ਵਿਸ਼ੇਸ਼ ਹਮਦਰਦੀ ਦੇ ਛੇ ਗੁਣ ਅੱਜ ਦੇ ਅਫ਼ਸਰਾਂ ਵਿਚ ਲਾਜ਼ਮੀ ਹੋਣੇ ਦੱਸੇ। ਅੱਜ ਅਸੀਂ ਪ੍ਰਬੰਧਕਾਂ ਵਿਚ ਇਨ੍ਹਾਂ ਯੋਗਤਾਵਾਂ ਬਾਰੇ ਸੋਚਣਾ

ਹੈ ਤੇ ਉਨ੍ਹਾਂ ਵਿਚ ਯੋਗਤਾਵਾਂ ਦੀ ਨਿੱਜੀ ਜ਼ਿੰਮੇਵਾਰੀ ਭਰਨੀ ਹੈ।

ਵਪਾਰ-ਪ੍ਰਬੰਧ ਦੀ ਪ੍ਰਾਚੀਨਤਮ ਸ਼ੁਰੂਆਤ ਈਸਾ ਤੋਂ ੪੦੦ ਸਾਲ ਪਹਿਲਾਂ ਕੇਂਦਰੀ ਚੀਨ ਦੇ ਅਮੀਰ Bai Guei ਤੋਂ ਮੰਨੀ ਜਾਂਦੀ ਹੈ ਤੇ ਉਸ ਨੂੰ ਵਪਾਰ-ਪ੍ਰਬੰਧ ਜਾਂ Business Management ਦਾ ਪਿਤਾਮਾ ਮੰਨਿਆ ਜਾਂਦਾ ਹੈ। ਉਸ ਨੇ ਹੀ "ਹਰ ਅਵਸਰ ਤੋਂ ਲਾਭ ਉਠਾਓ" ਦਾ ਸਿਧਾਂਤ ਦਿੱਤਾ। ਵਪਾਰਕ ਸਫ਼ਲਤਾ ਦਾ ਉਹ ਸ਼ਿਖਸ਼ਕ ਵੀ ਸੀ। ਉਸ ਦੇ ਸਿੱਖਣ ਵਾਲੇ ਵਿਦਿਆਰਥੀ ਕਿੰਸ ਤਰ੍ਹਾਂ ਦੇ ਹੋਣ? ਇਹ ਅੱਜ ਸਾਨੂੰ ਪ੍ਰਬੰਧ ਦੀਆਂ ਯੋਗਤਾਵਾਂ ਦੇ ਪ੍ਰਾਥਮਿਕ ਸਿਧਾਂਤ ਕੀ ਹੋਣ? ਦਾ ਪ੍ਰਚੀਨ ਝਰੋਖਾ ਦਿੰਦੇ ਹਨ। ਉਸ ਨੇ ਕਿਹਾ, ਮੇਰੇ ਕੋਲ ਅਜਿਹੇ ਸਿਖਿਆਰਥੀ ਨਾ ਆਉਣ ਜੋ;

(i) ਜਿਨ੍ਹਾਂ ਕੋਲ ਬਦਲਾਵ/ਅੱਗੇ ਕੀ ਕਰਨਾ ਹੈ, ਦੀ ਅਕਲ ਨਾ ਹੋਵੇ।
(ii) ਇੰਨੀ ਮਾਨਵਤਾ ਨਾ ਹੋਵੇ ਕਿ ਦੂਜਿਆਂ ਨੂੰ ਕੁਝ ਦੇ ਸਕਣ।
(iii) ਇੰਨੀ ਨਿਡਰਤਾ ਨਾ ਹੋਵੇ ਕਿ ਪੁਖਤਾ ਫੈਸਲੇ ਲੈ ਸਕਣ।
(iv) ਇੰਨੀ ਤਾਕਤ ਨਾ ਹੋਵੇ ਕਿ ਜੋ ਹੈ, ਉਸ ਨੂੰ ਸੰਭਾਲ ਸਕਣ।

ਫੇਰ ਲਿਖਿਆ ਕਿ ਜੇ ਅਜਿਹੇ ਗੁਣ ਨਹੀਂ ਹਨ ਤਾਂ ਭਾਵੇਂ ਕਿੰਨੀ ਵੀ ਤੀਬਰ ਇੱਛਾ ਹੋਵੇ ਮੇਰੇ ਕੋਲੋਂ ਪੜ੍ਹਨ ਦੀ, ਮੈਂ ਨਹੀਂ ਪੜ੍ਹਾਵਾਂਗਾ (Matthew Richardson: The Penguin Book of FIESTs, Penguin Books India, 2001, ਪੰਨਾ ੩੯੬)। ਸੋ ਮਾਨਵਤਾ, ਨਿਡਰਤਾ, ਤਾਕਤ ਤੇ ਬਦਲਾਅ ਦੀ ਜੁਆਬ ਸ਼ਕਤੀ ਦੇ ਗੁਣ ਪ੍ਰਾਚੀਨ ਪ੍ਰਬੰਧ ਤੋਂ ਲਏ ਜਾ ਸਕਦੇ ਹਨ।

੧੮ ਫਰਵਰੀ, ੨੦੧੨ ਈ. ਵਿਚ ਖਡੂਰ ਸਾਹਿਬ ਵਿਖੇ 'ਨਿਸ਼ਾਨ-ਏ-ਸਿੱਖੀ' ਦੇ ਪਰਿਸਰ ਵਿਚ ਇਕ ਅਧਿਆਪਕ ਕਾਰਜਸ਼ਾਲਾ ਲਗਾਈ ਗਈ ਸੀ ਜਿਸ ਵਿਚ ਸਕੂਲਾਂ ਦੇ ਪ੍ਰਿੰਸੀਪਲ ਸਾਹਿਬਾਨ ਨੇ ਹਿੱਸਾ ਲਿਆ ਸੀ। ਇਸ ਵਿਚ ਚੰਗੇ ਲਾਇਕ ਵਿਦਿਆਰਥੀਆਂ ਦੇ ਇਨ੍ਹਾਂ ਗੁਣਾਂ ਨੂੰ ਨਿਖਾਰਿਆ ਗਿਆ :

(i) ਜ਼ਮੀਰ ਭਰੀ ਹੋਵੇ।
(ii) ਖੋਜ ਰਾਹ 'ਤੇ ਚੱਲਣ।
(iii) ਮੰਜ਼ਲ ਨਿਸ਼ਚਿਤ ਹੋਵੇ।
(iv) ਔਖ ਤੋਂ ਪਰ੍ਹੇ ਭੱਜਦੇ ਨਾਂਹ ਹੋਣ।
(v) ਨਿੰਦਾ, ਝਿੜਕਾਂ ਤੇ ਅਸਫਲਤਾ ਵਿਚ ਵੀ ਮੁਸਕਰਾ ਕੇ ਚੱਲ ਸਕਣ।

ਅਜਿਹੇ ਵਿਦਿਆਰਥੀਆਂ ਨੂੰ ਪਰਿਸ਼ਿਖਸ਼ਣ (ਸਿਖ਼ਲਾਈ) (Training) ਦੇਣ ਵਾਲੇ ਸਿਖਸ਼ਕ ਕਿੰਸ ਤਰ੍ਹਾਂ ਦੇ ਹੋਣ? ਪਹਿਲਾਂ ਤਾਂ ਉਹ ਯੋਗਤਾ ਦੀ ਪਛਾਣਨ ਵਾਲੀ ਅੱਖ ਰੱਖਣ ਜਿਵੇਂ PAP ਦੇ ਉਸ ਵੇਲੇ ਦੇ ਮਹਿਲ ਸਿੰਘ (ਭੁੱਲਰ) ਨੇ ਹਿਮਾਚਲ ਪ੍ਰਦੇਸ਼ ਦੀ ਸੜਕ 'ਤੇ ਖਲੀ (ਪਹਿਲਵਾਨ) ਨੂੰ ਰੋੜੀ ਕੁੱਟਦੇ ਵੇਖ ਕੇ, ਪਛਾਣ ਕੇ ਭਾਰਤ ਦਾ ਹੀਰੋ ਬਣਾ ਦਿੱਤਾ। ਦੂਜਾ ਅਜਿਹੇ ਯੋਗ ਵਿਅਕਤੀਆਂ ਦੇ ਪਰਿਸ਼ਿਖਸ਼ਕ (ਸਿਖਲਾਈ

ਦੇਣ ਵਾਲੇ) ਬਾਗ ਦੇ ਮਾਲੀ ਵਾਂਗ ਧਰਤੀ, ਬੀਜ, ਪਾਣੀ, ਖਾਦ, ਹਵਾ, ਧੁੱਪ ਦੇ ਸਾਧਨ ਦੇ ਕੇ ਆਪਣੀ ਮਮਤਾ ਤੇ ਮਿਹਨਤ ਨਾਲ ਇਨ੍ਹਾਂ ਨੂੰ ਫੁੱਲ ਤੇ ਫ਼ਲ ਰੂਪ ਦੇ ਕੇ ਇਨ੍ਹਾਂ ਦੀ ਆਪਣੀ ਮੁਸਕੁਰਾਹਟ ਤੇ ਸਮਾਜ ਦੀ ਮੁਸਕੁਰਾਹਟ ਪੈਦਾ ਕਰ ਕੇ ਸਭ ਪਾਸੇ ਫੈਲਾ ਸਕਣ। ਇਹ ਤਰੀਕਾ ਹੈ ਪ੍ਰਬੰਧਕਾਂ ਨੂੰ ਬਣਾਉਣ ਤੇ ਪ੍ਰਫੁਲਿਤ ਕਰਨ ਦਾ।

ਪਰ ਪਹਿਲਾਂ, ਸਭ ਤੋਂ ਪਹਿਲਾ ਕਾਰਜ ਹੈ ਉਦੇਸ਼ ਨਿਸ਼ਚਿਤ ਕਰਨ ਦਾ ਜਿਵੇਂ ਕਿ 'ਅੰਤਰਾਸ਼ਟਰੀ ਬਿਜਨਿਸ ਮੈਨੇਜਮੈਂਟ' ਦੇ ਲੇਖਕ Steven Globerman (Simon Fraser University) ਨੇ ਪੁਸਤਕ Prentice Hall Inter-National :Fundamentals of International Busniess Management, 1986, ਪੰਨਾ ੧੬ 'ਤੇ ਲਿਖਿਆ ਹੈ, "ਸਾਰਾ ਪ੍ਰਬੰਧ ਅਧਿਐਨ, ਪ੍ਰਬੰਧ ਅਧੀਨ ਸੰਸਥਾ, ਇਕਾਈ ਜਾਂ ਵਿਵਸਥਾ ਦੇ ਉਦੇਸ਼ ਨਿਸ਼ਚਿਤ ਕਰਨ ਜਾਂ ਹੋਏ ਪਏ ਉਦੇਸ਼ਾਂ ਦੀ ਪੂਰਤੀ ਦੇ ਯਤਨਾਂ ਤੋਂ ਸ਼ੁਰੂ ਹੁੰਦਾ ਹੈ। ਸਫ਼ਲਤਾ, ਉਸ ਸੰਸਥਾ ਨੂੰ ਉਦੇਸ਼ਾਂ ਦੇ ਦਾਇਰੇ ਵਿਚ ਰਹਿੰਦੇ ਹੋਏ, ਇੰਜ ਪ੍ਰਬੰਧ ਦੇਣਾ ਜਾਂ ਕਰਨਾ ਹੈ ਕਿ ਉਹ ਹੋਰ ਤੋਂ ਹੋਰ ਅੱਗੇ ਜਾ ਸਕੇ ਤੇ ਪ੍ਰਫੁੱਲਤ ਹੋ ਸਕੇ। ਪ੍ਰਬੰਧਕ ਨੇ ਸੰਸਥਾ ਦਾ ਪ੍ਰਬੰਧ ਕਰਨਾ ਹੈ। ਇਹ ਹੈ ਸਾਰੀ ਪ੍ਰਬੰਧ ਸਿਧਾਂਤ ਪ੍ਰਣਾਲੀ।"

ਗੁਰਦੁਆਰਾ ਪ੍ਰਬੰਧ ਦੇ ਸੰਦਰਭ ਵਿਚ, ਗੁਰਮਤਿ ਸਿਧਾਂਤ ਤੇ ਗੁਰ ਸੇਵਾ ਦੇ ਦ੍ਰਿਸ਼ਟੀਕੋਣ ਤੋਂ ਸੰਸਥਾ ਨਹੀਂ, ਸਗੋਂ ਪ੍ਰਬੰਧਕ ਦਾ ਆਪਾ ਪ੍ਰਬੰਧ ਹੋਣਾ ਚਾਹੀਦਾ ਹੈ। ਕਿਉਂਕਿ ਗੁਰਮਤਿ ਵਿਚ ਪ੍ਰਬੰਧਕ ਆਪਾ ਦੇਣ ਅਤੇ ਆਪਾ ਵਾਰਨ ਆਇਆ ਹੈ। ਪ੍ਰਬੰਧ ਕੁਸ਼ਲਤਾ ਬਹੁਤ ਬਾਅਦ ਵਿਚ ਆਉਂਦੀ ਹੈ। ਨਿੱਜ ਪ੍ਰਬੰਧ ਜਾਂ ਆਪਾ-ਪ੍ਰਬੰਧ ਪ੍ਰਥਮ ਪ੍ਰਾਥਮਿਕਤਾ ਹੈ।

ਆਪਾ-ਪ੍ਰਬੰਧ ਕੀ ਹੈ? ਕਿੱਥੋਂ ਮਿਲਦਾ ਹੈ? ਕੌਣ ਦਿੰਦਾ ਹੈ? ਸਾਡੇ ਮੁਢਲੇ ਅਧਾਰ-ਮੂਲ ਪ੍ਰਸ਼ਨ ਹਨ।

ਗੁਰਮਤਿ ਸਿਧਾਂਤ, ਗੁਰਮਤਿ ਜੀਵਨ ਤੇ ਗੁਰਮਤਿ ਪ੍ਰਬੰਧ ਸਹੀ ਰੂਪ ਵਿਚ ਸ੍ਵੈ-ਜੀਵਨ ਤੇ ਸ੍ਵੈ-ਜੀਵਨ ਉਦੇਸ਼ਾਂ ਨਾਲ ਸੰਬੰਧਿਤ ਹੈ। ਜੀਵਨ ਉਦੇਸ਼ ਪ੍ਰਭੂ-ਨਿਰੰਕਾਰ-ੴ ਨਾਲ ਇਕਮਿਕਤਾ ਹੈ। ਰਸਤਾ ਪ੍ਰਭੂ ਨਾਮ ਹੈ। ਨਾਮ, ਵਾਹਿਗੁਰੂ ਨਾਲ ਸਦੀਵੀ ਪਿਆਰ, ਸਰਣ (ਸ਼ਰਨ), ਸ਼ੁਕਰਾਨਾ ਤੇ ਯਾਦ ਦਾ ਸੰਬੰਧ ਹੈ। ਗੁਰਬਾਣੀ, ਗੁਰੂ-ਜੀਵਨ ਤੇ ਗੁਰੂ-ਵਰੋਸਾਏ ਗੁਰਸਿੱਖ ਜੀਵਨ ਦੀਆਂ ਸੇਧਾਂ, ਇਸ ਦੀ ਅਗਵਾਈ ਕਰਦੀਆਂ ਹਨ। ਗੁਰਸਿੱਖ ਰਹਿਤ ਮਰਯਾਦਾ ਇਸ ਦਾ ਗਾਡੀ ਰਾਹ ਹੈ। ਇਹ ਚੱਲਦਾ ਪ੍ਰਬੰਧ ਹੈ। ਬਾਕੀ ਸਾਰਾ ਪਰਿਵਾਰਕ ਜੀਵਨ ਅਤੇ ਕਾਰ-ਵਿਹਾਰੀ ਜੀਵਨ ਅਤੇ ਖੁਸ਼ੀਆਂ ਤੇ ਵਡਿਆਈਆਂ ਹੋਰ ਵੀ ਪ੍ਰਾਪਤੀਆਂ ਤੇ ਧਨ-ਮਾਲ ਸੰਚਯ ਜਾਂ ਪ੍ਰਾਪਤੀਆਂ ਆਦਿ ਉਦੋਂ ਹੀ ਸਵੀਕਾਰ ਹਨ, ਜੇ ਗੁਰਮਤਿ/ਗੁਰਸਿੱਖੀ ਜੀਵਨ ਦੀਆਂ ਅਨੁਸਾਰੀ ਹੋਣ। ਸੰਸਾਰੀ ਕਾਰਜਾਂ ਤੋਂ ਮਨਾਹੀ ਨਹੀਂ ਹੈ; ਪਰ ਇਹ ਪ੍ਰਾਥਮਿਕਤਾ ਨਹੀਂ ਹੈ।

ਸਿੱਖੀ, *ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ* ਮੰਨ ਕੇ ਹੀ ਸਫਲ ਹੁੰਦੀ ਹੈ। ਕੋਈ ਵੀ ਸੰਸਾਰੀ-ਵਿਹਾਰੀ ਪਰਿਵਾਰੀ ਸੰਬੰਧ ਇਸ ਤੋਂ ਹੇਠਾਂ ਹੀ ਹੈ।

ਇਹ ਜੀਵਨ ਦਸਾਂ ਗੁਰੂ ਸਾਹਿਬਾਨ ਤੇ ਸਮਕਾਲੀ ਸਿੱਖਾਂ ਨੇ ੧੪੬੯ ਤੋਂ ੧੭੦੮ ਈ. ਤਕ ਆਪ ਜੀ ਕੇ ਵਿਖਾਇਆ। ਕਰੋੜਾਂ ਅਧਿਆਤਮਿਕ ਸ਼ਕਤੀਆਂ ਹੁੰਦਿਆਂ ਵੀ, ਉਨ੍ਹਾਂ ਨੂੰ ਸੰਸਾਰੀ ਸੁਖਾਂ/ਉਦੇਸ਼ਾਂ ਲਈ ਨਹੀਂ ਵਰਤਿਆ। ਵਿਹਾਰੀ ਕਸ਼ਟ, ਪਿਤਾ ਦੀਆਂ ਚਪੇੜਾਂ ਖਾਣ ਤੋਂ ਸ਼ੁਰੂ ਹੋ ਕੇ, ਆਪਣੇ ਆਪ ਨੂੰ ਤੇ ਪਰਿਵਾਰ ਨੂੰ ਸ਼ਹੀਦ/ਕੁਰਬਾਨ ਕਰਨ ਤਕ ਦਾ ਇਹ ਸੰਸਾਰੀ ਜੀਵਨ ਹੈ। ਇਸ ਵਿਚ ਰਾਜ ਪ੍ਰਾਪਤੀ ਦੇ ਲਾਲਚ ਜਾਂ ਸ਼ਹਿਜ਼ਾਦਾ ਬਣ ਕੇ ਜੀਣ ਨੂੰ ਤੇ ਮਿਲਖਾਂ, ਦੌਲਤਾਂ ਤੋਂ ਪ੍ਰਭਾਵਿਤ ਹੋਣਾ ਜਾਂ ਨਿੱਜੀ ਲਾਲਚ ਰੱਖਣਾ - ਸੰਪੂਰਨ ਰੂਪ ਵਿਚ ਤਿਆਗਣਾ ਹੈ।

ਗੁਰਸਿੱਖ ਸ੍ਵੈ-ਪ੍ਰਬੰਧਕ ਪਹਿਲੇ ਹੈ ਤੇ ਉਹ ਗੁਰੂ-ਵਿਧਾਨ ਅਨੁਸਾਰ ਚਲਦਾ ਹੈ। ਜੇ ਸੰਸਥਾ ਵਿਧਾਨ, ਗੁਰੂ ਵਿਧਾਨ ਦਾ ਅਨੁਸਾਰੀ ਹੈ, (ਜੋ ਕਿ ਅਸਲੋਂ ਸਹੀ ਹੈ) ਤਾਂ ਸਿੱਖ ਇਸ ਦੇ ਲਈ ਸਭ ਕੁਝ (ਨਿੱਜੀ ਸੁੱਖ, ਸੰਸਾਰਕ ਸੋਭਾ ਦੀ ਪ੍ਰਾਪਤੀ, ਵਡਿਆਈ ਤੇ ਮਾਲ ਧਨ) ਵਾਰ ਕੇ ਆਪਣਾ ਜੀਵਨ ਲਗਾ ਦਿੰਦਾ ਹੈ। ਉਹ ਸੰਸਥਾ, ਜੋ ਗੁਰੂ-ਵਿਧਾਨ ਅਨੁਸਾਰ ਚਲਦੀ ਹੈ, ਅਤਿ ਭਾਗਸ਼ਾਲੀ ਹੋਵੇਗੀ ਤੇ ਸੰਸਾਰੀ ਸਫਲਤਾ ਦੀ ਚੋਟੀ 'ਤੇ ਵੀ ਜਾਏਗੀ ਕਿਉਂਕਿ ਉਸ ਦੇ ਗੁਰਸਿੱਖ ਪ੍ਰਬੰਧਕ ਆਪਣੀ ਜਾਨ, ਪਰਿਵਾਰ ਤੇ ਪ੍ਰਾਪਤੀ ਦੀ ਪਰਵਾਹ ਕੀਤੇ ਬਿਨਾਂ ਚਾਲਕ ਬਣ ਜਾਣਗੇ। ਐਸੇ ਕਾਮੇ ਤੇ ਪ੍ਰਬੰਧਕ, ਉਸ ਸੰਸਥਾ ਨੂੰ ਚਲਾਉਣ ਦਾ ਮਾਣ ਬਣਨਗੇ; ਉਸ ਦੀ ਜਾਨ ਬਣਨਗੇ।

ਡੇਹਰਾਦੂਨ ਦਾ ਇਕ ਰਾਜਕੀ ਬੱਸ ਦਾ ਡਰਾਈਵਰ (੧੯੮੫-੮੬ ਈ. ਵਿਚ) ਸ. ਜੈਦੇਵ ਸਿੰਘ, ਚਲਦੀ ਬੱਸ ਨੂੰ ਬ੍ਰੇਕ ਲਾ ਕੇ ਬੈਠਿਆ ਰਹਿੰਦਾ ਸੀ, ਭਾਵੇਂ ਉਹ ਪਹਾੜੀ ਉਚਾਈ ਵੱਲ ਚੜ੍ਹਦੀ ਹੋਵੇ - ਜੇ ਕੋਈ ਸਿਗਰਟ-ਤਮਾਕੂ ਪੀਣਾ ਸ਼ੁਰੂ ਕਰ ਦਿੰਦਾ ਜਾਂ ਪੀਣਾ ਬੰਦ ਨਹੀਂ ਕਰਦਾ ਸੀ। ਜੈਦੇਵ ਸਿੰਘ ਬੋਲਦਾ ਨਹੀਂ ਸੀ; ਸਾਰੀ ਬੱਸ ਦੀਆਂ ਸਵਾਰੀਆਂ ਤੇ ਕੰਡਕਟਰ ਬੋਲਦੇ "ਬੀੜੀ-ਤਮਾਕੂ ਬੰਦ ਕਰੋ", "ਸਰਦਾਰ ਜੀ ਨਹੀਂ ਚਲੇਂਗੇ ਆਗੇ।" ਇਹ ਪ੍ਰਬੰਧ ਦੀ ਕੁਸ਼ਲਤਾ ਹੈ।

ਇੱਕ ਗੁਰ ਪਿਆਰੇ ਨੂੰ ਪੜਤਾਲ ਵਿਚ ਪੁੱਛਿਆ ਗਿਆ "ਜੇ ਤੁਸੀਂ ੭੦% ਵੀ ਫਾਈਲ ਵਿਚ ਸੱਚ ਲਿਖਿਆ ਹੈ, ਤਾਂ ਤੁਹਾਡੇ ਖਿਲਾਫ ਕਾਰਵਾਈ ਨਹੀਂ ਹੋਵੇਗੀ।" ਉਸ ਦਾ ਉੱਤਰ ਸੀ ਕਿ "ਸਿੱਖ ਸੱਚਾ ਹੁੰਦਾ ਹੈ। ਸੱਚ ੧੦੦% ਹੀ ਸੱਚ ਹੁੰਦਾ ਹੈ। ੯੯% ਸੱਚ ਵੀ ਝੂਠ ਤੇ ਮਿਲਾਵਟ ਹੋਵੇਗਾ।" ਦੇਸ਼ ਦੇ ਪ੍ਰਧਾਨ ਮੰਤਰੀ ਨੇ ਫਾਈਲ ਵਿਚ ਉਸ ਦੇ ਹੱਕ ਵਿਚ ਲਿਖਿਆ, ਜਦਕਿ ਸੈਂਕੜੇ ਪੰਨਿਆਂ ਦੀ ਫਾਈਲ, ਉਸ ਉਤੇ ਨਿਰਮੂਲ, ਬਿਨਾਂ ਸਬੂਤ ਦੇ ਦੋਸ਼ਾਂ ਨਾਲ ਦਫ਼ਤਰੀ ਬਾਬੂਆਂ ਤੇ ਅਫ਼ਸਰਾਂ ਨੇ ਭਰੀ ਹੋਈ ਸੀ। ਇਹੋ ਜਿਹੇ ਪ੍ਰਬੰਧਕ ਆਪਣੇ ਆਪੇ ਦੇ ਸੱਚ ਦੇ ਮਾਲਕ, ਕਿਸੇ ਵੀ ਸੰਸਥਾ ਵਿਚ ਸੰਸਥਾ ਨੂੰ ਸਫ਼ਲਤਾ ਵੱਲ ਲਿਜਾਣ ਦੀ ਯੋਗਤਾ ਰੱਖਦੇ ਹਨ।

ਗੁਣਵੰਤ ਪ੍ਰਬੰਧਕ ਦੀ ਪਹਿਲੀ ਤੋਂ ਪਹਿਲੀ ਯੋਗਤਾ ਉਸ ਦਾ ਆਪਣਾ ਸੱਚਾ ਸੁੱਚਾ ਗੁਰੂ ਆਸ਼ੇ ਅਨੁਸਾਰ ਚੱਲਣ ਵਾਲਾ ਜੀਵਨ ਹੈ। ਮੈਂ ਦੋ ਹੋਰ ਅਫ਼ਸਰ ਪ੍ਰਬੰਧਕਾਂ ਨੂੰ ਜਾਣਦਾ ਹਾਂ, ਜਿਨ੍ਹਾਂ ਦੇ ਉਚ-ਅਫਸਰਾਂ ਨੇ ਉਨ੍ਹਾਂ ਨੂੰ ਸਰਕਾਰੀ ਨੌਕਰੀ ਵਿਚ ਖੂਬ ਤੰਗ ਕੀਤਾ। ਉਨ੍ਹਾਂ ਨੂੰ ਅਤੇ ਉਨ੍ਹਾਂ ਦੇ ਪਰਿਵਾਰਾਂ ਨੂੰ ਔਖ ਦਿੱਤੇ। ਪਰ ਉਨ੍ਹਾਂ ਅੱਗੋਂ ਕਿਹਾ, "ਸਾਡੇ ਤੋਂ ਸਭ ਕੁਝ ਲੈ ਸਕਦੇ ਹੋ, ਕੁਝ ਵੀ ਕਰ ਸਕਦੇ ਹੋ ਪਰ ਸਾਡੀ ਸਦੀਵੀ ਖੁਸ਼ੀ ਖੋਹ ਨਹੀਂ ਸਕੋਗੇ!"

ਸੋ ਸੱਚਾ-ਸੁੱਚਾ ਨਿੱਜੀ ਜੀਵਨ-ਪ੍ਰਬੰਧ ਹੀ ਗੁਣਵੰਤ ਪ੍ਰਬੰਧਕ ਦੀ ਅਸਲ ਯੋਗਤਾ ਹੈ। ਇਹ ਕਿਸੇ ਵੀ ਸੰਸਥਾ ਦਾ ਮਾਣ ਤੇ ਤਾਣ ਬਣਨਗੇ। ਉਹ ਸਰਕਾਰੀ, ਵਿਹਾਰੀ ਤੇ ਕਾਰੋਬਾਰੀ ਜੀਵਨ ਨੂੰ ਸੱਚ ਨਾਲ ਨਿਭਾਉਂਦੇ ਹਨ ਤੇ ਇੰਵ ਕੁਸ਼ਲਤਾ ਦਾ ਸਿਖਰ ਦਿੰਦੇ ਹਨ। ਕੁਸ਼ਲਤਾ ਤੇ ਸੱਚੀ ਅਧਿਆਤਮਿਕਤਾ ਦਾ ਸੁਮੇਲ ਹੋਵੇ, ਦਾ ਇਹ ਭਾਵ ਕਦਾਚਿਤ ਹੀ ਨਹੀਂ ਕਿ ਉਹ ਆਪਣੀ ਫਰਜ਼ ਦੀ ਪਕਿਆਈ ਨਹੀਂ ਰੱਖਣਗੇ। ਇਮਾਨਦਾਰੀ ਤੇ ਜ਼ਿੰਮੇਵਾਰੀ, ਉਨ੍ਹਾਂ ਦੇ ਚਰਿੱਤਰ ਦਾ ਹਿਸਾ ਬਣ ਕੇ ਆਉਣਗੇ ਤੇ ਰਹਿਣਗੇ। Peter F. Drucker ਨੇ ਆਪਣੀ ਪੁਸਤਕ Managing for the Future (Tata McGraw Hill, 1993) ਵਿਚ ਤਿੰਨ ਚੈਪਟਰ (ਪੰਨਾ ੨੦੩-੨੩੪) ਲਿਖੇ ਹਨ ਕਿ ਕਿਵੇਂ ਲਾਭ ਤੋਂ ਰਹਿਤ ਸੰਸਥਾਵਾਂ, ਵਪਾਰੀ ਸੰਸਥਾਵਾਂ ਨੂੰ ਸੇਧ ਦੇ ਕੇ ਸਿਖਾ ਰਹੀਆਂ ਹਨ?

ਗੁਣਵੰਤ ਪ੍ਰਬੰਧਕ, ਜੋ ਗੁਰਮਤਿ ਸੰਸਥਾਵਾਂ ਵਿਚ ਰਹਿੰਦੇ ਹੋਏ, ਨਿੱਜ ਦੇ ਪ੍ਰਬੰਧ ਨੂੰ ਜਾਣਦਾ ਹੈ, ਉਹ ਤਾਂ ਲਾਭ-ਰਹਿਤ ਦਾਨ ਸੰਸਥਾਵਾਂ ਤੋਂ ਵੀ ਉੱਪਰ ਦੀਆਂ, ਨਾਮ-ਭਰਪੂਰ ਹਉਮੈਂ-ਮਾਣ ਰਹਿਤ ਟੀਸੀਆਂ 'ਤੇ ਵਿਚਰਦਾ ਹੈ। ਉਹ ਜੀਵਨ ਦੇ ਸੁੱਖ ਤੇ ਸੰਸਥਾ ਦੇ ਸੁੱਖਾਂ ਦਾ ਸਾਖੀ ਹੈ। ਉਸ ਦੀ ਜੀਵਕਾ ਕਰਨੀ ਭਗਤ ਨਾਮਦੇਵ ਜੀ ਦੇ ਬਚਨ 'ਤੇ ਪੂਰੇ ਉਤਰਦੀ ਹੈ:

*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੫)*

## ਖਾਸ ਯੋਗਤਾਵਾਂ ਤੇ ਜ਼ਿੰਮੇਵਾਰੀਆਂ

ਨਿਮਰਤਾ, ਇਮਾਨਦਾਰੀ, ਲਿਆਕਤ, ਸੁਹਿਰਦਤਾ (sincerity), ਵਚਨਬੱਧਤਾ ਤੇ ਸਰਬੱਤ ਦਾ (ਵਿਸ਼ੇਸ਼ ਕਰ ਗ਼ਰੀਬਾਂ ਦਾ) ਭਲਾ ਆਦਿ, ਉਸ ਅੰਦਰ, ਉਸ ਦੇ ਆਪਣੇ ਜੀਵਨ ਦੇ ਨਿੱਜੀ-ਪ੍ਰਬੰਧ ਵਿਚ ਪੈ ਚੁੱਕੀਆਂ ਖੂਬੀਆਂ ਹਨ, ਉਸ ਦੇ ਅੰਤਹਕਰਣ ਵਿਚ ਘੁਲ ਮਿਲੀਆਂ ਹਨ। ਸਹੀ ਸੰਸਾਰੀ ਡਿਗਰੀਆਂ, ਮਿਹਨਤਾਂ, ਸਮੇਂ ਅਨੁਸਾਰ ਕਾਰਜਪ੍ਰਣਾਲੀ ਤੇ ਅੰਦਰਲੀ ਲਗਨ ਨਾਲ ਸੰਸਥਾ ਦੇ ਬਾਹਰੀ ਉਦੇਸ਼ਾਂ ਦੀ ਪ੍ਰਾਪਤੀ ਦੇ ਯਤਨ - ਉਸ ਦੇ ਮੁਖ ਰੂਪ ਵਿਚ, ਬਾਹਰ ਦਿਸਦੇ ਸੰਕੇਤ ਹਨ। ਪਰ ੧੦੦% ਸੱਚ ਤਾਂ ਉਸ ਦੇ ਅੰਦਰ ਵਸਦਾ ਵੀ ਹੈ ਤੇ ਵਰਤਦਾ ਵੀ ਹੈ।

ਕੀ ਇਹ ਸਭ ਕੁਝ ਸੰਭਵ ਹੈ? ਕੀ ਅੱਜ ਦੇ ਯੁੱਗ ਵਿਚ ਇਹੋ ਜਿਹੇ ਪ੍ਰਬੰਧਕ ਮਿਲਦੇ ਹਨ? ਇਸ ਸਬੰਧ ਵਿਚ ਸ. ਨਰਾਇਣ ਸਿੰਘ, ਸਾਬਕਾ ਮੈਨੇਜਰ, ਸ੍ਰੀ ਨਨਕਾਣਾ ਸਾਹਿਬ, ਜਿਨ੍ਹਾਂ ਨੂੰ ਮੈਂ ਨਿੱਜੀ ਤੌਰ 'ਤੇ ਜਾਣਦਾ ਰਿਹਾ ਹਾਂ, ਨੇ ਆਪਣੀ ਹੱਡਬੀਤੀ ਬਾਰੇ ਕੁਝ ਲਿਖਿਆ ਹੈ, ਜਦੋਂ ਉਹ ਹਾਲੇ ਵਿਦਿਆਰਥੀ ਸਨ। ਉਨ੍ਹਾਂ ਦੇ ਸ਼ਬਦ ਹੇਠ ਲਿਖੇ ਹਨ:

"੧੯੧੯ ਵਿਚ ਮੈਂ ਨੌਵੀਂ ਵਿਚ ਪੜ੍ਹਦਾ ਸੀ ਕਿ ਇਕ ਜਮਾਤੀ ਨਾਲ ਅੰਮ੍ਰਿਤਸਰ ਤੋਂ ਚੱਲ ਕੇ ਰਾਤ ਦੇ ਸਾਢੇ ਗਿਆਰਾਂ ਵਜੇ ਮੁਲਤਾਨ ਸ਼ਹਿਰ ਦੇ ਗੁਰਦੁਆਰਾ ਭਾਈ ਦਿਆਲ ਵਿਖੇ ਪਹੁੰਚਿਆ। ਗੁਰਦੁਆਰੇ ਦਾ ਬੂਹਾ ਇਕ ਬਜ਼ੁਰਗ ਸੇਵਾਦਾਰ ਨੇ ਖੋਲ੍ਹਿਆ। ਲੰਗਰ ਛਕਾਇਆ ਅਤੇ ਮੰਜੀ ਡਾਹ ਕੇ ਅਰਾਮ ਕਰਨ ਲਈ ਕਿਹਾ। ਥਕਾਵਟ ਕਾਰਨ ਝੱਟ ਨੀਂਦ ਆ ਗਈ ਪਰ ਕੁੱਝ ਸਮੇਂ ਬਾਅਦ ਨੀਂਦ ਖੁੱਲ੍ਹੀ ਤਾਂ ਦੇਖਿਆ ਕਿ ਜਿਸ ਬਜ਼ੁਰਗ ਨੇ ਦਰਵਾਜ਼ਾ ਖੋਲ੍ਹਿਆ ਸੀ, ਉਹ ਮੇਰੀਆਂ ਲੱਤਾਂ ਘੁੱਟ ਰਿਹਾ ਸੀ। ਬਜ਼ੁਰਗ ਨੂੰ ਲੱਤਾਂ ਨਾ ਘੁੱਟਣ ਦੀ ਬੇਨਤੀ ਕੀਤੀ ਤਾਂ ਉਸ ਨੇ ਕਿਹਾ ਮੇਰੇ ਬੁੱਢੇ ਹੱਡ ਹੋਰ ਕਿਸ ਕੰਮ ਦੇ ਹਨ? ਵਾਰ-ਵਾਰ ਮਿੰਨਤ ਕਰਕੇ ਉਸ ਬਜ਼ੁਰਗ ਨੂੰ ਲੱਤਾਂ ਘੁੱਟਣ ਤੋਂ ਹਟਾਇਆ ਤਾਂ ਉਹ ਮੇਰੇ ਨਾਲ ਦੇ ਮੰਜੇ 'ਤੇ ਸੁਤੇ ਪਏ ਜਮਾਤੀ ਦੀਆਂ ਲੱਤਾਂ ਘੁੱਟਣ ਲੱਗ ਪਿਆ।

ਇਹੋ ਜਿਹੇ ਪ੍ਰਬੰਧਕ ਕਿਵੇਂ ਸਿਰਜੀਏ? ਕਿਵੇਂ ਲੱਭੀਏ? ਕਿਵੇਂ ਘੜੀਏ? ਤੇ ਕਿਵੇਂ ਸੰਭਾਲੀਏ? ਇਹ ਹਾਲੇ ਵੱਡੇ ਪ੍ਰਸ਼ਨ ਪਏ ਹਨ। ਇਹ ਵੱਡੇ ਉੱਤਰ ਮੰਗਦੇ ਹਨ। ਪਰ ਇਹ ਔਖੇ ਨਹੀਂ ਹਨ। ਕੀ ਅਸੀਂ ਆਪ ਇਹੋ ਜਿਹੀਆਂ ਸੰਸਥਾਵਾਂ ਚਾਹੁੰਦੇ ਹਾਂ? ਕੀ ਅਸੀਂ ਇਹੋ ਜਿਹੀਆਂ ਸੰਸਥਾਵਾਂ ਸਿਰਜਣ ਲਈ ਤਿਆਰ ਹਾਂ? ਕੀ ਅਸੀਂ ਆਪ ਆਪਣਾ ਨਿੱਜੀ-ਪ੍ਰਬੰਧ ਸਤਿਗੁਰੂ ਦੇ ਆਸ਼ੇ ਅਨੁਸਾਰ ਆਪ ਘੜ ਰਹੇ ਹਾਂ? ਕੀ ਅਸੀਂ ਆਪ ਹੀ ਨਿੱਜੀ ਸੰਸਾਰੀ, ਵਿਹਾਰੀ ਤੇ ਪਰਿਵਾਰੀ ਲੋਭ ਵਿਚ ਤਾਂ ਨਹੀਂ ਲੱਗੇ ਹੋਏ? ਆਓ! ਮਨਬਿਰਤੀ ਨੂੰ ਝੰਜੋੜਨ ਵਾਲੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਪਹਿਲੇ ਆਪਣੇ ਆਪ ਨੂੰ ਦੇਣ ਦੀ ਸਮਰਥਾ ਕਰੀਏ ਤਾਂ ਹੀ ਗੁਰੂ ਜੀ ਨੇ ਲਿਖਿਆ ਹੈ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੦੨)* ■

## ਸੋਧ

ਅਗਸਤ ੨੦੨੧ ਅੰਕ ਦੇ ਪੰਨਾ ਨੰਬਰ ੬੩ ਉੱਪਰ ੧੯ ਅੱਸੂ ਨੂੰ ੫ ਕੱਤਕ ਅਤੇ ੪ ਅਕਤੂਬਰ ਨੂੰ ੨੧ ਅਕਤੂਬਰ ਪੜ੍ਹਿਆ ਜਾਵੇ।

*-ਸੰਪਾਦਕ*

# ਅਕਾਲ ਪੁਰਖ : ਬ੍ਰਹਿਮੰਡੀ ਪ੍ਰਬੰਧਕ

*-ਡਾ. ਬੀਰਬਿਕਰਮ ਸਿੰਘ**

ਅਕਾਲ ਪੁਰਖ ਵਾਹਿਗੁਰੂ ਸਾਰੇ ਬ੍ਰਹਿਮੰਡ ਦਾ ਸਿਰਜਣਹਾਰ, ਪ੍ਰਤਿਪਾਲਕ ਅਤੇ ਵਿਨਾਸ਼ਕ ਹੈ। ਉਸ ਕਰਤਾਰ ਦੇ ਨਾਵਾਂ ਅਤੇ ਵਿਸ਼ੇਸ਼ ਗੁਣਾਂ ਦਾ ਬੋਧ ਸ੍ਰੀ ਗੁਰੂ ਨਾਨਕ ਦੇਵ ਜੀ ਜਪੁ ਜੀ ਸਾਹਿਬ ਦੇ ਅਰੰਭ ਵਿਚ ਮੂਲ ਮੰਤਰ ਰਾਹੀਂ ਦ੍ਰਿੜ੍ਹ ਕਰਵਾਉਂਦੇ ਹਨ। ਇਸ ਲੇਖ ਰਾਹੀਂ ਅਸੀਂ, ਗੁਰਬਾਣੀ ਦੀ ਰੋਸ਼ਨੀ ਵਿਚ ਅਤੇ ਮਨੁੱਖੀ ਜਗਿਆਸਾ ਤੇ ਬੁੱਧੀ ਤੋਂ ਉਪਜੀ ਵਿਗਿਆਨ ਰੂਪੀ ਜਾਣਕਾਰੀ ਤਹਿਤ ਅਕਾਲ ਪੁਰਖ ਦੇ ਸਹਿਜ ਰੂਪ ਵਿਚ ਚੱਲ ਰਹੇ ਬ੍ਰਹਿਮੰਡੀ ਪ੍ਰਬੰਧ ਨੂੰ ਸਿਧਾਂਤਕ ਰੂਪ ਵਿਚ ਬੁਝਣ ਦਾ ਉਪਰਾਲਾ ਕਰਾਂਗੇ। ਇੱਥੇ ਇਹ ਗੱਲ ਸਪੱਸ਼ਟ ਕੀਤੀ ਜਾਂਦੀ ਹੈ ਕਿ ਹਥਲੇ ਲੇਖ ਦਾ ਉਦੇਸ਼ ਸਮੁੱਚੀ ਕਾਇਨਾਤ ਦੀ ਉਤਪਤੀ, ਵਿਸਥਾਰ ਅਤੇ ਅੰਤ ਦਾ ਥਾਹ ਪਾਉਣਾ ਬਿਲਕੁਲ ਵੀ ਨਹੀਂ ਹੈ, ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਸੁਚੇਤ ਕਰਦੇ ਹਨ:

*ਤਾ ਕੇ ਅੰਤ ਨ ਪਾਏ ਜਾਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੫)*

ਮਨੋਰਥ ਕੇਵਲ ਅਤੇ ਕੇਵਲ ਮਨੁੱਖੀ ਗਿਆਨ ਇੰਦ੍ਰੀਆਂ ਤੇ ਉਸ ਦੁਆਰਾ ਘੜੀ ਵਿਗਿਆਨਕ ਤਕਨਾਲੋਜੀ ਦੀ 'ਨਿਗੂਣੀ ਪਕੜ' ਵਿਚ ਆਉਂਦੀ ਅਕਾਲ ਪੁਰਖ ਦੀ ਚੱਲ ਰਹੀ ਦੈਵੀ ਕਾਰ ਤੋਂ ਸਬਕ ਲੈਂਦਿਆਂ, ਗੁਰਮਤਿ ਦੀ ਰੋਸ਼ਨੀ ਵਿਚ, ਆਪਣੇ ਜੀਵਨ ਦੇ ਵੱਖ-ਵੱਖ ਪੱਖਾਂ ਭਾਵ ਨਿੱਜੀ, ਸਮਾਜਿਕ ਅਤੇ ਕਾਰੋਬਾਰੀ ਆਦਿ ਨੂੰ ਸਹਿਜ, ਸੁਖੈਨ ਅਤੇ ਅਨੰਦਮਈ ਬਣਾਉਣਾ ਹੈ। ਗੁਰਬਾਣੀ ਦਾ ਚਾਨਣ ਸਾਨੂੰ ਖੋਜੀ ਬਿਰਤੀ ਧਾਰਨ ਕਰ ਕੇ ਹਰ ਪ੍ਰਕਾਰ ਦੀ ਝਗੜਾਲੂ ਬਿਰਤੀ ਤੋਂ ਰਹਿਤ ਹੋ, ਗੁਰਮੁਖ ਗਾਡੀ ਰਾਹ ਉੱਤੇ ਚੱਲਣ ਲਈ ਪ੍ਰੇਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਖੋਜੀ ਉਪਜੈ ਬਾਦੀ ਬਿਨਸੈ ਹਉ ਬਲਿ ਬਲਿ ਗੁਰ ਕਰਤਾਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੪)*

ਇਉਂ ਅਸੀਂ ਕਰਤਾ ਪੁਰਖ ਦੇ ਬਲਿਹਾਰ ਜਾਂਦਿਆਂ ਅਤੇ ਗੁਰਸਿੱਖ ਬਿਰਤੀ ਦੇ ਧਾਰਨੀ ਹੋ, ਉਸ ਹੁਕਮੀ ਦੁਆਰਾ ਚਲਾਈ ਜਾ ਰਹੀ ਅਗੰਮੀ ਕਾਰ ਦੇ ਝਲਕਾਰਿਆਂ ਨੂੰ ਨਿੱਤ ਦੇ ਵਿਹਾਰਕ ਜੀਵਨ ਵਿਚ ਮਾਨਣਯੋਗ ਹੋ ਸਕਦੇ ਹਾਂ। ਪਰ ਸੀਮਤ ਮਨੁੱਖੀ ਗਿਆਨ/ਵਿਗਿਆਨ ਦੇ ਦਮਗੱਜੇ ਮਾਰਨ ਵਾਲੇ, ਪਰਮਾਤਮਾ ਦੀ ਹੋਂਦ ਤੋਂ ਮੁਨਕਰ ਅਤੇ ਨਿਰੇ ਮਾਇਕ ਪ੍ਰਭਾਵ ਅਧੀਨ ਜੀਉਣ ਵਾਲੇ ਮਨੁੱਖਾਂ ਦੇ ਵੱਡੇ ਤਬਕੇ ਦੁਆਰਾ ਗੁਰੂ ਸਾਹਿਬਾਨ ਦੇ ਉਪਦੇਸ਼, *ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ* ਨੂੰ ਸਮਝਣਾ

**ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫ਼ਤਿਹਗੜ੍ਹ ਸਾਹਿਬ। ਮੋ. +੯੧੯੨੨੮੨-੮੪੪੦੫*

ਹਾਲੇ ਔਖਾ ਜਾਪਦਾ ਹੈ। ਆਓ! ਗੁਰੂ ਸਾਹਿਬ ਜੀ ਦੀਆਂ ਸਿੱਖਿਆਵਾਂ ਨੂੰ ਸਮਰਪਿਤ ਹੋ ਗੁਰਮਤਿ ਦੇ ਧਾਰਨੀ ਹੁੰਦਿਆਂ ਚੱਲ ਰਹੀ ਬ੍ਰਹਿਮੰਡੀ ਕਾਰ ਦੇ ਪ੍ਰਬੰਧ ਤੋਂ ਸੇਧ ਲੈਣ ਦਾ ਯਤਨ ਕਰੀਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੬੯੫ ਉੱਤੇ ਸੁਭਾਇਮਾਨ ਅਤੇ ਭਗਤ ਪੀਪਾ ਜੀ ਦੇ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਸ਼ਬਦ ਦੀ ਪਾਵਨ ਪੰਕਤੀ, *ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ* ਤੋਂ ਸੇਧ ਮਿਲਦੀ ਹੈ ਕਿ ਬ੍ਰਹਿਮੰਡ ਦੇ ਅਸੀਮ ਪਸਾਰੇ ਦੀ ਸੋਝੀ 'ਪਿੰਡ' ਭਾਵ ਸਰੀਰ ਰਾਹੀਂ ਹੋ ਸਕਦੀ ਹੈ। ਸੰਪੂਰਨ ਸ਼ਬਦ ਰਾਹੀਂ ਭਗਤ ਜੀ ਕਾਇਆ ਦੀ ਖੋਜ 'ਤੇ ਜ਼ੋਰ ਦਿੰਦਿਆਂ ਇਸ ਕਾਰਜ ਦੀ ਸਫਲਤਾ ਲਈ ਸਤਿਗੁਰੂ ਦੀ ਸ਼ਰਨ ਦੀ ਮਹਿਮਾ ਦਾ ਵਖਿਆਨ ਕਰਦੇ ਹਨ। ਮਨੁੱਖ ਦੇ ਜਗਿਆਸੂ ਮਨ ਦੀਆਂ ਹੁਣ ਤਕ ਦੀਆਂ ਭੌਤਿਕ ਖੋਜਾਂ ਵਿਚ ਭਗਤ ਜੀ ਦੀਆਂ ਪਰਾ-ਭੌਤਿਕ ਰਮਜ਼ਾਂ ਨੂੰ ਸਮਝਣ ਦੇ ਇਸ਼ਾਰੇ ਮੌਜੂਦ ਹਨ। ਇਸ ਦ੍ਰਿਸ਼ਟੀਕੋਣ ਨੂੰ ਸਮਝਣ ਲਈ ਮਨੁੱਖ ਦੀ 'ਪਦਾਰਥ ਦੇ ਸੰਰਚਨਾ ਪ੍ਰਬੰਧ' ਨੂੰ ਸਮਝਣ ਦੀ ਜਾਣਕਾਰੀ ਕਾਫੀ ਹੱਦ ਤਕ ਸਹਾਈ ਹੋ ਸਕਦੀ ਹੈ।

**ਪਦਾਰਥ ਦੀ ਸੰਰਚਨਾ:**

ਮਨੁੱਖ ਨੇ ਸਾਧਾਰਨ ਰੂਪ ਵਿਚ ਵੱਖ-ਵੱਖ ਪਦਾਰਥਾਂ ਦੇ ਵਿਸ਼ੇਸ਼ ਗੁਣਾਂ ਜਿਵੇਂ ਕਿ ਠੋਸ, ਤਰਲ ਅਤੇ ਗੈਸ ਦੇ ਆਧਾਰ 'ਤੇ ਵਰਗੀਕਰਨ ਕਰਦਿਆਂ ਉਨ੍ਹਾਂ ਨੂੰ ਸਮਝਣ ਦਾ ਯਤਨ ਕੀਤਾ। ਉਦਾਹਰਨ ਦੇ ਤੌਰ 'ਤੇ, ਇਸ ਤੋਂ ਇਲਾਵਾ ਠੋਸ ਪਦਾਰਥਾਂ ਦੀ ਉਨ੍ਹਾਂ ਦੀ ਵਿਸ਼ੇਸ਼ਤਾਈਆਂ ਅਨੁਸਾਰ ਅੱਗੇ ਹੋਰ ਵੰਡ ਜਿਵੇਂ: ਲੋਹਾ, ਸੋਨਾ, ਚਾਂਦੀ ਆਦਿ ਵਿਚ ਵੀ ਕੀਤੀ ਜਾ ਸਕਦੀ ਹੈ। ਸਦੀਆਂ ਤਕ ਮਨੁੱਖ ਉਸ ਪ੍ਰਬੰਧ ਦੀ ਖੋਜ ਵਿਚ ਲੱਗਾ ਰਿਹਾ, ਜਿਸ ਰਾਹੀਂ ਪਦਾਰਥ ਆਪਣੇ ਵਿਸ਼ੇਸ਼ ਗੁਣ ਧਾਰਨ ਕਰਦੇ ਹਨ। ਵਿਗਿਆਨ ਦੇ ਇਤਿਹਾਸ ਵਿਚ ਮਿਲਦਾ ਹੈ ਕਿ ਪਦਾਰਥ ਦੇ ਮੂਲ ਰੂਪ ਨੂੰ ਪ੍ਰਮਾਣੂ/ਐਟਮ (ਐਟਮ: ਗਰੀਕ ਭਾਸ਼ਾ ਦਾ ਸ਼ਬਦ ਹੈ, ਜਿਸ ਦਾ ਮਤਲਬ ਹੈ ਕਿ ਜਿਸ ਨੂੰ ਅੱਗੇ ਹੋਰ ਤੋੜਿਆ ਨਾ ਜਾ ਸਕਦਾ ਹੋਵੇ) ਰੂਪ ਵਿਚ ਸਭ ਤੋਂ ਪਹਿਲਾਂ ਡੈਮੋਕ੍ਰੀਟਸ ਨੇ ਲੱਗਭਗ ਦੋ ਹਜ਼ਾਰ ਵਰ੍ਹੇ ਪਹਿਲਾਂ ਚਿਤਵਿਆ (ਇੱਥੇ ਵਰਣਨ ਯੋਗ ਹੈ ਕਿ ਭਾਰਤੀ ਪ੍ਰਾਚੀਨ ਗ੍ਰੰਥਾਂ ਵਿਚ ਵੀ ਅਣੂ/ਪ੍ਰਮਾਣੂ ਦਾ ਜ਼ਿਕਰ ਆਉਂਦਾ ਹੈ)। ਪਰ ਸਬੂਤਾਂ ਅਤੇ ਮੌਜੂਦਾ ਵਿਗਿਆਨਕ ਪੱਧਤੀਆਂ ਦੀ ਅਣਹੋਂਦ ਵਿਚ ਉਹ ਇਹ ਸਾਬਤ ਕਰਨ ਵਿਚ ਨਾਕਾਮ ਰਿਹਾ। ਇਸ ਦੀ ਜਗ੍ਹਾ ਪਹਿਲਾਂ ਤੋਂ ਮੌਜੂਦ ਅਤੇ ਅਰਸਤੂ ਦੁਆਰਾ ਪ੍ਰੋੜ੍ਹਤਾ ਪ੍ਰਾਪਤ ਚਾਰ ਤੱਤਾਂ ਦੇ ਸਿਧਾਂਤ ਨੂੰ ਮੰਨ ਲਿਆ ਗਿਆ, ਜਿਸ ਵਿਚ ਇਹ ਮੰਨਿਆ ਗਿਆ ਕਿ ਦੁਨੀਆ ਦੇ ਸਭ ਪਦਾਰਥ ਹਵਾ, ਪਾਣੀ, ਅੱਗ, ਧਰਤੀ ਦੇ ਸੰਯੋਗ (ਚਿੱਤਰ ੧) ਤੋਂ ਬਣਦੇ ਅਤੇ ਚਾਰ ਗੁਣ 'ਗਰਮ, ਠੰਢਾ, ਸੁੱਕਾ, ਗਿੱਲਾ' ਧਾਰਨ ਕਰਦੇ ਹਨ। ਇਸ ਤਰ੍ਹਾਂ ਪਦਾਰਥ ਦੇ ਪ੍ਰਮਾਣੂ ਸਿਧਾਂਤ ਦਾ ਲੱਗਭਗ ਵੀਹ ਸਦੀਆਂ ਲਈ ਭੋਗ ਪੈ

ਗਿਆ। ੧੯ਵੀਂ ਸਦੀ ਦੇ ਸ਼ੁਰੂ ਵਿਚ ਜੋਹਨ ਡਾਲਟਨ ਦੀਆਂ ਵਿਗਿਆਨਕ ਖੋਜਾਂ ਸਦਕਾ ਪ੍ਰਮਾਣੂ ਦੇ ਸਿਧਾਂਤ ਨੂੰ ਫਿਰ ਤੋਂ ਨਾ ਕੇਵਲ ਬਲ ਮਿਲਿਆ ਸਗੋਂ ਸਥਾਪਤੀ ਪ੍ਰਾਪਤ ਹੋਈ। ਅਜੋਕੇ ਸਮੇਂ ਇਹ ਜਾਣਕਾਰੀ ਮੁੱਢਲੇ ਰੂਪ ਵਿਚ ਹਾਈ ਸਕੂਲ ਪੱਧਰ ਦੇ ਵਿਦਿਆਰਥੀਆਂ ਨੂੰ ਵਿਗਿਆਨ ਦੇ ਵਿਸ਼ੇ ਤਹਿਤ ਪ੍ਰਦਾਨ ਕੀਤੀ ਜਾਂਦੀ ਹੈ। ਹੁਣ ਅਸੀਂ ਲੱਗਭਗ ਸਾਰੇ ਜਾਣਦੇ ਹੀ ਹਾਂ ਕਿ ਹਰ ਇੱਕ ਤੱਤ/ਪਦਾਰਥ ਦਾ ਆਧਾਰ ਭੂਤ ਢਾਂਚਾ (ਬਿਲਡਿੰਗ ਬਲਾਕ) ਪ੍ਰਮਾਣੂ ਹੁੰਦਾ ਹੈ। ਹਰੇਕ ਪਦਾਰਥ ਇੱਕ ਜਾਂ ਇੱਕ ਤੋਂ ਵੱਧ ਤਰ੍ਹਾਂ ਦੇ ਪ੍ਰਮਾਣੂਆਂ/ਐਟਮਾਂ ਤੋਂ ਮਿਲ ਕੇ ਬਣਦਾ ਹੈ। ਉਦਾਹਰਨ ਦੇ ਤੌਰ 'ਤੇ ਜਿਵੇਂ ਕਿ ਪਾਣੀ ਮੂਲ ਰੂਪ ਵਿਚ ਦੋ ਤਰ੍ਹਾਂ ਦੇ ਪ੍ਰਮਾਣੂਆਂ ਆਕਸੀਜਨ ਅਤੇ ਹਾਈਡ੍ਰੋਜਨ ਦੇ ਸੁਮੇਲ ਤੋਂ ਬਣਦਾ ਹੈ, ਜਿਸ ਦਾ ਰਸਾਇਣਕ ਸੂਤਰ $H_2O$ ਨਿਰਧਾਰਤ ਕੀਤਾ ਗਿਆ ਹੈ। ਇਸੇ ਤਰ੍ਹਾਂ ਹਵਾ ਜੋ ਕਿ ਵੱਖ-ਵੱਖ ਗੈਸਾਂ ਦਾ ਮਿਸ਼ਰਣ ਹੈ, ਵਿਚ




**ਚਿੱਤਰ ੧:** ਪਦਾਰਥ ਦਾ ਚਾਰ ਤੱਤਾਂ ਹਵਾ, ਪਾਣੀ, ਅੱਗ, ਧਰਤੀ ਦੇ ਸੰਯੋਗ ਤੋਂ ਬਣਨ ਦਾ ਅਤੇ ਚਾਰ ਗੁਣ ਗਰਮ, ਠੰਢਾ, ਸੁੱਕਾ, ਗਿੱਲਾ ਧਾਰਣ ਕਰਨਾ।

ਆਕਸੀਜਨ ਗੈਸ ਵੀਹ ਪ੍ਰਤੀਸ਼ਤ ਮਾਤਰਾ ਵਿਚ ਹੁੰਦੀ ਹੈ, ਦਾ ਅਣੂ ਆਕਸੀਜਨ ਦੇ ਦੋ ਪ੍ਰਮਾਣੂਆਂ ਦੇ ਸੁਮੇਲ (ਸੂਤਰ $O_2$) ਤੋਂ ਬਣਦਾ ਹੈ। ਧਰਤੀ ਉੱਤੇ ਕੁਦਰਤੀ ਰੂਪ ਵਿਚ ਮੌਜੂਦ ੯੨ ਕਿਸਮ ਦੇ ਤੱਤਾਂ ਦੇ ਪ੍ਰਮਾਣੂਆਂ ਦਾ ਵਰਗੀਕਰਨ ਕਰ ਕੇ ਉਨ੍ਹਾਂ ਦੇ

ਵਿਸ਼ੇਸ਼ ਗੁਣਾਂ ਦੇ ਆਧਾਰ 'ਤੇ Perioidc Table ਜਾਂ ਤੱਤਾਂ ਦੀ ਸਾਰਨੀ ਤਿਆਰ ਕੀਤੀ ਗਈ। ਇਸ ਵਿਚ ਵਾਧਾ ਕਰਦੇ ਹੋਏ ਮਨੁੱਖ ਦੁਆਰਾ ਗ਼ੈਰ-ਕੁਦਰਤੀ ਤਰੀਕੇ ਨਾਲ ਨਿਰਮਿਤ ਕੀਤੇ ਗਏ ਤੱਤ ਵੀ ਸ਼ਾਮਲ ਕੀਤੇ ਜਾ ਚੁੱਕੇ ਹਨ। ਇਨ੍ਹਾਂ ਮੂਲ ਤੱਤਾਂ ਦੇ ਸੁਮੇਲ ਤੋਂ ਕੁਦਰਤੀ ਅਤੇ ਗ਼ੈਰ-ਕੁਦਰਤੀ ਰੂਪ ਵਿਚ ਕਈ ਪ੍ਰਕਾਰ ਦੇ ਪਦਾਰਥਾਂ ਦਾ ਨਿਰਮਾਣ ਹੁੰਦਾ ਹੈ। ਜਿਸ ਬਾਰੇ ਪਾਠਕ ਆਪਣੀ ਰੁਚੀ ਮੁਤਾਬਕ ਹੋਰ ਅਧਿਐਨ ਵੀ ਕਰ ਸਕਦੇ ਹਨ। ੧੯ਵੀਂ ਸਦੀ ਦੇ ਅਰੰਭ ਤੋਂ ਲੈ ਕੇ ਹੁਣ ਤਕ ਪਦਾਰਥ ਦੇ ਪ੍ਰਬੰਧ ਸੰਬੰਧੀ ਮਨੁੱਖੀ ਗਿਆਨ ਇੰਦ੍ਰੀਆਂ (ਅਤੇ ਇਨ੍ਹਾਂ ਦੇ ਤਕਨਾਲੋਜੀ ਆਧਾਰਿਤ ਵਾਧੇ ਰਾਹੀਂ) ਪੁੱਜ ਰਹੀ ਜਾਣਕਾਰੀ ਸਾਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਉਪਦੇਸ਼ਾਂ ਦੇ ਸਨਮੁਖ ਹੋਰ ਵਧੇਰੇ ਨਤਮਸਤਕ ਕਰਦੀ ਹੈ।

**ਪਦਾਰਥਾਂ ਦੇ ਹੁਕਮ ਅੰਦਰ ਚਲਦੇ ਕਾਰਜ:**

ਹੁਣ ਇੱਥੇ ਸੁਆਲ ਪੈਦਾ ਹੁੰਦਾ ਹੈ ਕਿ ਪ੍ਰਮਾਣੂਆਂ ਦਾ ਇਹ ਪ੍ਰਬੰਧ ਅਚਨਚੇਤ ਹੋਇਆ ਜਾਂ ਕਿਸੇ ਹੁਕਮ ਅਧੀਨ। ਸ੍ਰੀ ਗੁਰੂ ਨਾਨਕ ਦੇਵ ਜੀ ਅਗਵਾਈ ਦਿੰਦੇ ਹਨ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਨਾਲ ਹੀ ਚਾਨਣ ਕਰਦੇ ਹਨ:

*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਸਾਰੇ ਤੱਤ ਜਾਂ ਪਦਾਰਥ ਅਕਾਲ ਪੁਰਖ ਦੇ ਹੁਕਮ ਅਧੀਨ ਉਤਪਤ ਹੋਏ ਹਨ ਅਤੇ ਉਸ ਦੇ ਹੁਕਮ ਅਧੀਨ ਹੀ ਆਪਣੇ ਵਿਸ਼ੇਸ਼ ਗੁਣ ਭਾਵ ਵਡਿਆਈ ਧਾਰਨ ਕਰਦੇ ਹਨ:

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਗੁਰੂ ਸਾਹਿਬ ਸੋਝੀ ਬਖਸ਼ਦੇ ਹਨ ਕਿ ਇਹ ਸਾਰੇ ਕਿਸਮ ਦੇ ਆਕਾਰ ਅਕਾਲ ਪੁਰਖ ਦੇ ਹੁਕਮ ਦੇ ਪ੍ਰਬੰਧ ਅਧੀਨ ਦਿੱਤੇ ਗਏ ਵਿਸ਼ੇਸ਼ ਕਾਰਜ ਨਿਭਾ ਰਹੇ ਹਨ ਜਿਵੇਂ ਕਿ ਪਾਣੀ। ਗੁਰੂ ਸਾਹਿਬ ਦਾ ਫੁਰਮਾਨ ਹੈ:

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੨)*

ਭਾਈ ਗੁਰਦਾਸ ਜੀ ਦੇ ਪਾਣੀ ਪ੍ਰਥਾਇ ਬਚਨ ਸਾਨੂੰ ਉਸ ਦੇ ਵੱਖ-ਵੱਖ ਰੰਗਾਂ ਜਾਂ ਪਦਾਰਥਾਂ ਨਾਲ ਮਿਲ ਕੇ ਓਹੋ ਜਿਹਾ ਰੂਪ ਜਾਂ ਗੁਣ ਧਾਰਨ ਕਰਨ ਬਾਬਤ ਦੱਸਦੇ ਹਨ:

*ਪਾਣੀ ਕਾਲੇ ਰੰਗ ਵਿਚ ਜਿਉ ਕਾਲਾ ਦਿਸੈ।*
*ਰਤਾ ਰਤੇ ਰੰਗਿ ਵਿਚਿ ਮਿਲਿ ਮੇਲਿ ਸਲਿਸੈ।*

*ਪੀਲੈ ਪੀਲਾ ਹੋਇ ਮਿਲੈ ਹਿਤੁ ਜੇਹੀ ਵਿਸੈ।*
*ਸਾਵਾ ਸਾਵੇ ਰੰਗਿ ਮਿਲਿ ਸਭਿ ਰੰਗ ਸਰਿਸੈ।* *(ਵਾਰ ੨:੭)*

ਪਾਣੀ ਦੇ ਇਸੇ ਸੁਭਾਉ ਕਰਕੇ ਇਹ ਕਈ ਪ੍ਰਕਾਰ ਦੇ ਜੀਵਨ ਤੱਤਾਂ ਨੂੰ ਆਪਣੇ ਵਿਚ ਮਿਲਾ ਕੇ ਜਿੱਥੇ ਕਈ ਪ੍ਰਕਾਰੀ ਜੀਵਾਂ ਦੇ ਸਰੀਰ ਵਿਚ ਖ਼ੂਨ ਦਾ ਰੂਪ ਧਾਰ ਕੇ ਵੱਖ-ਵੱਖ ਅੰਗਾਂ ਤਕ ਊਰਜਾ ਦਾ ਸੰਚਾਰ ਕਰਨ ਵਿਚ ਸਹਾਈ ਹੁੰਦਾ ਹੈ, ਉੱਥੇ ਸਰੀਰ ਵਿਚਲੇ ਵਿਸ਼ੈਲੇ ਪਦਾਰਥਾਂ ਨੂੰ ਬਾਹਰ ਲੈ ਜਾਂਦਾ ਹੈ। ਨਾਲ ਹੀ ਪੌਦਿਆਂ ਵਿਚ ਵੀ ਜੜ੍ਹਾਂ ਰਾਹੀਂ ਧਰਤੀ ਵਿੱਚੋਂ ਕਈ ਪ੍ਰਕਾਰ ਦੇ ਖਣਿਜਾਂ ਨੂੰ ਆਪਣੇ ਵਿਚ ਮਿਲਾ ਕੇ ਇਸ ਦੇ ਤਣਿਆਂ, ਪੱਤਿਆਂ, ਫ਼ਲਾਂ ਅਤੇ ਫੁੱਲਾਂ ਤਕ ਪਹੁੰਚਾਉਣ ਦਾ ਕਾਰਜ ਕਰਦਾ ਹੈ। ਇਸ ਤੋਂ ਇਲਾਵਾ ਪਾਣੀ ਦਬਾਅ ਅਤੇ ਤਾਪਮਾਨ ਦੇ ਹਾਲਾਤਾਂ ਅਨੁਸਾਰ ਠੋਸ (ਬਰਫ਼), ਤਰਲ ਅਤੇ ਗੈਸ (ਵਾਸ਼ਪਾਂ) ਦਾ ਰੂਪ ਲੈ ਕੇ ਹੋਰ ਕਈ ਪ੍ਰਕਾਰ ਦੀ ਕਾਰ ਕਮਾਉਂਦਾ ਹੈ। ਇਸੇ ਤਰ੍ਹਾਂ ਹਵਾ ਆਪਣੇ ਵਿਚ ਵੱਖ-ਵੱਖ ਗੈਸਾਂ ਸਮੋਈ ਕਈਂ ਪ੍ਰਕਾਰੀ ਬਨਸਪਤੀ ਅਤੇ ਜੀਅ-ਜੰਤਾਂ ਦੇ ਜੀਵਨ ਦਾ ਆਧਾਰ ਬਣਦੀ ਹੈ ਅਤੇ ਨਾਲ ਹੀ ਪਰਮਾਤਮਾ ਦੇ ਹੁਕਮ ਅਧੀਨ ਆਪਣਾ ਵਿਸ਼ੇਸ਼ ਰੂਪ/ਤਾਕਤ (ਹਨੇਰੀ, ਤੂਫਾਨ ਆਦਿ) ਧਾਰਨ ਕਰਕੇ ਹੁਕਮੀ ਦੇ ਚੱਲ ਰਹੇ ਪ੍ਰਬੰਧ ਵਿਚ ਆਪਣਾ ਹਿੱਸਾ ਪਾਉਂਦੀ ਹੈ, ਜਿਸ ਵਿਚ ਧਰਤੀ ਦੇ ਤਾਪਮਾਨ ਅਨੁਸਾਰ ਗਰਮ ਜਾਂ ਠੰਡਾ ਰੂਪ ਲੈ ਕੇ ਜੀਵਨ ਨੂੰ ਬਣਾਈ ਰੱਖਣ ਦਾ ਕਾਰਜ ਨਿਭਾਉਂਦੀ ਹੈ। ਹਵਾ/ਗੈਸਾਂ ਦਾ ਗਿਲਾਫ਼, ਜੋ ਕਿ ਧਰਤੀ ਦੀ ਵਿਸ਼ੇਸ਼ ਖਿੱਚ ਕਾਰਨ ਇਸ ਨਾਲ ਜੁੜਿਆ ਹੋਇਆ ਹੈ, ਸੂਰਜ ਦੀ ਰੌਸ਼ਨੀ ਵਿਚ ਨੀਲੇ ਆਕਾਸ਼ ਦੀ ਸਿਰਜਣਾ ਕਰ ਦਿੰਦਾ ਹੈ ਅਤੇ ਰੋਸ਼ਨੀ ਰਹਿਤ ਹੋ ਇਹ ਰਾਤ ਵੇਲੇ ਤਾਰਿਆਂ, ਗ੍ਰਹਿਆਂ ਆਦਿ ਦੇ ਦਰਸ਼ਨ ਦੇ ਦੁਆਰ ਖੋਲ੍ਹ ਦਿੰਦਾ ਹੈ। ਪਰਮਾਤਮਾ ਦੇ ਹੁਕਮ ਵਿਚ ਹੀ ਇਹ ਆਕਾਸ਼ 'ਆਡਾਣਿਆ' (ਆਡਾਣੇ ਆਕਾਸ) ਭਾਵ ਤਣਿਆ ਹੋਇਆ ਹੈ। ਬਿਲਕੁਲ ਉਸੇ ਤਰ੍ਹਾਂ ਜਿਵੇਂ 'ਚਾਨਣੀ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਵਿਚ ਹਰ ਵੇਲੇ ਤਣੀ ਹੋਈ ਸ਼ੋਭਨੀਕ ਹੁੰਦੀ ਹੈ। ਗੁਰੂ ਸਾਹਿਬ ਉਪਦੇਸ਼ ਕਰਦੇ ਹਨ:

*ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥*
*ਭੈ ਵਿਚਿ ਸਿਧ ਬੁਧ ਸੁਰ ਨਾਥ॥ ਭੈ ਵਿਚਿ ਆਡਾਣੇ ਆਕਾਸ॥*
*ਭੈ ਵਿਚਿ ਜੋਧ ਮਹਾਬਲ ਸੂਰ॥ ਭੈ ਵਿਚਿ ਆਵਹਿ ਜਾਵਹਿ ਪੂਰ॥*
*ਸਗਲਿਆ ਭਉ ਲਿਖਿਆ ਸਿਰਿ ਲੇਖੁ॥ ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੪)*

ਹੋਰ ਅੱਗੇ ਵਧਣ ਤੋਂ ਪਹਿਲਾਂ ਇੱਥੇ ਇਹ ਜਾਣ ਲੈਣਾ ਜ਼ਰੂਰੀ ਹੈ ਕਿ ਮਨੁੱਖ ਦੀ ਜਗਿਆਸਾ ਨੇ ਵੱਖ-ਵੱਖ ਤਰ੍ਹਾਂ ਦੇ ਐੱਟਮ/ਪ੍ਰਮਾਣੂ, ਜਿਨ੍ਹਾਂ ਦਾ ਆਕਾਰ ਲੱਗਭਗ ੧੦-੧੦ ਮੀਟਰ ਹੁੰਦਾ ਹੈ, ਦੇ ਅਧਿਐਨ ਤੋਂ ਇਹ ਜਾਣਕਾਰੀ ਹਾਸਲ ਕੀਤੀ ਹੈ। ਇਸ ਵਿਚ ਦੋ ਤਰ੍ਹਾਂ ਦੇ ਚਾਰਜਾਂ (ਰਿਣ ਅਤੇ ਧਨ, ਕ੍ਰਮਵਾਰ ਨੈਗੇਟਿਵ ਅਤੇ ਪਾਜ਼ੀਟਿਵ) ਦਾ ਸਮਤੋਲ ਹੁੰਦਾ ਹੈ ਭਾਵ ਇਸ ਸਥਿਤੀ ਵਿਚ ਪ੍ਰਮਾਣੂ ਚਾਰਜ ਰਹਿਤ ਹੁੰਦਾ ਹੈ। ਰਿਣ ਚਾਰਜ ਇਲੈਕਟ੍ਰਾੱਨ ਅਤੇ ਧਨ-ਚਾਰਜ ਪ੍ਰਮਾਣੂ ਦੇ ਨਾਭਿਕ (ਨਿਊਕਲੀਅਸ) ਨੇ ਗ੍ਰਹਿਣ ਕੀਤਾ ਹੁੰਦਾ ਹੈ। ਜੇਕਰ ਪ੍ਰਮਾਣੂ ਦੇ ਅਤਿ ਸੂਖਮ ਆਕਾਰ ਨੂੰ ਸਾਧਾਰਨ ਰੂਪ ਵਿਚ ਸਮਝਣਾ ਹੋਵੇ ਤਾਂ ਪ੍ਰਸਿੱਧ ਭੌਤਿਕ ਵਿਗਿਆਨੀ ਅਤੇ ਅਧਿਆਪਕ ਰਿਚਰਡ ਫਿਨਮੈੱਨ ਦਾ ਇਹ ਕਥਨ ਕਾਫ਼ੀ ਸਹਾਈ ਹੋਵੇਗਾ "ਜੇਕਰ ਪ੍ਰਮਾਣੂ ਸੰਤਰੇ ਦੇ ਆਕਾਰ ਦਾ ਹੋਵੇ ਤਾਂ ਸੰਤਰੇ ਦਾ ਆਕਾਰ ਧਰਤੀ ਦੇ ਆਕਾਰ ਦੇ ਬਰਾਬਰ ਹੋਵੇਗਾ"। ਇਸ ਕਥਨ ਨੂੰ ਚਿੱਤਰ ੨ ਰਾਹੀਂ ਬਾਖੂਬੀ ਸਮਝਿਆ ਜਾ ਸਕਦਾ ਹੈ।




**ਚਿੱਤਰ ੨ :**ਪ੍ਰਮਾਣੂ, ਸੰਤਰੇ ਅਤੇ ਧਰਤੀ ਦੇ ਤੁਲਨਾਤਮਕ ਆਕਾਰ।

ਪ੍ਰਮਾਣੂ ਦੀ ਅੰਦਰਲੀ ਸਥਿਤੀ ਬੇਹੱਦ ਦਿਲਚਸਪ ਹੈ, ਜਿਸ ਦਾ ਅਧਿਐਨ ਅਰਨੇਸਟ ਰਦਰਫੋਰਡ ਦੁਆਰਾ ੧੯੧੧ ਈ. ਵਿਚ ਵਿਗਿਆਨ ਦੇ ਪ੍ਰਸਿੱਧੀ ਪ੍ਰਾਪਤ 'ਸੋਨੇ ਦੇ ਪੱਤਰੇ ਵਾਲੇ ਪ੍ਰਯੋਗ' ਰਾਹੀਂ ਕੀਤਾ ਗਿਆ। ਜਿਸ ਰਾਹੀਂ ਸਾਹਮਣੇ ਆਇਆ ਕਿ ਨਾਭਿਕ ਪ੍ਰਮਾਣੂ ਦੇ ਕੇਂਦਰ ਵਿੱਚ ਇਸ ਤੋਂ ਵੀ ਲੱਗਭਗ ਇਕ ਲੱਖ ਗੁਣਾ ਛੋਟੇ ਹਿੱਸੇ (ਆਕਾਰ ਲਗਭਗ ੧੦-੧੫ ਮੀਟਰ) ਵਿਚ ਸਥਿਤ ਹੈ ਅਤੇ ਇਲੈਕਟ੍ਰਾੱਨ ਇਸ ਦੇ ਆਲੇ-ਦੁਆਲੇ ਖਾਸ ਘੇਰਿਆਂ (ਆਰਬਿਟਸ) ਵਿਚ ਪਰਕਰਮਾ ਕਰਦੇ ਰਹਿੰਦੇ ਹਨ। ਸਮਾਨਾਂਤਰ ਤੌਰ 'ਤੇ ਜਿਵੇਂ ਧਰਤੀ ਅਤੇ ਹੋਰ ਗ੍ਰਹਿ ਸੂਰਜ ਦੁਆਲੇ ਪਰਕਰਮਾ ਕਰਦੇ ਹਨ। ਪ੍ਰਮਾਣੂ ਸਿਧਾਂਤ ਨੂੰ ਇਸ ਤੋਂ ਅੱਗੇ ਨੀਲਸ ਬੋਹਰ ਅਤੇ ਉਪਰੰਤ ਹੋਰ




**ਚਿੱਤਰ ੩:** ਸੂਖਮ ਤੋਂ ਲੈ ਕੇ ਵੱਡੇ ਪੱਧਰ ਤਕ ਗੁੱਛਾ-ਕਰਨ ਪ੍ਰਕਿਰਿਆ (process of clusterization) ਦੀਆਂ ਵੱਖ-ਵੱਖ ਸਟੇਜਾਂ ਨੂੰ ਗੁੱਛਾ-ਕਰਨ ਪੌੜੀ (clustering ladder) ਰਾਹੀਂ ਚਿੱਤਰਿਤ ਕੀਤਾ ਗਿਆ ਹੈ।

ਨਾਲ ਮਾਡਰਨ ਐੱਟਾਮਿਕ ਮਾਡਲ ਦੇ ਰੂਪ ਵਿਚ ਸਥਾਪਤੀ ਪ੍ਰਾਪਤ ਹੋਈ। ਪ੍ਰਮਾਣੂ ਅੰਦਰਲੀ ਸਥਿਤੀ, ਸੂਖਮ ਆਕਾਰ ਦੇ ਇਲੈਕਟ੍ਰਾੱਨਾਂ ਅਤੇ ਨਾਭਿਕ ਦੇ ਵਿਸ਼ੇਸ਼ ਕਾਰਜਾਂ ਅਤੇ ਗੁਣਾਂ ਦੇ ਅਧਿਐਨ ਤੋਂ ਬਾਅਦ, ਇਹ ਸਪੱਸ਼ਟ ਕਰਦੀ ਹੈ ਕਿ ਇਹ ਵੀ ਖਾਸ ਤਰ੍ਹਾਂ ਦੇ ਬਲ/ਹੁਕਮੁ/ਭੈ ਅਧੀਨ ਆਪਣਾ ਕਾਰਜ ਲਗਾਤਾਰ ਨਿਭਾ ਰਹੇ ਹਨ। ਇੱਥੇ ਹੀ ਬੱਸ ਨਹੀਂ ਨਾਭਿਕ ਜਿਸ ਦਾ ਆਕਾਰ ੧੦-੧੫ ਮੀਟਰ ਹੈ, ਅੰਦਰ ਵੀ ਇਕ ਖਾਸ ਤਰ੍ਹਾਂ ਦੀ ਬਣਤਰ ਮੌਜੂਦ ਹੈ। ਜਿਸ ਵਿਚ ਪ੍ਰੋਟਾਨ ਅਤੇ ਨਿਊਟ੍ਰਾਨ ਨਾਮਕ ਦੋ ਤਰ੍ਹਾਂ ਦੇ ਸੂਖਮ ਕਣ ਹੁੰਦੇ ਹਨ। ਇੱਥੇ ਇਹ ਜਾਣਕਾਰੀ ਆਪ ਸਭ ਲਈ ਹੋਰ ਵੀ ਰੌਚਕ ਹੋਵੇਗੀ ਤੇ ਪਿਛਲੇ ਪੰਜ-ਛੇ ਦਹਾਕਿਆਂ ਦੌਰਾਨ ਹੋਈਆਂ ਖੋਜਾਂ ਤੋਂ ਪਤਾ

ਚੱਲਿਆ ਕਿ ਪ੍ਰੋਟਾਨ ਅਤੇ ਨਿਊਟ੍ਰਾਨ 'ਕੁਆਰਕਸ (quarks)' ਕਣਾਂ ਤੋਂ ਮਿਲ ਕੇ ਬਣੇ ਹਨ। ਇਸ ਤਰ੍ਹਾਂ ਇਹ ਸਮਝ ਵਿਕਸਿਤ ਹੋਈ ਕਿ ਸੂਖਮ ਤੋਂ ਲੈ ਕੇ ਵੱਡੇ ਆਕਾਰਾਂ ਵਿਚ ਸਾਂਝ ਬਣਦੀ ਹੈ, ਜਿਸ ਵਿਚ ਇਹ ਸਭ ਆਕਾਰ ਇੱਕ ਖਾਸ ਪ੍ਰਕਾਰ ਦੇ ਗੁੱਛਿਆਂ (clusters) ਤੋਂ ਨਿਰਮਤ ਹੁੰਦੇ ਹਨ। ਜਿਸ ਨੂੰ ਅਸੀਂ ਗੁੱਛਾ-ਕਰਨ ਪ੍ਰਕਿਰਿਆ (process of clusterization) ਵੀ ਆਖ ਸਕਦੇ ਹਾਂ। ਜਿਵੇਂ ਕਿ ਕੁਆਰਕਸ ਦੇ ਗੁੱਛਿਆਂ ਤੋਂ ਪ੍ਰੋਟਾਨ ਅਤੇ ਨਿਊਟ੍ਰਾਨ, ਪ੍ਰੋਟਾਨ ਅਤੇ ਨਿਊਟ੍ਰਾਨ ਦੇ ਗੁੱਛਿਆਂ ਤੋਂ ਅਲਫਾ ਗੁੱਛੇ ਅਤੇ ਪ੍ਰਮਾਣੂ ਨਾਭਿਕ, ਪ੍ਰਮਾਣੂਆਂ ਦੇ ਗੁੱਛਿਆਂ ਤੋਂ ਅਣੂ, ਅਣੂਆਂ ਦੇ ਸਮੂਹ ਤੋਂ ਪਦਾਰਥ/ਤਾਰੇ, ਤਾਰਿਆਂ ਦੇ ਸਮੂਹ ਤੋਂ ਗੈਲੇਕਸੀ ਅਤੇ ਅੱਗੇ ਗੈਲੇਕਸੀਆਂ ਦੇ ਸਮੂਹ। ਚਿੱਤਰ ੩ ਵਿੱਚੋਂ ਇਹ ਪ੍ਰਕ੍ਰਿਆ ਸਹਿਜ ਰੂਪ ਵਿਚ ਹੀ ਸਮਝੀ ਜਾ ਸਕਦੀ।

**ਧਰਤੀ ਤੋਂ ਬਾਹਰੇ ਆਕਾਰਾਂ ਦੀ ਸਥਿਤੀ ਅਤੇ ਚਾਲ:**

ਸ੍ਰਿਸ਼ਟੀ ਦੇ ਨਿਰਵਿਘਨ ਚੱਲ ਰਹੇ ਸਿਰਜਣਾਤਮਕ ਕਾਰਜਾਂ ਵਿਚ ਉਪਰੋਕਤ ਦੱਸੇ ਕਣ ਦੈਵੀ ਹੁਕਮ ਅਧੀਨ ਬੱਧੇ ਆਪਣੀ ਬਣਦੀ ਭੂਮਿਕਾ ਨਿਰਵਿਘਨ ਨਿਭਾਉਂਦੇ ਚਲੇ ਜਾ ਰਹੇ ਹਨ। ਉੱਪਰ ਦਿੱਤੀ ਸੰਖੇਪ/ਚਿੰਨ੍ਹਾਤਮਕ ਜਾਣਕਾਰੀਆਂ ਲੱਗਭਗ ਧਰਤੀ ਅਤੇ ਇਸ ਉਤਲੇ ਪਦਾਰਥਾਂ ਦੀ ਚੱਲ ਰਹੀ ਕਾਰ ਬਾਰੇ ਹਨ। ਧਰਤੀ ਤੋਂ ਬਾਹਰਲੇ ਗ੍ਰਹਿ, ਉਪਗ੍ਰਹਿ, ਤਾਰੇ ਅਤੇ ਤਾਰਿਆਂ ਦੇ ਸਮੂਹ ਵੀ ਬ੍ਰਹਿਮੰਡੀ ਪ੍ਰਬੰਧਕ ਭਾਵ ਅਕਾਲ ਪੁਰਖ ਦੇ ਪ੍ਰਬੰਧ ਅਧੀਨ ਆਪਣੇ ਕਾਰਜ ਨਿਭਾਅ ਰਹੇ ਹਨ। ਇਸ ਖੇਤਰ ਦੀ ਵੀ ਮਨੁੱਖ ਦੁਆਰਾ ਪਰਮਾਤਮਾ ਵੱਲੋਂ ਬਖਸ਼ੀ ਬੁੱਧ, ਬਲ ਅਤੇ ਗਿਆਨ ਨਾਲ ਪੜਚੋਲ ਜਾਰੀ ਹੈ। ਇਹ ਪੜਤਾਲ ਵੀ ਮਨੁੱਖੀ ਸੀਮਾਵਾਂ ਦਾ ਪਾਜ ਉਘੇੜਦੀ ਕਰਤਾ ਪੁਰਖੁ ਵਾਹਿਗੁਰੂ ਦੀ ਸਿਰਜਣਾਤਮਕ ਸ਼ਕਤੀ, ਪ੍ਰਤਿਪਾਲਣ ਸਮਰੱਥਾ ਅਤੇ ਵਿਨਾਸ਼ ਲੀਲਾ ਦਾ ਬੋਧ ਕਰਵਾਉਂਦੀ, ਪਿੱਛੇ ਦਿੱਤੇ ਗਏ ਗੁਰਬਾਣੀ ਦੇ ਫੁਰਮਾਨ ਨੂੰ ਦ੍ਰਿਸ਼ਟੀਗੋਚਰ ਕਰਦੀ ਹੈ:

*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੪)*

ਅਸੀਂ ਸਾਰੇ ਜਾਣਦੇ ਹਾਂ ਕਿ ਧਰਤੀ ਦੇ ਸੌਰ ਮੰਡਲ ਵਿਚ ਸਾਰੇ ਗ੍ਰਹਿਆਂ ਦੀ ਸਥਿਤੀ (ਸੂਰਜ ਤੋਂ ਦੂਰੀ, ਘੇਰੇ ਦਾ ਆਕਾਰ ਅਤੇ ਕ੍ਰਮ) ਜੀਵਨ ਦੀਆਂ ਸੰਭਾਵਨਾਵਾਂ ਨੂੰ ਉਜਾਗਰ ਕਰਦਾ ਹੈ। ਚਿੱਤਰ ੪ ਵਿਚ ਸੌਰ ਮੰਡਲ ਦੇ ਪ੍ਰਬੰਧ ਬਾਰੇ ਰੌਚਕ ਤਰੀਕੇ ਨਾਲ ਜਾਣਕਾਰੀ ਪ੍ਰਦਾਨ ਕੀਤੀ ਗਈ ਹੈ। ਚੰਨ, ਧਰਤੀ ਦਾ ਖ਼ੂਬਸੂਰਤ ਉਪਗ੍ਰਹਿ ਮਹੱਤਵਪੂਰਨ ਕਾਰਜ ਨਿਭਾਉਂਦਿਆਂ, ਧਰਤੀ ਸਮੇਤ ਹੋਰ ਸਭ ਪੁਲਾੜੀ ਪਿੰਡਾਂ ਵਾਂਗ ਕਈ ਕਰੋੜ ਮੀਲਾਂ ਦਾ ਸਫ਼ਰ ਤੈਅ ਕਰ ਚੁੱਕਿਆ ਹੈ ਅਤੇ ਇਹ ਹੁਕਮ ਅਧੀਨ ਯਾਤਰਾ ਲਗਾਤਾਰ ਜਾਰੀ ਹੈ। ਮਨੁੱਖੀ ਯਤਨ ਸੌਰ ਮੰਡਲ ਦੇ ਹੋਰ ਗ੍ਰਹਿਆਂ ਦੇ

ਵਾਤਾਵਰਣ ਦੀ ਪੜਚੋਲ ਅਤੇ ਸੂਰਜ ਦੀਆਂ ਕਿਰਿਆਵਾਂ, ਤਾਪਮਾਨ ਆਦਿ ਪ੍ਰਬੰਧਾਂ ਨੂੰ ਸਮਝਣ ਲਈ ਲਗਾਤਾਰ ਜਾਰੀ ਹਨ।




**ਚਿੱਤਰ ੪ :**ਵੱਖ-ਵੱਖ ਚਿੱਤਰਾਂ ਦੇ ਕੋਲਾਜ ਰਾਹੀਂ ਦਰਸਾਇਆ ਗਿਆ ਸੌਰ ਮੰਡਲ ਦਾ ਪ੍ਰਬੰਧ।

ਨਜ਼ਦੀਕੀ ਭੂਤਕਾਲ (੨੦੧੭) ਵਿਚ ਪੁਲਾੜ ਵਿਗਿਆਨੀਆਂ ਦੁਆਰਾ ਨਿਊਟ੍ਰਾਨ ਤਾਰਿਆਂ ਦੀ ਟੱਕਰ ਅਤੇ ਇਕ ਦੂਜੇ ਵਿਚ ਸਮਾਅ ਜਾਣ (neutron star merger) ਬਾਰੇ ਪਤਾ ਲਗਾਇਆ ਗਿਆ ਜਿਸ ਵਿਚ ਵਿਗਿਆਨੀਆਂ ਦੁਆਰਾ ਇਸ ਪੁਲਾੜੀ ਵਰਤਾਰੇ ਤੋਂ ਬਾਅਦ ਨਿਕਲੀਆਂ ਗੁਰੂਤਾਕਰਸ਼ਣ ਤਰੰਗਾਂ (graivtaitonal waves) ਨੂੰ ਪਕੜਿਆ ਅਤੇ ਮਾਪਿਆ ਗਿਆ। ਇਹ ਸਭ ਖੋਜਾਂ/ਅਧਿਐਨ ਜਿਵੇਂ-ਜਿਵੇਂ ਅੱਗੇ ਵਧਣਗੇ ਮਨੁੱਖ ਦੀਆਂ ਸੀਮਾਵਾਂ ਨੂੰ ਉਜਾਗਰ ਕਰਦਿਆਂ ਬ੍ਰਹਿਮੰਡੀ ਸਿਰਜਣਾ ਅਤੇ ਕਾਰਜਾਂ ਦੀ ਵਿਸ਼ਾਲਤਾ ਨੂੰ ਦਰਸਾਉਣਗੇ ਅਤੇ ਗੁਰੂ ਬਚਨਾਂ ਦੇ ਜ਼ਿਆਦਾ ਤੋਂ ਜ਼ਿਆਦਾ ਸਨਮੁੱਖ ਕਰਨ ਵਿਚ ਸਹਾਈ ਹੋਣਗੇ।

**ਬ੍ਰਹਿਮੰਡੀ ਪ੍ਰਬੰਧ: ਮਨੁੱਖੀ ਦਖਲ ਅੰਦਾਜ਼ੀ ਅਤੇ ਸੁਧਾਰਕ ਸੇਧਾਂ**

ਲੇਖ ਦੇ ਵੱਖ-ਵੱਖ ਭਾਗਾਂ ਤੋਂ ਦਿਸ ਆਉਂਦਾ ਹੈ ਕਿ ਪਦਾਰਥ ਦੀ ਸੂਖ਼ਮ

(ਪ੍ਰਮਾਣੂ ਆਦਿਕ) ਤੋਂ ਲੈ ਕੇ ਵੱਡੇ ਆਕਾਰਾਂ ਦੀ ਸਿਰਜਣਾ ਦਾ ਕਾਰਜ ਅਕਾਲ ਪੁਰਖ ਦੇ ਹੁਕਮ ਅਧੀਨ ਸਹਿਜ ਰੂਪ ਵਿਚ ਲਗਾਤਾਰ ਗਤੀਸ਼ੀਲ ਹੈ। ਧਰਤੀ ਉੱਤਲੇ ਪੌਣ, ਪਾਣੀ, ਮਿੱਟੀ ਆਦਿ ਪਦਾਰਥਾਂ ਤੋਂ ਲੈ ਕੇ ਪੁਲਾੜੀ ਗ੍ਰਹਿਆਂ, ਉਪਗ੍ਰਹਿਆਂ, ਤਾਰਿਆਂ ਅਤੇ ਇਨ੍ਹਾਂ ਦੇ ਸਮੂਹ ਹੁਕਮ ਦੇ ਬੱਧੇ ਚੱਲ ਰਹੇ ਹਨ। ਸਮੂਹ ਦੁਨੀਆ ਦੇ ਕਲਾਕਾਰ ਆਪਣੀ ਕਲਾਕ੍ਰਿਤਾਂ, ਭਾਵੇਂ ਚਿੱਤਰ ਜਾਂ ਬੁੱਤ ਆਦਿ ਹੋਵੇ, ਰਾਹੀਂ ਸਾਨੂੰ ਮੋਹ ਲੈਂਦੇ ਹਨ। ਪ੍ਰੰਤੂ ਕੋਈ ਵੀ ਮਹਾਨ ਤੋਂ ਮਹਾਨ ਚਿੱਤਰਕਾਰ ਜਾਂ ਬੁੱਤ ਘਾੜਾ ਆਪਣੀ ਬਣਾਈ ਹੋਈ ਰਚਨਾ ਵਿਚ ਸਮਾਅ ਨਹੀਂ ਸਕਦਾ। ਕਰਤਾ ਪੁਰਖ ਵਾਹਿਗੁਰੂ ਇਹੋ ਜਿਹਾ ਸਿਰਜਣਹਾਰ ਜਾਂ ਕਹਿ ਲਵੋ ਅਗੰਮੀ ਪ੍ਰਬੰਧਕ ਹੈ ਜੋ ਬਣਾਈ ਹੋਈ ਰਚਨਾ ਵਿਚ ਸਹਿਜੇ ਹੀ ਸਮਾਅ ਜਾਂਦਾ ਹੈ, ਗੁਰੂ ਸਾਹਿਬ ਫੁਰਮਾਉਂਦੇ ਹਨ:

*ਕੁਦਰਤਿ ਕਰਿ ਕੈ ਵਸਿਆ ਸੋਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩)*

ਸਹਿਜ ਰੂਪ ਵਿਚ ਚਲਦੇ ਹੋਏ ਇਹ ਕਾਰਜ ਜਿੱਥੇ ਜੀਵਨ ਦੇ ਮੂਲ ਨੂੰ ਸਿਰਜਦੇ, ਬਣਾ ਕੇ ਰੱਖਦੇ ਹੋਏ, ਅਤੇ ਖ਼ਤਮ ਕਰਨ ਤਕ ਦੀ ਪ੍ਰਕਿਰਿਆ ਵਿਚ ਭੂਮਿਕਾ ਅਦਾ ਕਰਦੇ ਹਨ, ਉੱਥੇ ਇਕ ਰਸ ਆਪਣੇ ਸਿਰਜਣਹਾਰੇ ਦੀ ਆਰਾਧਨਾ ਵਿਚ ਸ਼ਾਮਿਲ ਹੁੰਦੇ ਹਨ। ਇਸ ਪ੍ਰਥਾਏ ਗੁਰੂ ਸਾਹਿਬ ਫੁਰਮਾਉਂਦੇ ਹਨ:

*ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥*
*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥੧॥*
*ਕੈਸੀ ਆਰਤੀ ਹੋਇ॥ ਭਵ ਖੰਡਨਾ ਤੇਰੀ ਆਰਤੀ॥*
*ਅਨਹਤਾ ਸਬਦ ਵਾਜੰਤ ਭੇਰੀ॥੧॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩)*

ਅਸੀਂ ਆਪਣੇ ਆਲੇ-ਦੁਆਲੇ ਦੇਖਦੇ ਹਾਂ ਇਹ ਸਮੁੱਚੀ ਕਾਇਨਾਤ ਦਾ ਪ੍ਰਬੰਧ ਭਾਵੇਂ ਉਹ ਫੁੱਲਾਂ ਦਾ ਮੌਲਣਾ, ਫਲਾਂ ਅਤੇ ਫਸਲਾਂ ਦਾ ਪੱਕਣਾ ਹੋਵੇ ਸਮੇਂ ਦੀ ਠਰ੍ਹੰਮੇ ਵਾਲੀ ਤੋਰ ਅਧੀਨ ਇਕ ਰਸ ਹੋ ਕੇ ਆਪਣੇ ਸਿਖਰ ਵੱਲ ਵਧਦਾ ਹੈ। ਇਸ ਸਮੁੱਚੇ ਪ੍ਰਬੰਧ ਵਿੱਚ ਪਰਮਾਤਮਾ ਦੇ ਸਿਰਜੇ ਹੋਏ ਅਨੇਕਾਂ ਜੀਅ ਜੰਤ (ਸਮੇਤ ਪੌਣ, ਪਾਣੀ ਅਤੇ ਮਿੱਟੀ) ਇਕ ਇਕਾਈ ਵਜੋਂ ਆਪਣੇ ਕਾਰਜ ਨਿਭਾਉਂਦੇ ਹਨ। ਇੱਥੋਂ ਤਕ ਕੇ ਮਨੁੱਖ ਦੇ ਵੱਖ-ਵੱਖ ਅੰਗ, ਦਿਮਾਗ ਤੋਂ ਲੈ ਕੇ ਸਰੀਰ ਦੀ ਚਮੜੀ ਤਕ, ਖ਼ੂਬਸੂਰਤ ਤਰੀਕੇ ਨਾਲ ਤਾਲਮੇਲ ਬਿਠਾਉਂਦੇ ਹੋਏ ਆਪਣੇ ਮਿੱਥੇ ਕਾਰਜਾਂ ਨੂੰ ਪੂਰਾ ਕਰਦੇ ਰਹਿੰਦੇ ਹਨ। ਇਨ੍ਹਾਂ ਸਭਨਾਂ ਦੇ ਵਿਗਾੜਾਂ ਅਤੇ ਸਿਹਤ-ਸੰਭਾਲ ਦੇ ਪ੍ਰਬੰਧਾਂ ਸੰਬੰਧੀ ਮਨੁੱਖ ਦੁਆਰਾ ਬਹੁਤ ਉੱਚ ਪੱਧਰ ਦੀਆਂ ਵਿੱਦਿਅਕ ਅਤੇ ਚਿਕਿਤਸਾ ਪ੍ਰਣਾਲੀਆਂ ਸਿਰਜੀਆਂ ਜਾ ਚੁੱਕੀਆਂ ਹਨ। ਇਨ੍ਹਾਂ ਸਭ ਪ੍ਰਬੰਧਾਂ ਦੇ ਬਾਵਜੂਦ ਅੱਜ ਮਨੁੱਖ ਆਪਣੇ ਆਲੇ-ਦੁਆਲੇ ਸਿਰਜੇ ਗੈਰ-ਕੁਦਰਤੀ ਵਾਤਾਵਰਨ ਕਾਰਨ ਸਰੀਰ ਦੇ ਕੁਦਰਤੀ ਨੇਮ ਬਣਾਈ ਰੱਖਣ ਵਿਚ ਨਾ ਕੇਵਲ ਬੁਰੀ ਤਰ੍ਹਾਂ ਫਾਡੀ ਸਾਬਤ ਹੋਇਆ ਹੈ ਸਗੋਂ ਧਰਤੀ ਉਤਲੇ ਹੋਰ

ਪ੍ਰਾਣੀਆਂ ਦੀ ਸਿਹਤ ਨਾਲ ਵੀ ਖਿਲਵਾੜ ਕਰ ਰਿਹਾ ਹੈ।

ਮਨੁੱਖ ਦੁਆਰਾ ਫੈਲਾਇਆ ਜਾ ਰਿਹਾ ਵਾਤਾਵਰਨ ਦਾ ਪ੍ਰਦੂਸ਼ਣ ਹਵਾ, ਪਾਣੀ ਅਤੇ ਮਿੱਟੀ ਦਾ ਸੰਗੀਤ ਭਾਵ ਕੁਦਰਤੀ ਪ੍ਰਬੰਧ ਦੀ ਲੈਅ ਤਾਂ ਭੰਗ ਕਰ ਚੁੱਕਾ ਹੈ ਸਗੋਂ ਇਨ੍ਹਾਂ 'ਤੇ ਆਸਾਰਿਤ ਅਸੰਖ ਜੀਵਾਂ ਅਤੇ ਬਨਸਪਤੀ ਦਾ ਵੀ ਸੰਗੀਤ ਭੰਗ ਕਰੀ ਜਾ ਰਿਹਾ ਹੈ। ਬਨਾਵਟੀ ਪਦਾਰਥਾਂ ਦੀ ਅੰਨ੍ਹੀ ਕਾਮਨਾ ਨੇ ਮਨੁੱਖ ਦੇ ਆਪਣੇ ਅੰਦਰੂਨੀ ਗੀਤ-ਸੰਗੀਤ ਦੀ ਤਾਂਘ ਵੀ ਲੱਗਭਗ ਖਤਮ ਕਰ ਦਿੱਤੀ ਹੈ। ਅੰਗਰੇਜ਼ੀ ਦਾ ਪ੍ਰਸਿੱਧ ਲਿਖਾਰੀ ਰਸਕਿਨ ਬੋਂਡ ਆਪਣੀ ਕਿਤਾਬ "Growing Up With Trees" ਵਿਚ ਆਖਦਾ ਹੈ:-

Live long, my friend, be wise and strong
But do not take from any man his song

ਉਸ ਦੁਆਰਾ ਆਖੇ ਇਹ ਸ਼ਬਦ ਕੇਵਲ ਮਨੁੱਖ ਵਾਸਤੇ ਹੀ ਨਹੀਂ ਬਲਕਿ ਕੁੱਲ ਸ੍ਰਿਸ਼ਟੀ ਦੀ ਪੈਦਾਇਸ਼ ਉੱਤੇ ਵੀ ਆਇਦ ਹੋਣੇ ਚਾਹੀਦੇ ਹਨ।

ਹਵਾ, ਪਾਣੀ ਅਤੇ ਮਿੱਟੀ ਦੇ ਸਹਿਜ ਪ੍ਰਬੰਧ ਵਿਚ ਬੇਲੋੜੀ ਦਖਲਅੰਦਾਜ਼ੀ ਕਾਰਨ ਉਪਜੇ ਪ੍ਰਦੂਸ਼ਣ ਤੇ ਇਸ ਦੇ ਨਾਲ ਜੁੜੀਆਂ ਸਮੱਸਿਆਵਾਂ ਦਾ ਹੱਲ ਵੱਧ ਤੋਂ ਵੱਧ ਰੁੱਖਾਂ ਦਾ ਲਗਾਉਣਾ ਹੈ। ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦੇ ਡਾ. ਬਲਵਿੰਦਰ ਸਿੰਘ ਲੱਖੇਵਾਲੀ ਦੀ ਲਿਖੀ ਕਿਤਾਬ ਅਨੁਸਾਰ :

*ਬਿਰਖਾਂ ਬਾਝ ਨਾ ਸੋਂਹਦੀ ਧਰਤੀ*
*ਭਾਵੇਂ ਲੱਖ ਹਵੇਲੀਆਂ ਖੜ੍ਹੀਆਂ।*

ਲੇਖਕ ਦੇ ਵਿਚਾਰ ਅਨੁਸਾਰ ਪਰਮਾਤਮਾ ਨੇ ਅਨੂਠੇ ਪ੍ਰਬੰਧ ਰਾਹੀਂ ਸਾਨੂੰ ਰੁੱਖ ਦੇ ਰੂਪ ਵਿਚ ਇੱਕ ਤਰ੍ਹਾਂ ਦਾ 'ਬੁਕੇ' ਭਾਵ ਗੁਲਦਸਤਾ ਪੇਸ਼ ਕੀਤਾ ਹੈ, ਜਿਸ ਉੱਤੇ ਅਨੇਕਾਂ ਜੀਅ ਜੰਤ ਆਸ਼ਰਿਤ ਹਨ। ਇਸ ਤੋਂ ਇਲਾਵਾ ਜੇ ਇੱਕ ਰੁੱਖ ਦੇ ਕਾਰਜਾਂ ਨੂੰ ਗਿਣਨ ਬੈਠ ਜਾਈਏ ਤਾਂ ਅਨੇਕਾਂ ਪੁਸਤਕਾਂ ਦੀ ਸਿਰਜਣਾ ਹੋ ਜਾਂਦੀ ਹੈ। ਇਸ ਦੇ ਉਲਟ ਅਸੀਂ ਆਪਣੇ ਨਿੱਜੀ ਸਵਾਰਥਾਂ ਦੀ ਪੂਰਤੀ ਖਾਤਰ ਰੁੱਖ ਨੂੰ ਧਰਤੀ 'ਤੇ ਡੇਗਣ ਲੱਗਿਆਂ ਘੜੀ ਵੀ ਨਹੀਂ ਲਗਾਉਂਦੇ, ਜੋ ਕਿ ਵਾਤਾਵਰਣ ਵਿਚਲੀਆਂ ਗੈਸਾਂ ਦੇ ਸੰਤੁਲਨ ਅਤੇ ਹੋਰ ਚੱਲ ਰਹੇ ਕੁਦਰਤੀ ਪ੍ਰਬੰਧਾਂ ਨੂੰ ਬਣਾਈ ਰੱਖਣ ਲਈ ਵਿਸ਼ੇਸ਼ ਅਤੇ ਮਹਤੱਵਪੂਰਨ ਭੂਮਿਕਾ ਨਿਭਾਉਂਦੇ ਹਨ। ਧਰਤੀ ਉੱਤੇ ਕੁਝ ਮਨੁੱਖ, ਵਾਤਾਵਰਣ ਅਤੇ ਇਸ ਦੀ ਹੋਣੀ ਨੂੰ ਲੈ ਕੇ, ਚਿੰਤਾਤੁਰ ਹੋਣ ਦੇ ਨਾਲ-ਨਾਲ ਸਰਕਾਰਾਂ, ਸਰਮਾਏਦਾਰਾਂ ਅਤੇ ਪ੍ਰਭਾਵਸ਼ਾਲੀ ਲੋਕਾਂ ਨੂੰ ਆਪਣੇ ਪੱਧਰ 'ਤੇ ਜਗਾਉਣ ਅਤੇ ਕੁਝ ਕਰਨ ਦਾ ਹੋਕਾ ਦੇ ਰਹੇ ਹਨ। ਇਸੇ ਕੜੀ ਵਿੱਚ ਇੱਕ ਸੋਲ੍ਹਾਂ ਵਰ੍ਹਿਆਂ ਦੀ ਸਵੀਡਨ ਦੇਸ਼ ਦੀ ਬੱਚੀ ਗਰੇਟਾ ਥੁਨਬਰਗ ਦਾ ਨਾਂ ਜੁੜਦਾ ਹੈ ਜੋ ਕਿ ਲੰਘੇ ਵਰ੍ਹੇ (੨੦੧੯ ਈ:) ਇੰਗਲੈਂਡ ਤੋਂ ਅਮਰੀਕਾ ਤਕ ਦਾ ਸਫ਼ਰ, ਵਾਤਾਵਰਣ ਸਬੰਧੀ ਸੰਸਾਰ ਪੱਧਰ

ਦੀ ਬੈਠਕ ਵਿੱਚ ਭਾਗ ਲੈਣ ਲਈ, ਐਟਲਾਂਟਿਕ ਸਮੁੰਦਰ ਦੇ ਪਾਣੀਆਂ ਉੱਤੇ 'ਯਾਟ' ਭਾਵ ਛੋਟੀ ਕਿਸ਼ਤੀ ਜਾਂ ਸੇਲਿੰਗ ਬੋਟ ਰਾਹੀਂ ਪੰਦਰ੍ਹਾਂ ਦਿਨਾਂ ਵਿਚ ਤੈਅ ਕਰਦੀ ਹੈ। ਇਹ ਵਿਸ਼ੇਸ਼ ਕਿਸਮ ਨਾਲ ਬਣਾਇਆ ਤੇਜ਼ ਗਤੀ ਵਾਲਾ ਯਾਟ ਊਰਜਾ ਲਈ ਕਾਰਬਨ ਗੈਸਾਂ ਛੱਡਣ ਵਾਲੇ ਈਂਧਣ ਦੀ ਬਜਾਏ ਸਮੁੰਦਰ ਦੀਆਂ ਵਗਦੀਆਂ ਹਵਾਵਾਂ, ਵਗਦੇ ਪਾਣੀ ਦੇ ਨਾਲ-ਨਾਲ ਸੌਰ ਊਰਜਾ ਦੇ ਸੁਮੇਲ ਉੱਤੇ ਭਾਵ ਕੁਦਰਤ ਵੱਲੋਂ ਬਖਸ਼ੇ ਪ੍ਰਬੰਧਾਂ ਉੱਤੇ ਨਿਰਭਰ ਸੀ। ਗਰੇਟਾ ਥੁਨਬਰਗ ਇਸ ਜੋਖ਼ਮਾਂ ਭਰੀ ਯਾਤਰਾ ਰਾਹੀਂ, ਜੋ ਕਿ ਹਵਾਈ ਜਹਾਜ਼ ਉੱਤੇ ਕੁਝ ਘੰਟਿਆਂ 'ਚ ਵੀ ਹੋ ਸਕਦੀ ਸੀ, ਦੁਨੀਆ ਨੂੰ ਕਾਰਬਨ ਗੈਸਾਂ ਦੀ ਨਿਕਾਸੀ ਦੇ ਪੱਧਰ ਨੂੰ ਘਟਾਉਣ ਲਈ ਇੱਕ ਅਸਰਦਾਰ ਸੁਨੇਹਾ ਦਿੰਦੀ ਹੈ।

ਅੱਜ ਤੋਂ ਕਈ ਦਹਾਕਿਆਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਤੋਂ ਸੇਧ ਲੈ ਕੇ ਭਗਤ ਪੂਰਨ ਸਿੰਘ ਜੀ ਨੇ ਪਿੰਗਲਵਾੜੇ ਜਿਹੇ ਸਮਾਜ ਭਲਾਈ ਦੇ ਕਾਰਜਾਂ ਦੇ ਨਾਲ-ਨਾਲ ਵਾਤਾਵਰਣ ਦੇ ਪ੍ਰਬੰਧਾਂ ਅਤੇ ਇਸ ਵਿਚਲੇ ਕੁਦਰਤੀ ਸਰੋਤਾਂ ਦੀ ਸੰਜਮੀ ਵਰਤੋਂ ਅਤੇ ਸਾਂਭ-ਸੰਭਾਲ ਲਈ ਲਗਾਤਾਰ ਸਾਹਿਤ ਰਚ ਕੇ, ਸਮਾਜ ਅਤੇ ਸਰਕਾਰਾਂ ਨੂੰ ਜਾਗਰੂਕ ਕਰਨ ਦੀ ਕੋਸ਼ਿਸ਼ ਕੀਤੀ। ਇਸ ਕਾਰਜ ਲਈ ਉਨ੍ਹਾਂ ਨੇ ਰੀ-ਸਾਇਕਲ ਕੀਤੇ ਕਾਗਜ਼ ਦੀ ਭਰਪੂਰ ਵਰਤੋਂ ਕਰ ਕੇ ਸਮਾਜ ਨੂੰ ਜੰਗਲਾਂ ਦੀ ਅੰਨ੍ਹੇਵਾਹ ਕਟਾਈ ਵਿਰੁੱਧ ਚੇਤੰਨ ਕੀਤਾ। ਇਨ੍ਹਾਂ ਲਿਖਤਾਂ ਤੋਂ ਪ੍ਰਭਾਵਿਤ ਹੁੰਦੇ ਹੋਏ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਨੂੰ ਸਮਰਪਿਤ ਪਦਮ ਸ੍ਰੀ ਬਾਬਾ ਬਲਵੀਰ ਸਿੰਘ ਸੀਚੇਵਾਲ ਅਤੇ ਪਦਮ ਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਵਾਲਿਆਂ ਦੁਆਰਾ ਪੌਣ, ਪਾਣੀ ਅਤੇ ਮਿੱਟੀ ਦੀ ਸੰਭਾਲ ਦੇ ਅਰੰਭੇ ਕਾਰਜ ਅਤੇ ਸਿਰਜੇ ਜਾ ਰਹੇ ਪ੍ਰਬੰਧ ਅੱਜ ਸਾਡੇ ਸਾਰਿਆਂ ਲਈ ਪ੍ਰੇਰਨਾ ਸਰੋਤ ਬਣ ਚੁੱਕੇ ਹਨ। ਇਨ੍ਹਾਂ ਦਾਨੇ ਸੱਜਣਾਂ ਦੀ ਸੁਯੋਗ ਅਗਵਾਈ ਹੇਠ ਕਾਰ ਸੇਵਾ ਵਾਲੇ ਸਿਰੜੀ ਗੁਰਸਿੱਖਾਂ ਨੇ ਜਿੱਥੇ ਵੇਈਂ ਨਦੀ, ਜੋ ਕਿ ਸਿੱਖ ਪਰੰਪਰਾ ਵਿਚ ਮਹੱਤਵਪੂਰਨ ਤੇ ਨਿਵੇਕਲਾ ਸਥਾਨ ਰੱਖਦੀ ਹੈ, ਦੀ ਪੁਨਰ-ਸੁਰਜੀਤੀ ਲਈ ਸ਼ਾਨਦਾਰ ਅਤੇ ਸਫ਼ਲ ਹੰਭਲੇ ਮਾਰੇ, ਉੱਥੇ ਨਾਲ ਹੀ ਖਡੂਰ ਸਾਹਿਬ ਨੂੰ ਪਹੁੰਚਦੇ ਹਰ ਮਾਰਗ 'ਤੇ ਕਈ ਕਈ ਕਿਲੋਮੀਟਰ ਤਕ ਪੰਜਾਬ ਦੀ ਭੋਇੰ ਅਨੁਸਾਰੀ ਰੁੱਖ ਖ਼ਾਸ ਕਰਕੇ ਨਿੰਮਾਂ, ਬੋਹੜਾਂ, ਜਾਮਣਾਂ, ਟਾਹਲੀਆਂ, ਪਿੱਪਲਾਂ ਅਤੇ ਹੋਰ ਅਨੇਕਾਂ ਪ੍ਰਕਾਰ ਦੇ ਦਰੱਖਤਾਂ ਦੀ ਛਹਿਬਰ ਲਗਾ ਦਿੱਤੀ। ਗੁਰੂ ਦੇ ਸਿੱਖਾਂ ਦੇ ਇਹ ਕਾਰਜ ਧਰਤੀ ਦੇ ਕੋਨੇ-ਕੋਨੇ ਉੱਤੇ ਆਪਣੇ ਆਪ ਨੂੰ ਜ਼ਿਰੌਕਸ ਕਰਨ ਦੇ ਆਵਾਜ਼ੇ ਲਗਾ ਰਹੇ ਹਨ।

ਗੁਰੂ ਸਾਹਿਬਾਨ ਨਾਲ ਸੰਬੰਧਿਤ ਯਾਦਗਾਰੀ ਸਥਾਨਾਂ ਵਿੱਚੋਂ ਅਨੇਕਾਂ ਰੁੱਖਾਂ ਦੇ ਨਾਮ ਨਾਲ ਪ੍ਰਸਿੱਧ ਹਨ ਜਿਵੇਂ ਕਿ ਗੁਰਦੁਆਰਾ ਬੇਰ ਸਾਹਿਬ, ਸੁਲਤਾਨਪੁਰ ਲੋਧੀ, ਗੁਰਦੁਆਰਾ ਬੇਰੀ ਸਾਹਿਬ, ਸਿਆਲਕੋਟ, ਪਾਕਿਸਤਾਨ, ਗੁਰਦੁਆਰਾ ਪਿੱਪਲੀ

ਸਾਹਿਬ ਪੁਤਲੀਘਰ ਸ੍ਰੀ ਅੰਮ੍ਰਿਤਸਰ, ਗੁਰਦੁਆਰਾ ਰੀਠਾ ਸਾਹਿਬ, ਉਤਰਾਖੰਡ, ਗੁਰਦੁਆਰਾ ਲਹੁੜਾ/ਰਹੁੜਾ ਸਾਹਿਬ, ਲਾਹੌਰ, ਗਵੰਡੀ ਰੋਡ, ਪਾਕਿਸਤਾਨ, ਗੁਰਦੁਆਰਾ ਇਮਲੀ ਸਾਹਿਬ, ਇੰਦੌਰ, ਮੱਧ ਪ੍ਰਦੇਸ਼, ਗੁਰਦੁਆਰਾ ਦਾਤਨ ਸਾਹਿਬ, ਲੇਹ ਅਤੇ ਕਟਕ, ਉੜੀਸਾ, ਆਦਿ। ਇਨ੍ਹਾਂ ਪਵਿੱਤਰ ਅਸਥਾਨਾਂ ਦੇ ਨਾਲ-ਨਾਲ ਸਾਡੇ ਲਈ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਦੇ ਸਰੋਵਰ ਦੀ ਪਰਕਰਮਾ ਦੇ ਪ੍ਰਬੰਧ ਦੀ ਕਲਪਨਾ ਉਨ੍ਹਾਂ ਤਿੰਨ ਬੇਰੀਆਂ (ਦੁੱਖ ਭੰਜਨੀ ਬੇਰੀ, ਲਾਚੀ ਬੇਰੀ ਅਤੇ ਬੇਰ ਬਾਬਾ ਬੁੱਢਾ ਜੀ) ਤੋਂ ਬਿਨਾਂ ਸਹਿਜ ਨਹੀਂ ਹੋਵੇਗੀ। ਜਿਨ੍ਹਾਂ ਦੀ ਮੌਜੂਦਗੀ ਸਾਨੂੰ ਗੁਰੂ ਸਾਹਿਬ ਦੀ ਬਖਸ਼ਿਸ਼ ਅਤੇ ਰਹਿਮਤਾਂ ਦੀ ਵਡਿਆਈ ਨਾਲ ਲਬਰੇਜ਼ ਕਰ ਦਿੰਦੀ ਹੈ। ਉਪਰੋਕਤ ਸਭ ਅਸਥਾਨ ਪੂਜਨੀਕ ਹੋਣ ਦੇ ਨਾਲ-ਨਾਲ ਸਾਨੂੰ ਕੁਦਰਤੀ ਜੀਵਨ-ਜਾਚ ਅਪਣਾਉਣ ਅਤੇ ਚੌਗਿਰਦੇ ਦੀ ਸਾਂਭ-ਸੰਭਾਲ ਲਈ ਪ੍ਰੇਰਦੇ ਹਨ। ਪਰਮਾਤਮਾ ਦੀ ਸਿਰਜਣਾ ਅਤੇ ਉਸ ਦੇ ਚੱਲ ਰਹੇ ਪ੍ਰਬੰਧ ਦਾ ਦੈਵੀ ਵੇਗ ਹਰ ਜ਼ੱਰੇ-ਜ਼ੱਰੇ ਅਤੇ ਸਥਾਨ ਉੱਤੇ ਆਪਣੇ ਸਹਿਜ ਰੂਪ ਵਿਚ ਪ੍ਰਭਾਵਿਤ ਹੋ ਰਿਹਾ ਹੈ। ਪਰ ਇਨ੍ਹਾਂ ਅਸਥਾਨਾਂ 'ਤੇ ਆਪਣਾ ਤੀਖਣ ਰੂਪ ਧਾਰਦਾ ਇਹ ਵੇਗ ਜਿੱਥੇ ਆਪਣੀ ਹੋਂਦ ਦਾ ਅਹਿਸਾਸ ਕਰਵਾਉਂਦਾ ਹੈ, ਉੱਥੇ ਆਪਣੇ ਸਿਰਜਣਹਾਰੇ ਗੁਰੂ ਪਰਮੇਸ਼ਰ ਦੀ ਚਰਨ-ਛੋਹ ਅਤੇ ਸੰਗਤ ਦਾ ਵਿਸਮਾਦੀ ਹੁਲਾਰਾ ਮਾਣ ਰਿਹਾ ਹੈ। ਬਿਲਕੁਲ ਉਸੇ ਤਰ੍ਹਾਂ ਜਿਸ ਤਰ੍ਹਾਂ ਕੋਈ ਮਨੁੱਖ ਆਪਣੇ ਗੁਰੂ ਇਸ਼ਟ ਦੀ ਸੰਗਤ ਦੀ ਰਹਿਮਤ ਵਿੱਚੋਂ ਆਪਣੇ ਜੀਵਨ ਮਨੋਰਥ ਨੂੰ ਪ੍ਰਣਾਇਆ ਹੋਵੇ। ਗੁਰੂ ਸਾਹਿਬ ਦੇ ਬਚਨ ਹਨ:

*ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥*
*ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੭)*

ਮਨੁੱਖ ਜਿਸ ਨੂੰ ਸਿਰਜਣਾ ਦੀ ਚੇਤਨਾ ਦੇ ਸਿਖਰ 'ਤੇ ਬਿਠਾ ਕੇ ਅਕਾਲ ਪੁਰਖ ਵਾਹਿਗੁਰੂ ਨੇ ਹੁਕਮ ਅੰਦਰ ਚੱਲਦੀ ਕਾਰ ਦਾ ਭਾਗੀਦਾਰ ਹੋਣ ਦੀ ਚੋਣ ਬਖਸ਼ੀ, ਮਨਮੱਤ ਅਧੀਨ ਹੋ, ਚੱਲ ਰਹੀ ਦੈਵੀ ਕਾਰ ਦੇ ਉਲਟ ਹਵਾ, ਪਾਣੀ, ਮਿੱਟੀ ਜਿਹੇ ਮੂਲ ਪਦਾਰਥਾਂ ਦੀ, ਆਪਣੀ ਤ੍ਰਿਸ਼ਨਾਲੂ ਭੁੱਖ ਦਾ ਗ਼ੁਲਾਮ ਹੋ ਕੇ, ਦੁਰਵਰਤੋਂ ਕਰਨ ਉੱਤੇ ਉਤਾਰੂ ਹੋ ਚੁੱਕਾ ਹੈ। ਇਸ ਤਰ੍ਹਾਂ ਸ੍ਵੈ ਅਤੇ ਧਰਤੀ ਉਤਲੇ ਦੂਸਰੇ ਜੀਵਾਂ ਦੇ ਵਿਨਾਸ਼ ਦਾ ਪਟਲ ਸਿਰਜ ਰਿਹਾ ਹੈ। ਅਕਾਲ ਪੁਰਖੁ ਦੇ ਦੈਵੀ ਪ੍ਰਬੰਧ ਦਾ ਹਿੱਸਾ ਬਣਨ ਲਈ ਮਨੁੱਖ ਨੂੰ *ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ* ਦਾ ਪੱਲਾ ਘੁੱਟ ਕੇ ਫੜਨਾ ਪਵੇਗਾ। ਮਨੁੱਖ ਨਿੱਜੀ, ਸਮਾਜਿਕ ਅਤੇ ਕਾਰੋਬਾਰੀ ਤੌਰ 'ਤੇ ਸਫ਼ਲ ਪ੍ਰਬੰਧਕ ਦਾ ਦਮ ਸਿਰਫ਼ ਅਤੇ ਸਿਰਫ਼ ਉਦੋਂ ਹੀ ਭਰ ਸਕਦਾ ਹੈ ਜਦੋਂ ਉਹ ਅਕਾਲ ਪੁਰਖ ਭਾਵ ਬ੍ਰਹਿਮੰਡੀ ਪ੍ਰਬੰਧਕ ਦੀ ਅਗੰਮੀ ਕਾਰ ਦਾ ਹਿੱਸਾ ਹੋ ਨਿਬੜੇ।




**ਚਿੱਤਰ ੫:** ਮਨੁੱਖ ਦੀ ਦੂਜੇ ਜੀਅ-ਜੰਤਾਂ ਲਈ ਹਉਂ ਭਰੀ ਬਿਰਤੀ ਅਤੇ ਸਭ ਨਾਲ ਮਿਲਕੇ ਚੱਲਣ ਵਾਲੇ ਈਕੋ ਵਰਤਾਰੇ ਸਬੰਧੀ ਝਾਤ।

ਸ੍ਰਿਸਟੀ ਦੀ ਕੁੱਲ ਰਚਨਾ ਦਾ ਮਨੁੱਖ ਧੁਰਾ ਨਾ ਹੋ ਕੇ ਕੇਵਲ ਇੱਕ ਹਿੱਸਾ ਹੈ, ਪ੍ਰੰਤੂ ਖੁਦ ਨੂੰ ਕੇਂਦਰ ਮੰਨ ਕੇ, ਇਸ ਦੀ ਲਾਲਚ ਅਧੀਨ ਮਨਚਾਹੀ ਵਰਤੋਂ ਕਰਕੇ, ਦੂਸਰੇ ਭਾਗੀਦਾਰਾਂ ਲਈ ਦੁਖਦਾਈ ਭੂਮਿਕਾ ਨਿਭਾ ਰਿਹਾ ਹੈ। ਇਸ ਗੱਲ ਨੂੰ ਸਵੀਕਾਰਨ ਤੋਂ ਆਕੀ ਹੈ ਕਿ ਧਰਤੀ ਉੱਤਲੀ ਜੀਵਨ ਲੜੀ ਵਿੱਚ ਕਿਸੇ ਕਿਸਮ ਦੀ ਦਰਜਾਬੰਦੀ ਨਹੀਂ ਬਲਕਿ ਹਰ ਪੱਧਰ ਦੇ ਜੀਵਨ ਪ੍ਰਬੰਧ ਦਾ ਮਹੱਤਵਪੂਰਨ ਯੋਗਦਾਨ ਹੈ। ਚਿੱਤਰ ੫, ਮਨੁੱਖ ਦੀ ਨੁਕਸ ਵਾਲੀ ਸੋਚਣੀ ਨੂੰ ਜਿੱਥੇ ਨਾ ਕੇਵਲ ਬਿਆਨ ਕਰ ਰਿਹਾ ਹੈ, ਉੱਥੇ ਨਾਲ ਹੀ ਸੁਧਾਰ ਲਈ ਵੀ ਇਸ਼ਾਰਾ ਦੇ ਰਿਹਾ ਜਾਪਦਾ ਹੈ। ਕਾਦਰ ਦੀ ਕੁਦਰਤ ਦੇ ਪ੍ਰਬੰਧ ਪ੍ਰਤੀ ਚੇਤੰਨ ਹੋਣ ਲਈ ਸਾਨੂੰ ਨਿਰੀ ਸਵਾਰਥ ਆਧਾਰਿਤ ਮਾਨਵ ਕੇਂਦਰਿਤ ਵਿਚਾਰ ਪੱਧਤੀਆਂ ਦੇ ਉਲਟ, ਗੁਰੂ ਸਾਹਿਬ ਦੇ ਬਖਸ਼ੇ ਇਸ ਸਿਧਾਂਤ *ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ* ਨੂੰ ਜੀਵਨ ਦਾ ਆਧਾਰ ਬਣਾਉਣ ਦੇ ਉਪਰਾਲੇ ਸ਼ੁਰੂ ਕਰਨੇ ਪੈਣਗੇ। ਬ੍ਰਹਿਮੰਡੀ ਪ੍ਰਬੰਧਕ ਦੇ ਸਮੂਹ ਕਾਰਜਾਂ ਬਾਰੇ ਜੋ ਮਨੁੱਖੀ ਸਮਝ ਵਿਗਿਆਨਕ ਦ੍ਰਿਸ਼ਟੀ ਤੋਂ ਉਪਜੀ ਹੈ, ਉਹ ਮਹੱਤਵਪੂਰਨ ਹੋਣ ਦੇ ਬਾਵਜੂਦ ਗੌਣ ਹੈ, ਕਿਉਂਕਿ ਉਸ ਵਿਚ ਮਨੁੱਖ ਨੇ ਹਾਲੇ ਤਕ ਆਪਣੇ ਆਪ ਨੂੰ ਸਭ ਵਰਤਾਰਿਆਂ ਦਾ ਹਿੱਸਾ ਨਾ ਮੰਨ ਕੇ, ਵੱਖ ਅਤੇ ਉੱਚੇ ਦਰਜੇ ਉੱਤੇ ਸਮਝ ਰੱਖਿਆ ਹੈ। ਇਸ ਕਰਕੇ ਇਸ ਦੀ ਸਮਝ-ਬੂਝ ਦੇ ਆਯਾਮ ਅਤਿ-ਅਧੂਰੇ ਹਨ। ਕਿਸੇ ਵੀ ਕਿਸਮ ਦੇ ਦੂਰ-ਦ੍ਰਿਸ਼ਟੀ ਵਾਲੇ ਕੁਸ਼ਲ ਪ੍ਰਬੰਧ ਵਿਚ ਕਾਇਨਾਤ ਦੇ ਸੂਖਮ ਤੋਂ ਸੂਖਮ ਅਤੇ ਵੱਡ-ਆਕਾਰੀ ਜੀਵ/ਪਦਾਰਥਾਂ ਦੀ ਸ਼ਮੂਲੀਅਤ ਲਾਜ਼ਮੀ ਹੋਵੇਗੀ ਅਤੇ ਨਾਲ ਹੀ ਪ੍ਰਬੰਧਕ ਵੀ ਉਸ ਵਿੱਚ 'ਸਹਿਜ ਰੂਪ' ਵਿਚ ਸ਼ਾਮਲ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਉਪਦੇਸ਼ਾਂ ਅਤੇ ਧਰਮ ਦੇ ਆਦਰਸ਼ਾਂ ਨੂੰ ਆਧਾਰ ਬਣਾ ਕੇ ਹੀ ਅਸੀਂ ਆਪਣੇ ਸਮੁੱਚੇ ਕਾਰਜਾਂ ਭਾਵ ਨਿੱਜੀ, ਸਮਾਜਿਕ ਅਤੇ ਕਾਰੋਬਾਰੀ ਪ੍ਰਬੰਧਾਂ ਨੂੰ ਪੂਰਨ ਤੌਰ 'ਤੇ ਸਫ਼ਲ ਅਤੇ ਸੁਖੈਨ ਬਣਾ ਸਕਦੇ ਹਾਂ।■

# ਧਰਮਸਾਲ ਤੋਂ ਗੁਰਦੁਆਰਾ ਸਾਹਿਬ : ਪੜਾਅਵਾਰ ਵਿਕਾਸ

*-ਡਾ. ਸ਼ਮਸ਼ੇਰ ਸਿੰਘ**

**ਜਾਣ-ਪਛਾਣ**

ਗੁਰਦੁਆਰਾ ਸਾਹਿਬ ਸਿੱਖੀ ਦਾ ਧੁਰਾ ਹੈ, ਸ੍ਰੋਤ ਹੈ, ਸਾਧਨ ਹੈ ਅਤੇ ਪ੍ਰਾਪਤੀਆਂ ਵੀ ਇਸੇ ਤੋਂ ਹੁੰਦੀਆਂ ਹਨ। ਸਿੱਖ ਸਭਿਆਚਾਰ ਅੰਦਰ ਗੁਰਦੁਆਰਾ ਸਾਹਿਬ ਦਾ ਮਹੱਤਵਪੂਰਨ ਸਥਾਨ ਹੈ। ਗੁਰਦੁਆਰਾ ਸਾਹਿਬ ਦਾ ਇਤਿਹਾਸ ਸ੍ਰੀ ਗੁਰੂ ਨਾਨਕ ਦੇਵ ਜੀ ੧੪੬੯ ਈ. ਦੇ ਪ੍ਰਕਾਸ਼ ਨਾਲ ਹੀ ਸੰਬੰਧਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਿਸ਼ਨ ਅਕਾਲ ਪੁਰਖ ਦੇ ਹੁਕਮ ਅਨੁਸਾਰ ਨਿਰਧਾਰਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨੌਂ ਉਤਰਾਧਿਕਾਰੀ ਗੁਰੂ ਸਾਹਿਬਾਨ ਭਾਈ ਗੁਰਦਾਸ ਜੀ ਤੇ ਜਨਮ ਸਾਖੀਆਂ ਨੇ ਇਸ ਨੂੰ ਸਪੱਸ਼ਟ ਕੀਤਾ ਹੈ। ਧਰਮ ਦਾ ਅਸਲ ਤੱਤ ਅਲੋਪ ਹੋ ਚੁੱਕਾ ਸੀ:

*-ਕਲਿ ਕਾਤੀ ਰਾਜੇ ਕਸਾਈ ਧਰਮੁ ਪੰਖ ਕਰਿ ਉਡਰਿਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੫)*

*-ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।*

*(ਵਾਰ ੧:੨੩)*

**ਗੁਰਦੁਆਰਾ ਸਾਹਿਬ**

ਸੰਸਾਰ ਦੇ ਸਾਰੇ ਧਰਮਾਂ ਦੇ ਆਪੋ ਆਪਣੇ ਧਾਰਮਿਕ ਅਸਥਾਨ ਹਨ। ਗੁਰਦੁਆਰਾ ਸਾਹਿਬ ਸਾਰਿਆਂ ਲਈ ਸਾਂਝਾ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਦਾ ਨਮੂਨਾ ਪੰਜਵੇਂ ਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਬਣਾ ਕੇ ਦੇ ਗਏ ਹਨ, ਜਿਸਦੇ ਚਾਰੇ ਦਰਵਾਜ਼ੇ, ਸੰਸਾਰ ਦੇ ਸਾਰੇ ਲੋਕਾਂ ਲਈ ਦਰਸ਼ਨਾਂ ਲਈ ਖੁੱਲ੍ਹੇ ਹਨ। ਗੁਰਬਾਣੀ ਨੇ ਇਸ ਤੱਥ ਦੀ ਗਵਾਹੀ ਦਿੱਤੀ ਹੈ:

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੧੦੦)*

ਭਾਈ ਕਾਨ੍ਹ ਸਿੰਘ ਨੇ 'ਮਹਾਨ ਕੋਸ਼' ਉੱਤੇ ਲਿਖਿਆ ਹੈ:

"(ਸ੍ਰੀ) ਗੁਰੂ ਹਰਿਗੋਬਿੰਦ (ਸਾਹਿਬ) ਜੀ ਸਮੇਂ ਧਰਮਸਾਲਾ ਦੀ "ਗੁਰਦੁਆਰਾ" ਸੰਗਯਾ ਹੋਈ ਹੈ।"

ਭਾਵ ਕਿ ਗੁਰਦੁਆਰਾ ਨਾਂ ਛੇਵੇਂ ਪਾਤਸ਼ਾਹ ਦੇ ਸਮੇਂ ਹਰਮਨ ਪਿਆਰਾ ਹੋਇਆ। ਪਹਿਲਾਂ ਇਸ ਨੂੰ 'ਧਰਮਸਾਲ' ਹੀ ਆਖਿਆ ਜਾਂਦਾ ਸੀ।

ਸਿੱਖ ਧਰਮ ਐਸਾ ਧਰਮ ਹੈ ਜੋ ਪਰਮਾਤਮਾ ਦੇ ਹੁਕਮ ਅੰਦਰ ਸਥਾਪਿਤ/ਸ਼ੁਰੂ ਹੋਇਆ ਹੈ। ਜਦੋਂ ਪ੍ਰਚਲਿਤ ਧਰਮ ਆਪਣਾ ਮੂਲ ਅਸਤਿਤਵ (Originality) ਗੁਆ ਬੈਠਦੇ ਹਨ ਤਾਂ ਪਰਮਾਤਮਾ ਨਵਾਂ ਧਰਮ ਸਥਾਪਿਤ ਹੈ। ਇਸ ਦੇ ਹਵਾਲੇ

*ਰਿਟਾ. ਪ੍ਰੋ., ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ. ੯੮੮੮੪-੩੮੧੫੭

ਗੁਰਬਾਣੀ, ਜਨਮ ਸਾਖੀਆਂ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ ਸਵੈਯੇ ਵਿਚ ਭਲੀ ਭਾਂਤ ਮਿਲਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਚਾਰ ਜਨਮਸਾਖੀਆਂ ਮਿਲਦੀਆਂ ਹਨ। ਅਸੀਂ ਇੱਥੇ 'ਖਾਲਸਾ ਸਮਾਚਾਰ' ਵੱਲੋਂ ਸੰਪਾਦਿਤ ਜਨਮਸਾਖੀ ਦਾ ਜ਼ਿਕਰ ਕਰਦੇ ਹਾਂ। ਜਿਹੜੀ ਸਭ ਤੋਂ ਪੁਰਾਣੀ ਮੰਨੀ ਗਈ ਹੈ :

"ਆਗਿਆ ਪਰਮੇਸਰ ਕੀ ਹੋਈ, ਜੋ ਨਾਨਕ ਭਗਤ ਹਾਜਰ ਹੋਆ। ਅੰਮ੍ਰਿਤ ਦਾ ਕਟੋਰਾ ਆਗਿਆ ਨਾਲ ਭਰ ਕਰ ਮਿਲਿਆ, ਨਾਨਕ ਇਹ ਅਮ੍ਰਿਤ ਮੇਰੇ ਨਾਮ ਦਾ ਪਿਆਲਾ ਤੂ ਪੀਓ ਤਬ ਨਾਨਕ ਤਸਲੀਮ ਕੀਤਾ, ਪਿਆਲਾ ਪੀਤਾ ਤਬ ਸਾਹਿਬ ਮੇਹਰਬਾਨ ਹੋਆ।"

ਫਿਰ ਕਿਹਾ: "ਨਾਨਕ ਮੈਂ ਤੇਰੇ ਨਾਲ ਹਾਂ। ਮੈਂ ਤੇਰੇ ਤਾਂਈ ਨਿਹਾਲ ਕੀਤਾ। ਤੂੰ ਜਾਇ ਕਰ ਮੇਰਾ ਨਾਮ ਜਪ ਅਰ ਲੋਕਾਂ ਤਾਂਈ ਜਪਾਇ ਨਾਮ, ਦਾਨ, ਇਸਨਾਨ, ਸੇਵਾ ਸਿਮਰਨ ਵਿੱਚ ਰਹੁ। ਮੈਂ ਪਾਰਬ੍ਰਹਮ ਪਰਮੇਸਰ ਤੂ ਗੁਰੁ ਪਰਮੇਸਰ ਜਿਸ ਪਰ ਤੇਰੀ ਨਦਰ ਉਸ ਪਰ ਮੇਰੀ ਨਦਰ। ਕਲਜੁਗ ਅੰਦਰ ਤੇਰਾ ਪੰਥ ਚਲੇਗਾ।"

ਭਾਈ ਗੁਰਦਾਸ ਜੀ ਤੋਂ ਪਹਿਲਾਂ, ਗੁਰਬਾਣੀ ਅੰਦਰ ਨਵੇਂ ਧਰਮ ਦੀ ਸਥਾਪਨਾ ਦਾ ਵਰਣਨ ਵੀ ਮਿਲਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ, ਧਰਮ ਪੰਖ ਲਾ ਕੇ ਉਡ ਗਿਆ, ਹਰ ਪਾਸੇ ਧੁੰਧੂਕਾਰ ਹੈ, ਕੂੜ ਦੀ ਪ੍ਰਧਾਨਤਾ ਹੈ। ਸਰਮ ਤੇ ਧਰਮ ਦੋਨੋਂ ਹੀ ਛੁਪ ਗਏ ਸਨ :

*ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੫)*

ਭਾਈ ਗੁਰਦਾਸ ਜੀ ਨੇ ਨਵੇਂ ਧਰਮ ਤੇ ਨਵੇਂ ਧਰਮ ਅਸਥਾਨਾਂ (ਗੁਰਦੁਆਰਾ ਸਾਹਿਬਾਨ) ਦੀ ਸਥਾਪਨਾ ਵੱਲ ਇਸ਼ਾਰਾ ਕੀਤਾ ਹੈ। ਨਿਤਨੇਮ ਤੇ ਮਰਯਾਦਾ ਕਾਇਮ ਕੀਤੇ ਜਾਣ ਦੇ ਹਵਾਲੇ ਦਿੱਤੇ ਹਨ। ਲੋਕਾਈ ਆਪਸ ਵਿਚ ਲੜ ਰਹੀ ਸੀ:

*-ਬਾਝੁ ਗੁਰੂ ਅੰਧੇਰੁ ਹੈ ਖਹਿ ਖਹਿ ਮਰਦੇ ਬਹੁ ਬਿਧਿ ਲੋਆ। (ਵਾਰਾਂ ੧:੨੨)*
*-ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ। (ਉਹੀ ੧:੨੭)*
*-ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ। . . .*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।*
*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ। (ਵਾਰ ੧:੨੭)*

ਇਹ ਕਿਉਂ ਹੋਇਆ? ਧਰਮ ਜਦੋਂ ਅਵਤਾਰਵਾਦ (Incarnation) ਤਕ ਸੀਮਤ ਹੋ ਜਾਂਦਾ ਹੈ ਤੇ ਵਾਧੂ ਕਰਮ-ਕਾਂਡਾਂ ਦੇ ਭਾਰ ਹੇਠਾਂ ਦੱਬਿਆ ਜਾਂਦਾ ਹੈ। ਪ੍ਰੋਹਤਵਾਦ (Priesthood) ਦਾ ਸ਼ਿਕਾਰ ਹੋ ਜਾਂਦਾ ਹੈ ਅਤੇ ਲੋਕ ਨਾਲੋਂ ਪ੍ਰਲੋਕ ਦਾ ਲਾਲਚ ਦੇਣ ਲੱਗ ਜਾਂਦੇ ਹਨ ਤਾਂ ਫਿਰ ਪਰਮਾਤਮਾ ਨਵਾਂ, ਅਸਲ, ਸਰਬ-ਸਾਂਝਾ, ਜਾਤਾਂ, ਨਸਲਾਂ ਤੇ ਦੇਸਾਂ ਤੋਂ ਉੱਪਰ ਵਿਸ਼ਵ-ਵਿਆਪੀ (Universal Religion)

ਸਰਬ ਕਲਿਆਣਕਾਰੀ (Total Emancipation) ਮਾਨਵਤਾ ਦਾ ਸਾਂਝਾ ਧਰਮ ਸਥਾਪਤ ਹੈ। ਗੁਰਮਤਿ ਨੇ ਧਰਮ ਦਾ ਕਥਨ ਕੀਤਾ ਹੈ:

*ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੮)*

ਪਰਮ-ਸ਼ਕਤੀ, ਪਰਮਾਤਮਾ ਨਿਰਗੁਣ ਹੈ ਪ੍ਰੰਤੂ ਧਰਮ ਸਥਾਪਨਾ ਲਈ ਆਪਣੇ ਵੱਲੋਂ ਸਰਬ-ਸੰਪੰਨ, ਪੂਰੇ ਗੁਰੂ ਨੂੰ ਭੇਜ ਕੇ ਧਰਮਾਂ ਨੂੰ ਮੁੜ ਨਵਾਂ-ਨਰੋਆ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ ਜਨਮਸਾਖੀਆਂ, ਭਾਈ ਗੁਰਦਾਸ ਜੀ ਤੇ ਗੁਰਬਾਣੀ ਨੇ ਸਪੱਸ਼ਟ ਕੀਤਾ ਹੈ:

ਇੱਥੇ ਧਰਮ ਦੀ ਲੋੜ ਵੱਲ ਇਸ਼ਾਰਾ ਕਰਨਾ ਬਣਦਾ ਹੈ, ਧਰਮ ਦੇ ਚਾਰ ਪੈਰ-

(੧) ਸਤਿ (੨) ਜਤ (੩) ਤਪ (੪) ਦਾਨ

ਸਤਜੁਗ ਅੰਦਰ ਧਰਮ ਪੂਰਨ ਸੀ, ਚੌਹਾਂ ਪੈਰਾਂ 'ਤੇ ਖੜ੍ਹਾ ਸੀ।

ਤ੍ਰੇਤੇ ਅੰਦਰ ਧਰਮ ਦਾ ਇੱਕ ਪੈਰ ਟੁਟ ਗਿਆ।

ਦੁਆਪਰ-ਅੰਦਰ ਧਰਮ ਦੇ ਦੋ ਪੈਰ, ਟੁੱਟ ਗਏ।

ਕਲਜੁਗ ਅੰਦਰ ਧਰਮ ਦੇ ਤਿੰਨ ਪੈਰ ਟੁੱਟ ਗਏ, ਭਾਵ ਧਰਤੀ ਇੱਕ ਪੈਰ 'ਤੇ ਡਾਵਾਂ-ਡੋਲ ਹੋ ਕੇ ਪੁਕਾਰ ਕਰ ਰਹੀ ਸੀ। ਗੁਰੂ ਜੀ ਨੇ ਚਾਰੇ ਪੈਰ ਧਰਮ ਦੇ ਪੂਰੇ ਕੀਤੇ:

*ਚਾਰਿ ਵਰਨਿ ਇਕੁ ਵਰਨੁ ਕਰਾਇਆ। (ਵਾਰਾਂ ੧:੨੩)*

ਧਰਮ ਤਾਂ ਇੱਕੋ ਹੀ ਹੈ, ਧਾਰਮਿਕ ਪਰੰਪਰਾਵਾਂ ਵੱਖੋ-ਵੱਖਰੀਆਂ ਬਣਨ 'ਤੇ ਧਰਮ ਦੀ ਵਿਆਖਿਆ ਆਪੋ ਆਪਣੀ ਪਹੁੰਚ (ਸੂਝ-ਬੂਝ) ਅਨੁਸਾਰ ਕਰਨ ਕਰਕੇ ਵੱਖਰਾਪਨ ਆ ਜਾਂਦਾ ਹੈ। ਤਦ ਹੀ ਆਪਸੀ ਖਿੱਚੋਤਾਣ ਪੈਦਾ ਹੁੰਦੀ ਹੈ।

ਰੱਬ ਆਪਣੇ ਮਿਸ਼ਨ ਨੂੰ (ਧਰਮ ਦੀ ਪੁਨਰ-ਸਥਾਪਤੀ ਲਈ) ਗੁਰੂ ਤੇ ਉਸਦੇ ਸ਼ਬਦ ਰਾਹੀਂ ਪ੍ਰਗਟ ਕਰਦਾ ਹੈ। ਗੁਰਬਾਣੀ ਅੰਦਰ ਪਰਮਾਤਮਾ ਜਿਸ ਤਰ੍ਹਾਂ ਗੁਰੂ ਨੂੰ ਆਦੇਸ਼ ਦਿੰਦਾ ਹੈ, ਗੁਰੂ ਉਸੇ ਪ੍ਰਕਾਰ ਹੀ ਲੋਕਾਈ ਦਾ ਮਾਰਗ-ਦਰਸ਼ਨ ਕਰਦਾ ਹੈ। ਗੁਰੂ, ਪਰਮਾਤਮਾ ਦੇ ਹੁਕਮ ਅੰਦਰ-ਸੰਸਾਰ ਤਾਈਂ ਉਪਦੇਸ਼ ਆਦੇਸ਼ ਦਿੰਦਾ ਹੈ, ਜੈਸਾ ਕਿ:

*-ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੬੩)*

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੨)*

**ਧਰਤੀ ਧਰਮਸਾਲ**

*-ਆਪੇ ਤਖਤ ਰਚਾਇਓਨੁ ਆਕਾਸ ਪਤਾਲਾ ॥*
*ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੫)*
*-ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ। . . .*
*ਕਲਿਜੁਗੁ ਬਾਬੇ ਤਾਰਿਆ ਸਤਿ ਨਾਮੁ ਪੜ੍ਹਿ ਮੰਤ੍ਰੁ ਸੁਣਾਇਆ। (ਵਾਰ ੧:੨੩)*

ਜਪੁ ਜੀ ਪਉੜੀ ਨੰ. ੩੪ ਧਰਮ ਖੰਡ, ਅੰਦਰ ਪਰਮਾਤਮਾ ਦੇ ਹੁਕਮ ਅੰਦਰ ਧਰਤੀ ਤੇ ਅਨੇਕ ਪ੍ਰਕਾਰ ਦੇ ਜੀਵ-ਜੰਤੂ, ਪੇੜ-ਪੌਦੇ ਹਨ। ਇਹ ਪੰਜ ਤੱਤਾਂ (ਪਉਣ, ਪਾਣੀ, ਧਰਤੀ, ਅਗਨੀ, ਅਕਾਸ਼) ਦੀ ਸਾਜਨਾ ਅੰਦਰ, ਧਰਤੀ ਦੇ ਸਰਬ ਸ੍ਰੇਸ਼ਟ ਜੀਵ ਮਾਨਵ ਦੀ ਸਾਜਨਾ ਉਪਰੰਤ ਉਸ ਨੂੰ ਧਰਮ (ਫਰਜ਼) ਸਮਝਾਇਆ ਕਿ ਸਾਰੇ ਕੁਦਰਤੀ ਤੱਤ ਆਪੋ-ਆਪਣਾ ਧਰਮ ਕਮਾ ਰਹੇ ਹਨ ਜਦਕਿ ਮਨੁੱਖ ਆਪਣਾ ਧਰਮ (ਹੁਕਮ ਫਰਜ਼) ਭੁੱਲ ਗਿਆ ਹੈ। ਮਨੁੱਖ ਨੂੰ ਧਰਮੀ ਬਣਾਉਣ ਲਈ ਪਹਿਲਾਂ ਉਸ ਦੀ ਸਰਬ ਸ੍ਰੇਸ਼ਟਾ (Supermacy) ਦਾ ਅਹਿਸਾਸ ਕਰਾਇਆ:

*-ਅਵਰ ਜੋਨਿ ਤੇਰੀ ਪਨਿਹਾਰੀ ॥ ਇਸ ਧਰਤੀ ਮਹਿ ਤੇਰੀ ਸਿਕਦਾਰੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੪)*
*-ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫)*

## ਮਨੁੱਖ ਤੇ ਧਰਮਸਾਲ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਦੇ ਪ੍ਰਵੇਸ਼ ਉਪਰੰਤ ਜੋ ਆਦੇਸ਼ ਤੇ ਉਪਦੇਸ਼ ਪਾਰਬ੍ਰਹਮ ਪਰਮੇਸਰ ਵੱਲੋਂ ਮਿਲਿਆ, ਉਸ ਦੀ ਪੂਰਤੀ ਲਈ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਅਰੰਭ ਕੀਤੀਆਂ:

*-ਬਾਬੇ ਭੇਖ ਬਣਾਇਆ ਉਦਾਸੀ ਕੀ ਰੀਤਿ ਚਲਾਈ।*
*ਚੜਿਆ ਸੋਧਣਿ ਧਰਤਿ ਲੁਕਾਈ। (ਵਾਰ ੧:੨੪)*
*-ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ। (ਵਾਰ ੧:੨੭)*
*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ॥. . .*
*ਗੁਰਮੁਖਿ ਕਲਿ ਵਿਚਿ ਪਰਗਟੁ ਹੋਆ॥ (ਵਾਰ ੧:੨੭)*

## ਧਰਮਸਾਲ (ਗੁਰਦੁਆਰਾ ਸਾਹਿਬ) ਸੰਗਤ

*ਸੋ ਸਤਸੰਗਤ ਜਾਨੀਐ ਜਹਾ ਵਿਵੇਕ ਵਿਚਾਰ। (ਕਵੀ ਸੈਨਾਪਤਿ,ਸ੍ਰੀ ਗੁਰ ਸੋਭਾ)*

ਗੁਰਦੁਆਰਾ ਸਾਹਿਬ ਨੂੰ ਪਹਿਲਾਂ ਪਹਿਲ ਧਰਮਸਾਲਾ ਦੇ ਨਾਮ ਨਾਲ ਹੀ ਯਾਦ ਕੀਤਾ ਜਾਂਦਾ ਸੀ। *ਮਹਾਨ(ਕੋਸ਼)*

ਗੁਰਬਾਣੀ ਅੰਦਰ, ਭਾਈ ਗੁਰਦਾਸ ਜੀ (ਸਿੱਖੀ ਦੇ ਪਹਿਲੇ ਵਿਆਖਿਆਕਾਰ) ਅਤੇ ਸਿੱਖ ਵਿਦਵਾਨਾਂ ਨੇ, ਧਰਮਸਾਲ (ਧਰਮ ਕਮਾਉਣ ਵਾਲਾ ਪਵਿੱਤਰ ਸਥਾਨ) ਨੂੰ ਆਪੋ ਆਪਣੀ ਪਹੁੰਚ (ਵਿਚਾਰ ਵਿਧੀ) ਨਾਲ ਪਰਿਭਾਸ਼ਿਤ ਕੀਤਾ ਹੈ। ਸੰਗਤ ਕੇਵਲ ਇਕੱਠ ਨਹੀਂ, ਜਿੱਥੇ ਪਰਮਾਤਮਾ ਦੇ ਨਾਮ ਦਾ ਜਸ ਹੁੰਦਾ ਹੈ। ਗੁਰਬਾਣੀ ਕਥਨ ਹੈ:

*ਸਤਿਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨)*

ਜਿਸ ਤਰ੍ਹਾਂ ਮਾਨਸਰੋਵਰ ਵਿਖੇ ਹੰਸ ਇਕੱਠੇ ਹੋ ਕੇ ਮੋਤੀ ਚੁਗਦੇ ਹਨ, ਇਸੇ ਤਰ੍ਹਾਂ ਗੁਰਸਿੱਖ ਧਰਮਸਾਲ ਵਿਖੇ ਬੈਠ ਕੇ ਸ਼ਬਦ ਰੂਪੀ ਮੋਤੀ ਚੁਗਦੇ ਹਨ।

ਭਾਈ ਕਾਨ੍ਹ ਸਿੰਘ ਅਨੁਸਾਰ "ਸੰਗਤ ਉਹ ਹੈ ਜਿਥੇ ਸਭ ਨੂੰ ਕਿਸੇ ਪ੍ਰਕਾਰ ਦੇ ਜਾਤੀ ਭਿੰਨ-ਭੇਦ ਤੋਂ ਬਿਨਾਂ ਸਤਿਕਾਰ ਮਿਲੇ। ਵਿਦਿਆਰਥੀ ਦੇ ਠਹਿਰਨ ਦਾ ਵੀ ਜ਼ਿਕਰ ਕੀਤਾ ਹੈ, ਕਿਉਂਕਿ ਉਸ ਸਮੇਂ ਵਿਦਿਆਰਥੀ ਦੂਰ-ਦੁਰਾਡੇ ਤੋਂ ਆਉਂਦੇ ਸਨ।" (ਗੁਰਮਤ ਮਾਰਤੰਡ, ਪੰਨਾ ੬੦੪)

**ਸੰਗਤ**

ਗੁਰਦੁਆਰਾ ਸਾਹਿਬ ਨੂੰ ਪਹਿਲਾਂ-ਪਹਿਲ ਸੰਗਤ ਦਾ ਨਾਮ ਦਿੱਤਾ ਗਿਆ ਸੀ। ਉਹ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਚਰਨ ਪਾਉਂਦੇ ਹਨ ਅਤੇ ਧਰਤੀ ਨੂੰ ਪਵਿੱਤਰ ਕਰ ਦਿੰਦੇ ਹਨ। ਪੂਜਾ ਸਥਾਨ ਕਾਇਮ ਕਰਕੇ, ਸੰਗਤੀਆਂ (ਨਾਨਕ ਪੰਥੀਆਂ) ਵਿੱਚੋਂ ਹੀ ਸੰਗਤ ਦਾ ਮੁਖੀ ਥਾਪ ਕੇ ਅੱਗੇ ਤੁਰ ਜਾਂਦੇ ਸਨ। ਪਹਿਲਾਂ-ਪਹਿਲ, ਗੁਰੂ ਨਾਨਕ ਨਾਮ-ਲੇਵਾ, ਗੁਰੂ ਵੱਲੋਂ ਦਿੱਤੇ ਨਾਮ ਦੀ ਯਾਦ ਵਿਚ ਇਕੱਠੇ ਬੈਠਦੇ ਸਨ।

*ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ॥*
*ਹਰਿ ਨਾਮੈ ਕੇ ਹੋਵਹੁ ਜੋੜੀ ਗੁਰਮੁਖਿ ਬੈਸਹੁ ਸਫਾ ਵਿਛਾਇ॥*

*(ਗੁਰੂ ਗ੍ਰੰਥ ਸਾਹਿਬ, ੧੧੮੫)*

ਭਾਈ ਗੁਰਦਾਸ ਜੀ ਦਾ ਕਥਨ ਹੈ :

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ। (ਵਾਰ ੧:੨੭)*

ਸਿੱਖ ਸੰਗਤ ਦੀ ਵਿਲੱਖਣਤਾ ਦਾ ਵੀ ਵਰਣਨ ਮਿਲਦਾ ਹੈ। ਗੁਰੂ ਬਚਨ ਹੈ ਕਿ ਜਿੱਥੇ ਗੁਰਮੁਖਾਂ ਦੀ ਸੰਗਤ ਪ੍ਰਭੂ ਜਸ ਕਰੇਗੀ, ਉੱਥੇ ਨਿਰਗੁਣ ਰੂਪ ਵਿਚ ਗੁਰੂ, ਪਰਮਾਤਮਾ ਦਾ ਵਾਸਾ ਹੋਵੇਗਾ। ਇਹ ਵਿਚਾਰ ਸੰਗਤ ਬਾਰੇ ਨਵਾਂ ਸੀ, ਵਿਲੱਖਣ ਸੀ। ਹਰ ਧਰਮ ਅੰਦਰ ਪ੍ਰਾਰਥਨਾ ਲਈ ਇਕੱਠ ਹੁੰਦਾ ਹੈ ਪ੍ਰੰਤੂ ਰੱਬ ਦਾ ਹਾਜ਼ਰ ਹੋਣਾ, ਗੁਰਮਤਿ ਨੇ ਸਿਖਾਇਆ ਹੈ :

*ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧੪)*

ਗੁਰੂ ਜੀ ਦੀ ਹਜ਼ੂਰੀ, ਸੰਗਤੀਆਂ ਦੇ ਮਨਾਂ ਅੰਦਰ ਭਰੋਸਾ, ਵਿਸ਼ਵਾਸ, ਸ਼ਰਧਾ-ਆਤਮ ਸਮਰਪਣ, ਨਿਮਰਤਾ ਵਰਗੇ ਗੁਣ ਪੈਦਾ ਕਰਦੀ ਹੈ।

**ਗੁਰਦੁਆਰਾ ਸੰਸਥਾ ਦੀ ਨਿਰੰਤਰਤਾ ਤੇ ਵਿਕਾਸ:**

ਗੁਰਦੁਆਰਾ ਨਾਮ, ਸੰਗਤ ਵਿਚ ਛੇਵੇਂ ਪਾਤਸ਼ਾਹ ਦੇ ਸਮੇਂ ਪ੍ਰਚਲਿਤ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਥਾਪਿਤ ਨਵਾਂ ਧਰਮ (ਨਿਰਮਲ ਪੰਥ) ਨਵਾਂ ਮਿਸ਼ਨ ਸੀ। ਨਵੇਂ ਸ੍ਰੋਤ (Sources) ਸਨ, ਨਵੇਂ ਸਾਧਨ, ਨਵੇਂ ਸਿਧਾਂਤ ਭਾਵ ਨਵੀਂ ਮਰਯਾਦਾ ਦੀ ਚਰਨ ਪਾਹੁਲ, ਪੈਰੀ ਪਾਵਣਾ, ਸਤਿਨਾਮੁ ਮੰਤ੍ਰ ਦ੍ਰਿੜ੍ਹ ਕਰਾਉਣਾ ਆਦਿ ਸਭ ਨਵਾਂ ਸੀ। ਪਰਮਾਤਮਾ ਦੀ ਏਕਤਾ, ਅਖੰਡਤਾ, ਗੁਰੂ ਇੱਕੋ, ਇੱਕੋ ਸ਼ਬਦ (One Guru One Movement) ਇੱਕੋ ਹੀ ਵਿਚਾਰਧਾਰਾ, ਇੱਕੋ ਸੰਗਤ ਤੇ ਇੱਕੋ ਹੀ ਪ੍ਰਕਾਰ ਦਾ ਗੁਰਦੁਆਰਾ ਸਾਹਿਬ (ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਇਸ ਦਾ

ਆਦਰਸ਼ ਮਾਡਲ) ਸੀ:

*ਗੁਰਮੁਖਿ ਧਰਤੀ ਸਾਚੈ ਸਾਜੀ।* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪੧)*

ਇਸ ਨਵੇਂ ਧਰਮ ਦੇ ਪ੍ਰਚਾਰ ਤੇ ਪ੍ਰਸਾਰ ਨੂੰ ਗੁਰੂਆਂ ਨੇ ਆਪੋ-ਆਪਣੇ ਸਮੇਂ ਦੀ ਲੋੜ ਅਨੁਸਾਰ ਯੋਗਦਾਨ ਪਾਇਆ। ਇਸ ਦੀ ਨਿਰੰਤਰਤਾ ਦੇ ਨਾਲ-ਨਾਲ ਇਸਦਾ ਵਿਕਾਸ ਹੋਇਆ।

੧. ਗੁਰੂ ਸਾਹਿਬਾਨ ਦੇ ਕੇਂਦਰਾਂ ਦਾ ਬਦਲਣਾ, ਕਰਤਾਰਪੁਰ ਸਾਹਿਬ, ਖਡੂਰ ਸਾਹਿਬ, ਗੋਇੰਦਵਾਲ ਸਾਹਿਬ, ਚੱਕ ਗੁਰੂ (ਸ੍ਰੀ ਅੰਮ੍ਰਿਤਸਰ) ਆਦਿ, ਗੁਰਮਤਿ ਦਾ ਪ੍ਰਸਾਰ ਕਰਨਾ ਸੀ।

੨. ਗੁਰੂ ਸਾਹਿਬਾਨ ਦੀ ਬਾਣੀ,ਪੰਜ ਗੁਰੂ ਸਾਹਿਬਾਨ ਨਿਰੰਤਰ ਤੇ ਫਿਰ ਨੌਵੇਂ ਗੁਰੂ ਜੀ ਦੀ ਬਾਣੀ, ਗਿਆਰ੍ਹਾਂ ਭੱਟ, ਪੰਦਰ੍ਹਾਂ ਭਗਤ ਸਾਹਿਬਾਨ

੩. ਗੁਰ-ਪਦ ਦੀ ਏਕਤਾ ਤੇ ਨਿਰੰਤਰਤਾ:

*ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੬)*

੪. ਗੁਰੂ ਸਾਹਿਬਾਨ ਦੀ ਸਿੱਖ ਸੰਗਤ ਵਿਚ ਵਾਧਾ, ੨੨ ਮੰਜੀਆਂ, ੫੨ ਪੀਹੜੇ, ਮਸੰਦ ਪ੍ਰਥਾ

੫. ਗੁਰਦੁਆਰਾ ਸਾਹਿਬ ਦੀ ਨਿਤਾਪ੍ਰਤਿ ਮਰਯਾਦਾ-

*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।* *(ਵਾਰ ੧:੩੮)*

ਇਸ ਕਾਰਜ ਨੂੰ ਸਫਲ ਕਰਨ ਲਈ ੨੨ ਮੰਜੀਆਂ, ੫੨ ਪੀਹੜੇ ਅਤੇ ਸੰਗਤ (ਕੇਂਦਰਾਂ) ਦੀ ਸਾਰ ਲੈਣੀ ਜ਼ਰੂਰੀ ਸੀ। ਇਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਲੋਂ ਪੂਰਬੀ ਭਾਰਤ ਦਾ ਕੀਤਾ ਗਿਆ ਦੌਰਾ ਬੜਾ ਮਹੱਤਵਪੂਰਨ ਸੀ, ਜਿੱਥੋਂ ਦੀ ਸੰਗਤ ਗੁਰੂ ਜੀ ਨੂੰ ਉਡੀਕ ਰਹੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤ ਵਰਸ਼ ਤੇ ਨਾਲ ਲੱਗਦੇ ਦੇਸ਼ਾਂ ਅੰਦਰ ਭੀ ਸੰਗਤ (ਗੁਰੂ ਕੇਂਦਰ) ਸਥਾਪਿਤ ਕੀਤੇ। ਨੌਵੇਂ ਪਾਤਸ਼ਾਹ ਜੀ ਨੇ ਇਨ੍ਹਾਂ ਸੰਗਤਾਂ ਦੀ ਸਾਰ ਲਈ ਤੇ ਲੋੜਾਂ ਅਨੁਸਾਰ ਨਵੇਂ-ਕੇਂਦਰ ਵੀ ਕਾਇਮ ਕੀਤੇ। ਕਲਕੱਤੇ ਅੰਦਰ ਜਿੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ, ਉਸ ਨੂੰ ਬੜੀ ਸੰਗਤ, ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਆਏ ਛੋਟੀ ਸੰਗਤ ਦੇ ਨਾਮ ਨਾਲ ਯਾਦ ਕੀਤਾ ਗਿਆ।

**ਗੁਰਦੁਆਰਾ ਸਾਹਿਬ (ਸੰਗਤ) : ਵਿੱਦਿਅਕ ਕੇਂਦਰ ਵਜੋਂ**

ਗੁਰਦੁਆਰਾ ਸਾਹਿਬ ਅੰਦਰ ਸੇਵਾ ਸਿਮਰਨ ਦੀ ਨਿੱਤ-ਮਰਯਾਦਾ ਤੋਂ ਇਲਾਵਾ ਗੁਰਮੁਖੀ (ਭਾਸ਼ਾ ਦਾ) ਪਾਠ ਵੀ ਸਿਖਾਇਆ ਜਾਂਦਾ ਸੀ। ਉਦਾਸੀ ਡੇਰਿਆਂ ਦੀ ਵਸੀਅਤ (Succession dead) ਵੀ ਗੁਰਮੁਖੀ ਵਿਚ ਲਿਖੀ ਜਾਂਦੀ ਸੀ। ਪੜ੍ਹਨ, ਪੜ੍ਹਾਉਣ ਤੋਂ ਇਲਾਵਾ ਲਿਖਣ-ਲਿਖਵਾਉਣ ਦੇ ਕਾਰਜ ਵੀ ਸ਼ੁਰੂ ਹੋ ਗਏ। ਗੁਰੂ ਦੇ ਸਮੇਂ ਸਿੱਖਾਂ ਨੂੰ ਪਹਿਲਾਂ ਗੁਰਬਾਣੀ ਮੌਖਿਕ (ਜ਼ਬਾਨੀ) ਯਾਦ ਕਰਵਾਈ ਜਾਂਦੀ, ਫਿਰ

ਪੜ੍ਹਾਈ ਜਾਂਦੀ ਅਤੇ ਬਾਅਦ ਵਿਚ ਲਿਖਣ ਦੀ ਸੇਵਾ ਮੁਫ਼ਤ ਕਰਵਾਈ ਜਾਂਦੀ ਸੀ। ਭਾਈ ਗੁਰਦਾਸ ਜੀ ਨੇ ਵਿੱਦਿਆ ਦਾਨ ਦਾ ਮਹਾਤਮ ਮਹਾਨ ਦਰਸਾਇਆ ਹੈ:

*ਜੈਸੇ ਸਤ ਮੰਦਰ ਕੰਚਨ ਦੇ ਉਸਾਰ ਦੀਨੇ*
*ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ॥ (ਕਬਿਤ ਸਵੈਯੇ, ਨੰ. ੬੭੩)*

ਪਿਆਰਾ ਸਿੰਘ ਪਦਮ ਨੇ ਪੰਜਾਬੀ ਯੂਨੀਵਰਸਿਟੀ ਵੱਲੋਂ ੧੯੯੩ ਈ. ਵਿਚ ਕਰਵਾਏ ਇੱਕ ਸੈਮੀਨਾਰ ਵਿਚ ਕਿਹਾ ਸੀ ਕਿ ਗੁਰੂ ਸਾਹਿਬਾਨ ਨੇ ਪੰਜਾਬ ਦੀ ਬੋਲੀ ਤੇ ਲਿਖਤ ਵਿੱਦਿਆ ਨੂੰ ਮੁੜ ਸੁਰਜੀਤ ਕੀਤਾ। ਕਰਤਾਰਪੁਰ, ਮਨਸੁਖ, ਭਗੀਰਥ, ਪੈੜਾ ਮੋਖਾ ਹੱਸੂ ਲੁਹਾਰ, ਸੀਹਾ ਛੀਂਬਾ, ਸੈਦੋ ਘੇਓ ਸਮੇਤ ਕਈ ਸਿੱਖ ਬਾਣੀ ਦੇ ਗੁਟਕੇ ਆਦਿ ਮੁਫ਼ਤ ਵੰਡਣ ਲਈ ਲਿਖਦੇ ਸਨ। ਪਦਮ ਜੀ ਨੇ ੧੦੦੦ ਹੱਥ-ਲਿਖਤ ਬੀੜਾਂ ਦਾ ਜ਼ਿਕਰ ਭੀ ਕੀਤਾ ਹੈ। ਹੱਥ ਲਿਖਤ ਗੁਰਬਾਣੀ ਦਾ ਕੰਮ ਡੇਰਿਆ ਅੰਦਰ ਹੀ ਹੁੰਦਾ ਸੀ। ਗੁਰਦੁਆਰਾ ਸਾਹਿਬਾਨ ਦੀ ਇਹ ਸੇਵਾ ਮਹਾਨ ਸੀ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਜੀ ਦਾ ਕਰਤਾਰਪੁਰ ਵਿਖੇ ਪੱਕਾ ਟਿਕਾਣਾ ਕਰਨ ਤੋਂ ਪਹਿਲਾਂ ਵੀ ਭਾਰਤ ਵਰਸ਼ ਅੰਦਰ ਖਾਸ ਕਰਕੇ ਸੰਗਤ (ਨਾਨਕਪੰਥੀਆਂ ਦੇ ਕੇਂਦਰਾਂ ਵਿਖੇ ਗੁਰਮੁਖੀ ਪੜ੍ਹਨ, ਲਿਖਣ ਤੇ ਗੁਰਬਾਣੀ ਲਿਖਣ ਦਾ ਕਾਰਜ ਸ਼ੁਰੂ ਹੋ ਚੁੱਕਾ ਸੀ।) ਸੰਗਤ ਵਿਖੇ ਐਸਾ ਪੁੰਨ ਕਾਰਜ ਕਰਨਾ ਗੁਰੂ ਦੀ ਖੁਸ਼ੀ ਪ੍ਰਾਪਤ ਕਰਨਾ ਹੁੰਦਾ ਸੀ।

ਪਟਨਾ ਸਾਹਿਬ ਵਿਖੇ ਅੱਜ ਵੀ ੭੦-੮੦ ਹੱਥ-ਲਿਖਤ ਬੀੜਾਂ ਚੌਥੀ ਮੰਜ਼ਲ ਵਿਖੇ ਵੇਖਣ ਨੂੰ ਮਿਲਦੀਆਂ ਹਨ। ਇਕ ਹੋਰ ਇਤਿਹਾਸਿਕ ਸਬੂਤ ਇੱਥੇ ਵਰਣਨਯੋਗ ਹੈ ਜੋ Early European Accounts of the Sikhs (p. 71) 'ਤੇ ਵਰਣਨ ਹੈ, ਚਾਰਲਿਸ ਵਿਲਕਿਨਜ਼ ਈਸਟ ਇੰਡੀਆ ਕੰਪਨੀ ਵਿਖੇ ਕਲਕੱਤੇ ਨੌਕਰ ਹੋਇਆ। ੧੯੮੧ ਵਿਚ ਕਲਕੱਤਾ ਤੋਂ ਬਨਾਰਸ ਦੇ ਸਫਰ ਸਮੇਂ ਇਕ ਸਿੱਖ ਨਾਲ ਪਟਨਾ ਸਾਹਿਬ ਗੁਰਦੁਆਰਾ ਸਾਹਿਬ ਗਿਆ ਤਾਂ ਕੀ ਦੇਖਿਆ ਕਿ ਗੁਰਦੁਆਰਾ ਸਾਹਿਬਾਨ ਦਾ ਗ੍ਰੰਥੀ ਸਿੱਖਾਂ ਨੂੰ ਗੁਰਮੁਖੀ ਪੜ੍ਹਾ ਰਿਹਾ ਸੀ। ਅੰਗਰੇਜ਼ ਵਿਦਵਾਨ ਨੇ ਪਟਨਾ ਸਾਹਿਬ ਨੂੰ 'ਸਿੱਖਾਂ ਦਾ ਕਾਲਜ' ਆਖਿਆ।

ਇਸ ਸੰਬੰਧ ਵਿਚ ਇੱਕ ਹੋਰ ਇਤਿਹਾਸਿਕ ਵਰਣਨ ਕਰਨਾ ਜ਼ਰੂਰੀ ਹੈ। ਗੁਰਦੁਆਰਾ ਸਾਹਿਬਾਨ ਤੇ ਤਖਤਾਂ ਵਿਖੇ ੧੭ਵੀਂ-੧੮ਵੀਂ ਸਦੀ ਅੰਦਰ ਗੁਰਮੁਖੀ ਗੁਰਬਾਣੀ ਦਾ ਪਾਠ-ਪਠਨ (ਸੰਥਿਆ) ਦੇਣ ਦੀ ਵਿਵਸਥਾ ਇੱਕ ਖਾਸ ਤੇ ਮਹੱਤਵਪੂਰਨ ਕਾਰਜ ਦੇਖਣ ਨੂੰ ਮਿਲਦਾ ਹੈ। ਇਸ ਸੰਬੰਧ ਵਿਚ ਇੱਥੇ ਪਟਨਾ ਸਾਹਿਬ ਦਾ ਵਿਸ਼ੇਸ਼ ਵਰਣਨ ਕੀਤਾ ਜਾ ਰਿਹਾ ਹੈ।

ਭਾਈ ਸੁੱਖਾ ਸਿੰਘ (੧੭੬੮-੧੮੩੮) ਕਰਤਾ 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਪੰਜਾਬ ਦਾ ਰਹਿਣ ਵਾਲਾ ਸੀ, ਜਿਸ ਨੇ ਪਟਨਾ ਸਾਹਿਬ ਦੇ ਦਰਸ਼ਨ ਨੂੰ ਜਾਣ ਦਾ ਸੰਕਲਪ ਕੀਤਾ। ਕਈ ਪ੍ਰਕਾਰ ਦੀਆਂ ਮੁਸ਼ਕਲਾਂ ਉਪਰੰਤ ਪਟਨਾ ਸਾਹਿਬ ਪਹੁੰਚਿਆ ਤਾਂ ਪਤਾ ਲੱਗਾ ਕਿ ਇਸ ਪਵਿੱਤਰ ਸਥਾਨ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਥਿਆ

(Study under Guidance) ਕਰਵਾਈ ਜਾਂਦੀ ਹੈ। ਸੰਥਿਆ ਸ਼ੁਰੂ ਕੀਤੀ ਇੱਥੇ ਗਿਆਰ੍ਹਾਂ ਮਹੀਨੇ ਰਹੇ। ਵਾਪਸੀ ਤੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਗ੍ਰੰਥੀ ਸਾਹਿਬ ਦੀ ਸੇਵਾ ਅਰੰਭ ਕੀਤੀ। ਇਸ ਸਾਰੀ ਸਾਖੀ ਦਾ ਵਰਣਨ, 'ਗੁਰ ਬਿਲਾਸ ਪਾਤਸ਼ਾਹੀ ਦਸਵੀਂ' ਦੇ ਮੁਖਬੰਦ ਵਿਚ ਦਰਜ ਹੈ। ਇਸ ਤੋਂ ਸਪੱਸ਼ਟ ਹੈ ਕਿ ਪੰਜਾਬ ਤੋਂ ਦੂਰ, ਪੂਰਬ ਪਟਨਾ ਵਿਖੇ ਵੀ ਗੁਰਮੁਖੀ-ਗੁਰਬਾਣੀ ਦਾ ਪਾਠ ਸਿਖਾਉਣ ਦਾ ਪ੍ਰਬੰਧ ਸੀ।

ਇਸੇ ਤਰ੍ਹਾਂ-ਪਟਨਾ ਸਾਹਿਬ ਦੇ ਮਹੰਤ ਬਾਬਾ ਸੁਮੇਰ ਸਿੰਘ (੧੯੮੨-੧੯੦੩) ਭੱਲਾ ਖਾਨਦਾਨ ਵਿੱਚੋਂ ਸਨ। ਉਨਾਂ ਦੇ ਵੱਡੇ ਵਡੇਰੇ ਪੰਜਾਬ ਤੋਂ ਉਠ ਕੇ ਕਾਰੋਬਾਰ ਦੇ ਸਬੰਧ ਵਿਚ ਆਜ਼ਮਗੜ (ਯੂ. ਪੀ.) ਚਲੇ ਗਏ ਸਨ। ਬਾਬਾ ਸੁਮੇਰ ਸਿੰਘ ਸਮਕਾਲੀ ਸਾਰੀਆਂ ਪ੍ਰਚਲਿਤ ਭਾਸ਼ਾਵਾਂ ਦੇ ਵਿਦਵਾਨ ਸਨ, ਭਾਵ ਹਿੰਦੀ, ਸੰਸਕ੍ਰਿਤ, ਬ੍ਰਿਜ ਤੇ ਪੰਜਾਬੀ ਆਦਿ ਦੇ ਗਿਆਤਾ ਸਨ। ਆਪ ਦੀਆਂ ੧੪ ਪੁਸਤਕਾਂ ਤਾਂ ਮਿਲਦੀਆਂ ਹਨ, ਸੂਚੀ ੪੨ ਰਚਨਾਵਾਂ ਦੀ ਹੈ। ਕਹਿਣ ਤੋਂ ਭਾਵ ਅਠਾਰ੍ਹਵੀਂ ਸਦੀ ਅੰਦਰ, ਗੁਰਦੁਆਰਾ ਸਾਹਿਬ ਧਾਰਮਿਕ ਉੱਚ ਵਿੱਦਿਆ ਦੇ ਕੇਂਦਰ ਸਨ। ਮਹੰਤ ਵੀ ਵਿਦਵਾਨ ਸਨ। ਅੱਜ ਵੀ ਇਸ ਪ੍ਰਕਾਰ ਦੇ ਪ੍ਰਬੰਧ ਤੇ ਪ੍ਰਬੰਧਕਾਂ ਦੀ ਗੁਰਦੁਆਰਾ ਪ੍ਰਬੰਧ ਨੂੰ ਲੋੜ ਹੈ। ਤਖਤਾਂ ਦੇ ਜਥੇਦਾਰ, ਸਮੇਂ ਦੀਆਂ ਸਾਰੀਆਂ ਭਾਸ਼ਾਵਾਂ ਦੇ ਗਿਆਤਾ ਹੋਣੇ ਚਾਹੀਦੇ ਹਨ। ਤਦ ਹੀ ਗੁਰਮਤਿ ਵਿੱਦਿਆ ਦਾ ਮਿਆਰ-ਰਾਸ਼ਟਰੀ ਤੇ ਅੰਤਰ ਰਾਸ਼ਟਰੀ ਪੱਧਰ 'ਤੇ ਪ੍ਰਮਾਣਿਤ ਕੀਤਾ ਜਾ ਸਕਦਾ ਹੈ।

ਗੁਰਬਾਣੀ ਅਤੇ ਸਿੱਖ ਇਤਿਹਾਸ ਅੰਦਰ ਗੁਰਦੁਆਰਾ ਸਾਹਿਬ ਦਾ ਬਾਹਰੀ ਰੂਪ ਅਤੇ ਅੰਤਰੀਵੀ ਭਾਵ (ਅਨੁਭਵੀ ਰੂਪ) ਦਾ ਵਰਣਨ ਭੀ ਮਿਲਦਾ ਹੈ। ਬਾਹਰੀ ਗੁਰਦੁਆਰਾ ਸਾਹਿਬ ਦਾ ਸਬੰਧ ਇਤਿਹਾਸਕਤਾ ਨਾਲ ਹੈ ਜਦਕਿ ਮਨੁੱਖ ਦਾ ਸਰੀਰ ਹਰਿਮੰਦਰ (ਪਰਮਾਤਮਾ ਦਾ ਨਿਵਾਸ ਸਥਾਨ) ਮੰਨਿਆ ਹੈ। ਇਹ ਇਕ ਅੰਤਰੀਵੀਂ ਗੁਰਦੁਆਰਾ ਸਾਹਿਬ ਦਾ ਪ੍ਰਤੀਕ ਹੈ। ਦੋਨਾਂ ਦਾ ਕਾਰਜ ਮਨੁੱਖਾ ਜਨਮ ਦੀ ਮੁਕਤੀ ਨਾਲ ਹੈ। ਗੁਰਮਤਿ ਨੇ ਮਨੁੱਖ ਦੀ ਸਰਬ ਸ੍ਰੇਸ਼ਟਤਾ ਦਾ ਵਰਣਨ ਹੀ ਨਹੀਂ ਕੀਤਾ ਸਗੋਂ ਇਹ ਖਿਆਲ ਸਥਾਪਿਤ ਵੀ ਕੀਤਾ ਹੈ:

*-ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੨)*

*-ਆਤਮਾ ਪਰਾਤਮਾ ਏਕੋ ਕਰੈ ॥ ਅੰਤਰ ਕੀ ਦੁਬਿਧਾ ਅੰਤਰਿ ਮਰੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੬੧)*

*-ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੯)*

*-ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੯)*

ਬਾਹਰ ਸਥਾਪਿਤ ਗੁਰਦੁਆਰਾ ਸਾਹਿਬ ਦੇ ਉਪਦੇਸ਼ ਤੇ ਆਦੇਸ਼ ਦੁਆਰਾ ਮਨੁੱਖ

ਦੇ ਅੰਦਰਲੇ (Insights) ਹਰਿਮੰਦਰ ਦੀ ਸੋਝੀ ਤੇ ਅਧਿਆਤਮਿਕ ਵਿਕਾਸ ਨਾਲ ਸੰਬੰਧਿਤ ਹੈ। ਬ੍ਰਹਿਮੰਡ, ਪੰਜ ਤੱਤਾਂ (ਪਉਣ, ਪਾਣੀ, ਅਗਨੀ, ਧਰਤੀ, ਅਕਾਸ਼) ਨਾਲ ਸਾਜਿਆ ਗਿਆ ਹੈ। ਮਨੁੱਖੀ ਸਰੀਰ ਛੋਟਾ ਖੰਡ ਵੀ ਇਨ੍ਹਾਂ ਹੀ ਪੰਜ ਤੱਤਾਂ ਦਾ ਸਮੂਹ ਹੈ। ਗੁਰਮਤਿ ਕਥਨ ਹੈ:

*-ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੪੧)*

*-ਹਰਿ ਆਪੇ ਪੰਚ ਤਤੁ ਬਿਸਥਾਰਾ ਵਿਚਿ ਧਾਤੂ ਪੰਚ ਆਪਿ ਪਾਵੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੦)*

*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦)*

ਮਨੁੱਖੀ ਸਰੀਰ ਅੰਦਰ-ਆਤਮ ਤੱਤ, ਮਾਇਆ ਦੇ ਪੰਜ ਵਿਕਾਰਾਂ ਦੀ ਮੈਲ ਕਾਰਨ ਮੈਲਾ ਹੋ ਚੁੱਕਾ ਹੈ। ਗੁਰਦੁਆਰਾ ਸਾਹਿਬ ਦੇ ਉਪਦੇਸ਼ ਨਾਲ ਹੀ ਸਾਫ ਹੋ ਸਕਦਾ ਹੈ। ਗੁਰਦੁਆਰਾ ਸਾਹਿਬ ਦੀ ਸੰਗਤ ਰਾਹੀਂ ਮਨੁੱਖੀ ਜੀਵਨ ਦਾ ਕਲਿਆਣ ਸੰਭਵ ਹੈ :

*ਸਤਿਸੰਗਤ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧੬)*

*ਸੋ ਸਤਿਸੰਗਤ ਜਾਨੀਐ ਜਹਾ ਵਿਵੇਕ ਵਿਚਾਰ॥ (ਕਵਿ ਸੈਨਾਪਤਿ, ਗੁਰੁਸੋਭਾ)*

**ਗੁਰਦੁਆਰਾ ਪ੍ਰਬੰਧ**

ਗੁਰਦੁਆਰਾ ਪ੍ਰਬੰਧ, ਨਿਸ਼ਕਾਮ ਭਾਵ ਨਾਲ ਕਰਨਾ ਚਾਹੀਦਾ ਹੈ। 'ਮਹਾਨ ਕੋਸ਼' ਰਚਿਤ ਭਾਈ ਕਾਨ੍ਹ ਸਿੰਘ ਨਾਭਾ ਨੇ ਇਸ ਦਾ ਨਮੂਨਾ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਮੰਨਿਆ ਹੈ। ਇਸ ਤੋਂ ਇਲਾਵਾ ਗੁਰਦੁਆਰਾ ਸਾਹਿਬ ਦੇ ਬੁਨਿਆਦੀ ਤੱਤਾਂ ਦਾ ਵਰਣਨ ਵਿਦਵਾਨਾਂ ਨੇ ਕੀਤਾ ਹੈ। ਇਸ ਦੇ ਨਾਲ ਹੀ ਕੁਝ ਬੁਨਿਆਦੀ ਸ਼ਰਤਾਂ ਗੁਰਦੁਆਰੇ ਪ੍ਰਬੰਧ ਬਾਰੇ ਵਰਣਨ ਕਰਨੀਆਂ ਜ਼ਰੂਰੀ ਹਨ:

੧. ਗੁਰਦੁਆਰਾ ਸਾਹਿਬ ਨਾਲ ਸੰਬੰਧਿਤ ਸਾਰੀ ਜਾਇਦਾਦ 'ਸ੍ਰੀ ਗੁਰੂ ਗ੍ਰੰਥ ਸਾਹਿਬ' ਜੀ ਦੇ ਨਾਂ ਹੋਣੀ ਜ਼ਰੂਰੀ ਹੈ। ਇਹ ਗੁਰਦੁਆਰਾ ਪ੍ਰਬੰਧ ਦਾ ਮਹੱਤਵਪੂਰਨ ਨੁਕਤਾ ਹੈ।

੨. ਗੁਰਦੁਆਰਾ ਸਾਹਿਬ ਕੈਂਪਸ ਅੰਦਰ ਕੇਸਰੀ ਨਿਸ਼ਾਨ ਸਾਹਿਬ ਦਾ ਝੂਲਣਾ ਜ਼ਰੂਰੀ ਹੈ।

੩. ਗੁਰਦੁਆਰਾ ਸਾਹਿਬ ਵਿਖੇ ਨਿਤਾਪ੍ਰਤਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ।

੪. ਹਰ ਪ੍ਰਕਾਰ ਦੀ ਦਿੱਤੀ ਭੇਟਾ ਦਾ ਹਿਸਾਬ ਰੱਖਿਆ ਜਾਵੇ।

੫. ਗੁਰਮਤਿ ਵਿੱਦਿਆ ਦੇ ਪਾਠ-ਪਠਨ ਦਾ ਪ੍ਰਬੰਧ ਹੋਵੇ। ਪਹਿਲਾਂ ਪਹਿਲਾਂ ਗੁਰਦੁਆਰਾ ਸਾਹਿਬ ਦਾ ਗ੍ਰੰਥੀ ਸਿੰਘ, ਇਹ ਸੇਵਾ ਨਿਭਾਉਂਦਾ ਹੁੰਦਾ ਸੀ। ਮੁਗ਼ਲ ਰਾਜ ਦੇ ਸਮੇਂ ਗੁਰਮੁਖੀ ਦਾ ਪਾਠ ਪਠਨ ਧਰਮਸਾਲਾਵਾਂ, ਗੁਰਦੁਆਰਾ ਸਾਹਿਬ, ਸੰਪਰਦਾਈ

ਡੇਰਿਆਂ ਅੰਦਰ ਹੋਣ ਲੱਗੇ।

੬. ਗੁਰੂ ਸਾਹਿਬਾਨ ਦੇ ਦਿਹਾੜੇ ਤੇ ਇਤਿਹਾਸਿਕ ਗੁਰਪੁਰਬ ਮਨਾਏ ਜਾਣ।

ਪਹਿਲਾਂ ਗੁਰਦੁਆਰਾ ਸਾਹਿਬ ਅੰਦਰ ਮੁਫ਼ਤ ਸੇਵਾ ਕੀਤੀ ਜਾਂਦੀ ਸੀ। ਕੋਈ ਇੱਕ ਜਾਂ ਦੋ ਸਿੱਖ ਹੀ ਪੱਕੇ ਸੇਵਾਦਾਰ ਦੇ ਤੌਰ 'ਤੇ ਰੱਖੇ ਜਾਂਦੇ ਸਨ। ਮੰਜੀਦਾਰ ਜਦੋਂ ਸਿੱਖਾਂ ਦੀ ਕਾਰ ਭੇਟਾ ਲੈ ਕੇ ਸ੍ਰੀ ਗੁਰੂ ਅਮਰਦਾਸ ਜੀ ਪਾਸ ਆਉਂਦੇ ਸਨ ਤਾਂ ਗੁਰੂ ਜੀ ਮੰਜੀਦਾਰ ਦਾ ਖਰਚਾ ਪੁੱਛ ਕੇ ਉਸ ਨੂੰ ਖਾਣ-ਪੀਣ ਆਦਿ ਦਾ ਖਰਚਾ ਵੀ ਦੇ ਦਿੰਦੇ ਸਨ। ਭਾਵ ਮੰਜੀਦਾਰ ਬੜੇ ਇਮਾਨਦਾਰ ਹੁੰਦੇ ਸਨ। ਰਹਿਤਨਾਮਿਆਂ ਅੰਦਰ ਵੀ ਜ਼ਿਕਰ ਹੈ ਕਿ ਗੁਰਦੁਆਰਾ ਸਾਹਿਬ ਦਾ ਟਹਿਲੀਆ ਲਾਲਚੀ ਨਾ ਹੋਵੇ।

**ਗੁਰਦੁਆਰਾ ਸਾਹਿਬ: ਵਿੱਦਿਆ ਕੇਂਦਰ**

ਗੁਰਦੁਆਰਾ ਸਾਹਿਬ ਦਾ ਮੂਲ ਮਨੋਰਥ ਭਾਵੇਂ ਧਰਮੀ-ਜੀਵਨ ਨਾਲ ਸੰਬੰਧਿਤ ਪਹਿਲੂਆਂ ਵਾਲੇ ਕਾਰਜਾਂ ਨਾਲ ਹੈ। ਇਸ ਅੰਦਰ ਸਭ ਤੋਂ ਪਹਿਲਾਂ ਅਧਿਆਤਮਿਕਤਾ ਆਉਂਦੀ ਹੈ। ਪ੍ਰੰਤੂ ਇੱਥੇ ਵਿੱਦਿਆ ਤੋਂ ਭਾਵ ਧਾਰਮਿਕ ਵਿੱਦਿਆ ਤਥਾ ਗਿਆਨ ਦਾ ਵਿਕਾਸ ਹੈ। ਸਿੱਖ ਧਰਮ ਇੱਕ ਜਿਊਂਦਾ-ਜਾਗਦਾ ਧਰਮ ਹੈ ਭਾਵੇਂ ਇਸਦੀ ਉਮਰ ਸੰਸਾਰ ਦੇ ਸਾਰੇ ਧਰਮਾਂ ਤੋਂ ਘੱਟ ਹੀ ਹੈ। ਲੱਗਭਗ ੫੫੦ ਸਾਲ ਤੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ (ਜਨਮ) ਨਾਲ ਇਸਦਾ ਮੁੱਢ ਮੰਨਿਆ ਜਾਂਦਾ ਹੈ ਪ੍ਰੰਤੂ ਇਹ ਧਰਮ ਸੰਸਾਰ ਦੇ ਸਾਰੇ ਧਰਮਾਂ ਅੰਦਰ ਮਾਨਵਤਾ ਦਾ ਧਰਮ (Religion of Mankind) ਮੰਨਿਆ ਜਾਂਦਾ ਹੈ। ਇਸ ਦੇ ਮੁਢਲੇ ਅਸੂਲ, ਇਨਾਂ ਸਾਰੇ ਪਹਿਲੂਆਂ ਨਾਲ ਜੁੜੇ ਹੋਏ ਹਨ। ਸਾਰੀ ਮਾਨਵਤਾ ਅੰਦਰ ਇਸਦੀ ਸਾਂਝੀਵਾਲਤਾ, ਸਹਿਣਸ਼ੀਲਤਾ ਤੇ ਰੱਬੀ ਪਿਆਰ ਦ੍ਰਿੜ੍ਹ ਹੋਣਾ ਚਾਹੀਦਾ ਹੈ।

ਇੱਕ ਰੱਬ, ਇੱਕ ਮਾਨਵ ਤੇ ਇੱਕ ਪ੍ਰਕਾਰ ਦੀ ਮਾਨਵਤਾ, ਪੂਜਾ ਪਾਠ ਤੇ ਇੱਕੋ ਹੀ ਪੂਜਾ ਸਥਾਨ ਗੁਰਦੁਆਰਾ ਸਾਹਿਬ, ਸੰਗਤ, ਧਰਮਸਾਲ, ਪੱਛਮੀ ਦੇਸ਼ਾਂ ਅੰਦਰ Sikh Temple ਆਦਿ ਦੇ ਨਾਵਾਂ ਨਾਲ ਪ੍ਰਚਲਿਤ ਹੈ। ਸਿੱਖ ਧਰਮ ਦੇ ਜਨਮ ਸਮੇਂ ਮੁਗਲਾਂ ਦਾ ਰਾਜ ਸੀ। ਉਰਦੂ-ਫ਼ਾਰਸੀ ਸਰਕਾਰੀ ਭਾਸ਼ਾ ਪ੍ਰਚਲਿਤ ਸੀ। ਸੰਸਕ੍ਰਿਤ ਵੈਦਕ ਭਾਸ਼ਾ ਸ਼ੂਦਰਾਂ ਵਾਸਤੇ ਪੜ੍ਹਨੀ, ਲਿਖਣੀ, ਬੋਲਣੀ ਵਿਵਰਜਿਤ ਸੀ। ਆਮ ਸਧਾਰਨ ਲੋਕਾਂ ਲਈ ਇਸਦਾ ਪਾਠ-ਪਠਨ ਮੁਸ਼ਕਲ ਵੀ ਸੀ। ਗੁਰੂ ਸਾਹਿਬਾਨ ਨੇ ਸਿੱਖ ਧਰਮ ਦਾ ਪ੍ਰਚਾਰ-ਪ੍ਰਸਾਰ, ਆਮ ਬੋਲਚਾਲ ਦੀ ਭਾਸ਼ਾ ਅੰਦਰ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮਕਾਲੀ ਭਾਰਤ ਵਾਸੀਆਂ ਨੂੰ ਸਰਕਾਰੀ ਪ੍ਰਭਾਵ ਅਧੀਨ ਆਪਣੀ ਮਾਤਭਾਸ਼ਾ ਦੇ ਤਿਆਗ ਨੂੰ ਗ਼ੁਲਾਮੀ ਦੀ ਨਿਸ਼ਾਨੀ ਦੱਸਿਆ ਹੈ:

*-ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੧)*

*-ਅੰਤਰ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੧)*

ਗਿਆਨ ਪ੍ਰਾਪਤੀ ਲਈ ਕਿਸੇ ਵੀ ਭਾਸ਼ਾ ਦਾ ਅਧਿਐਨ ਕਰਨਾ ਵਿਵਰਜਿਤ ਨਹੀਂ ਹੈ ਪ੍ਰੰਤੂ ਗੁਰ ਭਾਸ਼ਾ ਦੀ ਆਪਣੀ ਹੀ ਵਡਿਆਈ ਹੈ:

*ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੧)*

ਧਾਰਮਿਕ ਵਿੱਦਿਆ ਬੁਨਿਆਦੀ ਵਿੱਦਿਆ ਹੈ ਜਿਸ ਨੂੰ ਗੁਰਮਤਿ ਨੇ ਪ੍ਰਾਥਮਿਕਤਾ ਦਿੱਤੀ ਹੈ। ਕਥਨ ਹੈ:

*ਗੁਰ ਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੨੯)*

ਗੁਰਮਤਿ ਵਿੱਦਿਆ ਦੇ ਪੰਜ ਆਦਰਸ਼ ਮੰਨੇ ਹਨ, ਜਿਸਦਾ ਜ਼ਿਕਰ ਇਸ ਤਰ੍ਹਾਂ ਹੈ:

*ਖੇਮ ਸਾਂਤਿ ਰਿਧਿ ਨਵ ਨਿਧਿ ॥ ਬੁਧਿ ਗਿਆਨੁ ਸਰਬ ਤਹ ਸਿਧਿ ॥*
*ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥ ਗਿਆਨੁ ਸ੍ਰੇਸਟ ਊਤਮ ਇਸਨਾਨੁ ॥. . .*
*ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥ ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੫)*

ਗੁਰਮਤਿ ਵਿੱਦਿਆ ਅੰਦਰ ਪਰਉਪਕਾਰ ਦੀ ਭਾਵਨਾ ਨੂੰ ਮੁੱਖ ਰੱਖਿਆ ਜਾਂਦਾ ਹੈ। ਗੁਰਦੁਆਰਾ ਸਾਹਿਬ ਅੰਦਰ, ਗੁਰਮੁਖੀ ਪੜ੍ਹਾਉਣ ਦੀ ਕਦੀ ਵੀ ਕੋਈ ਫੀਸ ਨਹੀਂ ਹੈ।

ਗੁਰਮਤਿ ਵਿੱਦਿਆ ਦੀ ਸਿਖਲਾਈ ਅੰਦਰ 'ਅੱਖਰ' ਦਾ ਬੜਾ ਮਹੱਤਵ ਹੈ। ਗੁਰਮਤਿ ਗਿਆਨ ਅੱਖਰ ਦੇ ਬਾਹਰੀ, ਸ਼ਬਦੀ ਅਰਥਾਂ ਤਕ ਸੀਮਤ ਨਹੀਂ, ਅੱਖਰ (ਨ-ਖਰਨ ਵਾਲਾ) ਹੈ। ਇਹ ਅੱਖਰ ਮਨੁੱਖੀ ਮਨ ਦੀ ਅਨੁਭਵਤਾ ਦੀਆਂ ਆਂਤਰਿਕ ਸ਼ਕਤੀਆਂ (Intutions) ਨੂੰ ਵਿਕਸਿਤ ਕਰਦਾ ਹੈ। ਗੁਰਮਤਿ ਵਿੱਦਿਆ ਨੇ ਅੱਖਰ ਦੇ ਅੰਤਰੀਵੀ ਗਿਆਨ 'ਤੇ ਜ਼ੋਰ ਦਿੱਤਾ ਹੈ। ਅੱਖਰ ਦਾ ਗਿਆਨ, ਬੁਧ ਵਿਵੇਕ (Wisdom) ਤੱਤ ਦੀ ਸੋਝੀ ਕਰਾਉਂਦਾ ਹੈ।

*-ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪)*

*-ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੪)*

*-. . .ਪੜਿ ਅਖਰੁ ਏਹੋ ਬੁਝੀਐ ॥ ਮੂਰਖੈ ਨਾਲ ਨ ਲੁਝੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

*-ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦)*

*-ਆਸਤਿ ਨਾਸਤਿ ਏਕੋ ਨਾਉ ॥ ਕਉਣੁ ਸੁ ਅਖਰੁ ਜਿਤੁ ਰਹੈ ਹਿਆਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੩)*

ਅੱਖਰ ਗਿਆਨ ਤੋਂ ਬਿਨਾਂ, ਗਿਆਨੀ ਹੋਣ ਦਾ ਦਾਅਵਾ ਕਰਨਾ ਫਜ਼ੂਲ ਹੈ। ਐਸੇ ਲੋਕ-ਮੂਰਖ, ਖੋਤੇ ਨਿਆਈਂ ਅਕਲ-ਵਿਹੂਣੇ ਹਨ, ਜਿਹੜੇ ਵਿੱਦਿਆ ਤਥਾ ਵਿਦਵਾਨ ਹੋਣ ਦਾ ਦਾਅਵਾ ਤੇ ਹੰਕਾਰ ਕਰਦੇ ਹਨ। ਗੁਰਬਾਣੀ ਨੇ ਇਸ ਤੱਥ ਨੂੰ ਸਪੱਸ਼ਟ ਕੀਤਾ ਹੈ:

*-ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥*
*ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥*
*ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੬)*

*ਪੜਿ ਪੜਿ ਪੰਡਿਤ ਮੋਨੀ ਥਕੇ ਦੇਸੰਤਰ ਭਵਿ ਥਕੇ ਭੇਖਧਾਰੀ॥. . .*
*ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ॥. . .*
*ਨਾਨਕ ਪੜਣਾ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੪੬)*

ਗੁਰਮਤਿ ਵਿੱਦਿਆ ਅੰਦਰ ਉਸਾਰੂ ਸੰਵਾਦ ਤਾਂ ਹੋ ਸਕਦਾ ਹੈ, ਵਿਵਾਦ ਨੂੰ ਕੋਈ ਥਾਂ ਨਹੀਂ। ਵਿੱਦਿਆ ਪ੍ਰਾਪਤ ਕਰਨ ਸਮੇਂ ਸਿਖਿਆਰਥੀ ਵਾਦ-ਵਿਵਾਦ ਵਿਚ ਨਾ ਪਵੇ:

*ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥*
*ਭੀਤਰਿ ਹੋਦੀ ਵਸਤੁ ਨ ਜਾਣੈ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੨)*

ਗੁਰਬਾਣੀ ਅੰਦਰ-ਵਿੱਦਿਆ ਦਾ ਕੇਵਲ ਸਿੱਖਣਾ ਤੇ ਪੜ੍ਹਨਾ ਨਹੀਂ, ਬੁੱਝਣਾ ਤੇ ਜਾਣਨਾ, ਅਮਲ ਕਰਨਾ ਜ਼ਰੂਰੀ ਹੈ। ਗੁਰਮਤਿ ਨੇ ਇਸ ਪ੍ਰਕਾਰ ਦੀ ਵਿੱਦਿਆ ਨੂੰ ਪ੍ਰਮਾਣਿਕਤਾ ਨਹੀਂ ਦਿੱਤੀ, ਜਿਸ ਦੁਆਰਾ ਹੰਕਾਰ ਦਾ ਪ੍ਰਗਟਾਵਾ ਹੁੰਦਾ ਹੈ:

*-ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥*
*ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੭)*

*-ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੬)*

*-ਪੜਿਆ ਮੂਰਖ ਆਖੀਐ ਜਿਸੁ ਲਬ ਲੋਭ ਅਹੰਕਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੦)*

ਗੁਰਮਤਿ ਵਿੱਦਿਆ ਅੰਦਰ ਪਰਉਪਕਾਰ ਦੀ ਭਾਵਨਾ ਹਿੱਤ ਪ੍ਰਚਾਰ ਦੇ ਪ੍ਰਸਾਰ ਕੀਤਾ ਗਿਆ ਹੈ। ਜਿਸ ਵਕਤ, ਪ੍ਰੈੱਸ ਦੀ ਸੁਵਿਧਾ ਨਹੀਂ ਸੀ, ਗੁਰਸਿੱਖ ਹੱਥੀਂ ਗੁਰਬਾਣੀ, ਪੋਥੀਆਂ, ਗੁਟਕੇ ਲਿਖਦੇ ਤੇ ਮੁਫਤ (ਭੇਟਾ ਰਹਿਤ) ਵੰਡਦੇ ਸਨ। ਕੀਰਤਨ-ਕਥਾ ਮੁਫ਼ਤ (ਸੇਵਾ ਫਲ ਰਹਿਤ) ਕਰਦੇ ਸਨ। ਇਸਦਾ ਮਹਾਤਮ ਭਾਈ ਗੁਰਦਾਸ ਜੀ ਨੇ ਵਰਣਨ ਕੀਤਾ ਹੈ:

*-ਗੁਰਸਿਖੀ ਦਾ ਸਿਖਣਾ ਗੁਰਮੁਖਿ ਸਾਧਸੰਗਤਿ ਦੀ ਸੇਵਾ।* *(ਵਾਰ ੨੮:੪)*

*-ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ।* *(ਵਾਰ ੬:੧੨)*

ਗੁਰਮਤਿ ਵਿੱਦਿਆ ਵਚਨ-ਬੱਧਤਾ (Commitment) ਨਾਲ ਸੰਬੰਧਿਤ ਹੈ। ਪੂਰਾ ਅਮਲ ਕਰਨਾ ਹੈ, ਸਤਿ ਕਰਕੇ ਮੰਨਣਾ ਹੈ:

*ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ॥*
*ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੦੦)*

ਗੁਰਮਤਿ ਵਿੱਦਿਆ ਦੇ ਵਰਣਨ ਬਾਰੇ ਸਾਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਬਾਣੀਆਂ ਜਪੁਜੀ, ਪਟੀ ਆਸਾ ਰਾਗ, ਆਸਾ ਕੀ ਵਾਰ, ਸਿਧਿ ਗੋਸਟਿ, ਓਅੰਕਾਰ ਬਾਣੀ ਅੰਦਰ ਕੁਝ ਮਹੱਤਵਪੂਰਨ ਨੁਕਤੇ ਸਾਹਮਣੇ ਆਉਂਦੇ ਹਨ। ਗੁਰਬਾਣੀ ਤੇ ਇਤਿਹਾਸ ਅੰਦਰ ਸ਼ੁਧ ਉਚਾਰਨ, ਜ਼ਬਾਨੀ ਯਾਦ ਕਰਨ ਗੁਰਬਾਣੀ ਦਾ ਸਿੱਖ ਸੰਗਤ ਅੰਦਰ ਲਿਖਣਾ, ਖੋਜ ਕਰਨੀ, ਮੌਖਿਕ ਪ੍ਰਚਾਰ-ਪ੍ਰਸਾਰ ਕਰਨਾ ਵੱਡਾ ਕਾਰਜ ਮੰਨਿਆ ਜਾਂਦਾ ਸੀ। ਉਸ ਵਕਤ ਅੱਜ ਵਰਗੀਆਂ ਸਹੂਲਤਾਂ ਨਹੀਂ ਸਨ। ਨਾ ਦੂਰਸੰਚਾਰ, ਨਾ ਇੰਟਰਨੈੱਟ, ਨਾ ਮੋਬਾਇਲ ਆਦਿ ਕੁਝ ਵੀ ਨਹੀਂ ਸੀ।

**ਅਧਿਆਪਕ ਕੈਸਾ ਹੋਵੇ?** ਉਹ ਗਿਆਨ ਵਾਲਾ ਹੋਵੇ, ਪ੍ਰਮਾਣ ਦੇ ਕੇ ਪੁਸ਼ਟੀ ਕਰੇ। ਵਿੱਦਿਆ ਦਾ ਹੰਕਾਰ ਨਾ ਕਰੇ। ਭਾਸ਼ਾਵਾਂ ਸਭ ਪਵਿੱਤਰ ਹਨ, ਸਭ ਨੂੰ ਇੱਕ ਸਮਾਨ ਸਿੱਖਣ, ਪੜ੍ਹਨ ਦਾ ਅਧਿਕਾਰ ਹੈ। ਅਧਿਆਪਕ ਖੋਜੀ ਬਿਰਤੀ ਵਾਲਾ ਹੋਵੇ। ਗੁਰਮਤਿ ਨੇ ਗਿਆਨ ਨੂੰ ਵਾਦ-ਵਿਵਾਦ ਦਾ ਵਿਸ਼ਾ ਨਹੀਂ ਬਣਾਇਆ। ਵਿਦਿਆਰਥੀ ਜਗਿਆਸੂ ਬਿਰਤੀ (ਗਿਆਨ ਨੂੰ ਜਾਣਨ ਦੀ ਤਾਂਘ) ਤੇ ਵਿਸ਼ਵਾਸ ਵਾਲਾ ਹੋਵੇ। ਅਧਿਆਪਕ ਦਾ ਸਤਿਕਾਰ ਕਰੇ, ਉੱਚ ਆਚਰਨ ਵਾਲਾ ਹੋਵੇ। ਸਿੱਖਣ ਦੀ ਰੁਚੀ ਰੱਖਦਾ ਹੋਵੇ:

*-ਪਾਧਾ ਪੜਿਐ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

*-ਸੋ ਪੰਡਿਤੁ ਜੋ ਮਨੁ ਪਰਬੋਧੈ ॥ ਰਾਮ ਨਾਮੁ ਆਤਮ ਮਹਿ ਸੋਧੈ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*

*-ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥*
*ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮)*

ਵਿੱਦਿਆ ਕੇਵਲ ਦੁਨਿਆਵੀ ਸਮਾਜਿਕ, ਆਰਥਿਕ, ਰਾਜਨੀਤਿਕ ਕਾਰਜਾਂ ਨਾਲ ਹੀ ਸੰਬੰਧਿਤ ਲੋੜਾਂ ਦੀ ਪੂਰਤੀ ਤਕ ਹੀ ਸੀਮਤ ਨਹੀਂ ਹੋਣੀ ਚਾਹੀਦੀ, ਇਸ ਪ੍ਰਕਾਰ ਦੀ ਵਿੱਦਿਆ, ਨੈਤਿਕਤਾ ਦਾ ਵਿਕਾਸ ਨਹੀਂ ਕਰਦੀ, ਵਿੱਦਿਆ ਦਾ ਇਹ ਅਸਲ ਨਿਸ਼ਾਨਾ ਨਹੀਂ ਹੈ।

ਵਿੱਦਿਆ ਗਿਆਨ ਦੀ ਅੱਖ ਹੈ। ਬੁਧ ਵਿਵੇਕ ਦੁਆਰਾ ਅਵਗੁਣਾਂ ਦਾ ਖਾਤਮਾ ਹੀ ਨਹੀਂ ਕਰਦੀ, ਸਗੋਂ ਨੈਤਿਕ ਗੁਣ ਦਾ ਪ੍ਰਕਾਸ਼ ਭੀ ਕਰਦੀ ਹੈ। ਗੁਰਦੁਆਰਾ

ਸਾਹਿਬ ਗੁਰਮਤਿ ਵਿੱਦਿਆ ਦੁਆਰਾ ਮਨੁੱਖੀ ਚੇਤਨਾ ਦਾ ਪ੍ਰਕਾਸ਼ ਕਰਨ ਦੇ ਸਮਰੱਥ ਹੈ। ਗੁਰਮਤਿ, ਨਿਰੀਖਣ, ਪਰਖਣ, ਜਾਂਚਣ ਅਤੇ ਤੋਲਣ ਦੇ ਸਮਰੱਥ ਬਣਾਉਂਦੀ ਹੈ। ਗੁਰਮਤਿ ਵਿੱਦਿਆ ਦਿਬ ਦ੍ਰਿਸ਼ਟੀ, ਦੂਰ-ਦ੍ਰਿਸ਼ਟੀ ਅਤੇ ਸਵੈ-ਵਿਸ਼ਵਾਸ ਦਾ ਸੋਮਾ ਹੈ। ਜੈਸਾ ਕਿ ਸਵੈ ਕਾਬੂ :

*ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦)*

ਸਵੈ ਪੂਰਨਤਾ- ਚਾਰ ਪਦਾਰਥਾਂ ਦੀ ਪ੍ਰਾਪਤੀ।
ਸਵੈ ਨਿਰਭਰਤਾ- ਕਿਰਤ ਕਰਨੀ, ਨਾਮੁ ਜਪਣਾ, ਵੰਡ ਛਕਣਾ।
ਆਦਿ ਤੱਤਾਂ ਦਾ ਨਿਰਮਾਣ ਕਰਦੀ ਹੈ।
ਮਨਿ ਅੰਦਰ ਵਿਚਾਰ ਸ਼ਕਤੀ ਦਾ ਵਿਕਾਸ ਹੁੰਦਾ ਹੈ।
ਆਤਮ ਬੋਧ ਉਤਪਨ ਹੁੰਦਾ ਹੈ।

*-ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩)*

*-ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੦)*

ਗੁਰਮਤਿ ਵਿਚ ਨਾਮ-ਸਿਮਰਨ, ਸ਼ੁਭ ਕਰਮ ਤੇ ਗਿਆਨ ਤਿੰਨਾਂ ਦਾ ਸੁਮੇਲ ਹੈ:

*-ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫)*

*-ਪੜਿਆ ਹੋਵੇ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ।*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੯)*

ਵਿੱਦਿਆ ਨੂੰ ਸੁਆਰਥ ਲਈ ਨਾ ਵਰਤੇ, ਜਦੋਂ ਅਸੀਂ ਵਿੱਦਿਆ ਨੂੰ ਸੇਵਾ ਭਾਵ ਨਾਲ ਵਰਤਦੇ ਹਾਂ ਤਾਂ ਸਾਰੇ ਕਾਰਜ ਆਪਣੇ ਆਪ ਪੂਰੇ ਹੋ ਜਾਂਦੇ ਹਨ।

ਪਾਉਂਟਾ ਸਾਹਿਬ ਵਿਖੇ ਦਸਵੇਂ ਪਾਤਸ਼ਾਹ ਜੀ ਨੇ ਭਾਰਤੀ ਸਾਹਿਤ ਦਾ ਅਧਿਐਨ, ਅਨੁਵਾਦ ਅਤੇ ਨਵਾਂ ਸਾਹਿਤ ਸਿਰਜਨ ਲਈ ਬੜਾ ਵੱਡਾ ਕੇਂਦਰ ਸਥਾਪਿਤ ਕੀਤਾ ਜਿਥੇ ੫੨ ਕਵੀ ਵੱਖੋ-ਵੱਖਰੇ ਖੇਤਰਾਂ ਦੇ ਵਿਦਵਾਨਾਂ ਦੀਆਂ ਸੇਵਾਵਾਂ ਲਈਆਂ ਜਾਂਦੀਆਂ ਸਨ। ਗੁਰੂ ਜੀ ਵਿੱਦਿਆ ਤੇ ਵਿਦਵਾਨਾਂ ਦੇ ਕਦਰਦਾਨ ਸਨ।

ਦਸਵੇਂ ਪਾਤਸ਼ਾਹ ਜੀ ਦਾ ਵਿੱਦਿਆ ਦਾ ਸੰਕਲਪ ਬੜਾ ਵਿਸ਼ਾਲ ਹੈ। ਅਕਾਲ ਪੁਰਖ ਦੀ ਕਿਰਪਾ ਦੁਆਰਾ ਵਿੱਦਿਆ ਪ੍ਰਾਪਤੀ ਸਫਲ ਹੈ, ਖਾਲਸੇ ਨੂੰ ਵੀ ਇਸ ਵਿੱਦਿਆ ਦਾ ਦਾਤਾ ਸਵੀਕਾਰ ਕੀਤਾ ਹੈ:

*ਜੁਧ ਜਿਤੇ ਇਨ ਹੀ ਕੇ ਪ੍ਰਸਾਦਿ ਇਨ ਹੀ ਕੇ ਪ੍ਰਸਾਦ ਸੁ ਦਾਨ ਕਰੇ॥. . .*
*ਇਨਹੀ ਕੇ ਪ੍ਰਸਾਦਿ ਸੁ ਬਿਦਿਆ ਲਈ ਇਨਹੀ ਕੀ ਕਿਰਪਾ ਸਭ ਸਤ੍ਰ ਮਰੇ॥*

*(ਸ੍ਰੀ ਦਸਮ ਗ੍ਰੰਥ)*

ਅਸੀਂ ਪਹਿਲਾਂ ਜ਼ਿਕਰ ਕੀਤਾ ਹੈ ਕਿ ਗੁਰਮਤਿ ਅਨੁਸਾਰ ਵਿੱਦਿਆ ਦਾ ਦਾਨ ਪਰਉਪਕਾਰ ਹਿੱਤ ਕਰਨਾ ਵੱਡਾ ਪੁੰਨ ਹੈ। ਭਾਈ ਗੁਰਦਾਸ ਜੀ ਨੇ ਵੀ ਇਸ ਦਾ ਜ਼ਿਕਰ ਕੀਤਾ ਹੈ, ਜਿਹੜਾ ਅਸੀਂ ਜ਼ਿਕਰ ਪਿੱਛੇ ਕਰ ਆਏ ਹਾਂ। ਸੰਮਤ ੧੭੪੩ (੧੬੮੬. ਈ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਉਂਟਾ ਸਾਹਿਬ, ਵਿਖੇ ਪੰਡਤ ਰਘੂਨਾਥ, ਜੋ ਸੰਸਕ੍ਰਿਤ ਦਾ ਵਿਦਵਾਨ ਸੀ, ਨੂੰ ਕਿਹਾ "ਸਾਡੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਇਆ ਕਰੋ" ਤਾਂ ਪੰਡਤ ਜੀ ਨੇ ਸਿੱਖਾਂ ਤੋਂ ਉਨ੍ਹਾਂ ਦੀ ਜਾਤ ਕੁਲ ਬਾਰੇ ਪੁੱਛ ਕੇ ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ।

ਇਤਿਹਾਸਿਕ ਵਰਣਨ ਸਪੱਸ਼ਟ ਹੈ ਕਿ ਗੁਰੂ ਜੀ ਨੇ ਭਾਈ ਕਰਮ ਸਿੰਘ, ਭਾਈ ਰਾਮ ਸਿੰਘ, ਭਾਈ ਵੀਰ ਸਿੰਘ, ਭਾਈ ਗੰਡਾ ਸਿੰਘ ਨੂੰ ਨਿਰਮਲ ਭੇਖ ਪੁਆ ਕੇ ਕਾਸ਼ੀ ਸੰਸਕ੍ਰਿਤ ਪੜ੍ਹਨ ਲਈ ਭੇਜਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਹੰਕਾਰੀ ਪੰਡਤ ਰਘੂਨਾਥ ਪਵਿੱਤਰ ਭਾਸ਼ਾ ਦਾ ਦਾਅਵਾ ਕਰਨ ਵਾਲੇ ਨੂੰ ਉਪਦੇਸ਼ ਦਿੰਦਿਆਂ ਕਿਹਾ, "ਪੰਡਤ ਜੀ ਮੇਰੇ ਸਿੱਖ ਸੰਸਕ੍ਰਿਤ ਦੇ ਵਿਦਵਾਨ ਬਣਨਗੇ। ਪੰਡਤ ਲੋਕ ਇਨਾਂ ਪਾਸੋਂ ਸੰਸਕ੍ਰਿਤ ਪੜ੍ਹਨ ਆਇਆ ਕਰਨਗੇ।" ਗੁਰੂ ਕਥਨ ਹੈ:

*ਜਾਓ ਮੇਰੇ ਲਾਲ, ਪਾਲ ਕਰ ਹੈ ਅਕਾਲ ਥਾਰੀ*
*ਸਾਰੀ ਧਨ ਸੰਪਦਾ ਮੈਂ ਵਾਰੀ ਸਿਰ ਥਾਰੇ ਪੈ।*
*ਬਰਨ ਤੁਮਾਰੋ ਅਬ ਆਸਮ ਸਨਿਆਸ ਭਇਓ।*
*ਲਯੋ ਹੈ ਅਰੂਜ ਪਦ ਊਚ ਚੰਦ ਤਾਰੇ ਪੈ।* *(ਸਰਬ ਲੋਹ ਗ੍ਰੰਥ)*

ਅੱਜ ਭਾਰਤ ਸਰਕਾਰ ਨੇ ਸਭ ਲਈ ਇਕ ਸਮਾਨ ਮੁਫ਼ਤ ਵਿੱਦਿਆ ਦੇਣ ਦਾ ਦਾਅਵਾ ਤੇ ਵਿੱਦਿਆ ਨੂੰ ਜਨਮ ਸਿੱਧ ਅਧਿਕਾਰ (Fundamental Right) ਘੋਸ਼ਿਤ ਕੀਤਾ ਹੋਇਆ ਹੈ। ਫਿਰ ਵੀ ਸਫ਼ਲਤਾ ਨਹੀਂ ਮਿਲ ਰਹੀ। ਜਦ ਕਿ ਸਿੱਖ ਧਰਮ ਅੰਦਰ ਤਾਂ ੪੦੦ ਸਾਲ ਪਹਿਲਾਂ ਗ਼ਰੀਬ ਤੇ ਪੱਛੜੇ ਲੋਕਾਂ ਲਈ ਸਿੱਖਿਆ ਦੇਣ; ਇੱਥੋਂ ਤਕ ਸੰਸਕ੍ਰਿਤ ਪੜ੍ਹਾਉਣ ਦਾ ਲਕਸ਼ ਸੀ। ਮੈਨੂੰ ਕਨਖਲ (ਹਰਿਦੁਆਰ) ਵਿਖੇ ਜਾਣ ਦਾ ਮੌਕਾ ਮਿਲਿਆ, ਨਿਰਮਲ ਆਸ਼ਰਮ ਵਿਖੇ ਪੰਡਤ ਬਲਵੀਰ ਸਿੰਘ ਸ਼ਾਸਤ੍ਰੀ ਸ੍ਰੀ ਮਹੰਤ ਨਿਰਮਲ ਸੰਪਰਦਾ ਦੇ, ਪਟਨਾ ਸਾਹਿਬ, ਮੈਣੀ ਸੰਗਤ ਤੋਂ ਆਏ ਸਨ, ਨੂੰ ਸ੍ਰੀ ਮਹੰਤ ਦੀ ਸੇਵਾ ਸੌਂਪੀ। ਉਨਾਂ ਮੈਨੂੰ ਨਿਰਮਲ ਆਸ਼ਰਮ ਕਨਖਲ ਦਿਖਾਇਆ। ਉੱਥੇ ਸੰਸਕ੍ਰਿਤ ਵਿਦਿਆਲਿਆ ਸੀ, ਮੁਫ਼ਤ ਸੰਸਕ੍ਰਿਤ ਵਿੱਦਿਆ ਤੇ ਰਿਹਾਇਸ਼ ਵੀ, ਲੰਗਰ ਵੀ ਮੁਫ਼ਤ ਸੀ। ਪੜ੍ਹਨ ਵਾਲੇ ਬੱਚੇ ਸਾਰੇ ਆਸ-ਪਾਸ ਪੰਡਤਾਂ ਦੇ ਬੱਚੇ ਸਨ ਤੇ ਪੜ੍ਹਾਉਣ ਵਾਲੇ ਨਿਰਮਲੇ ਸੰਤ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਸਤ ਹੋਇਆ। ਗੁਰਮਤਿ ਵਿਦਿਆਰਥੀਆਂ ਦੀ ਜਾਤ ਨਹੀਂ ਪੁੱਛਦੀ ਅਤੇ ਪੜ੍ਹਾਉਣ ਵਾਲੇ ਅਧਿਆਪਕ ਵੀ ਜ਼ਰੂਰੀ ਨਹੀਂ ਰਿਹਾ ਕਿ ਉਹ ਪੰਡਤ/ਬ੍ਰਾਹਮਣ ਹੀ ਹੋਣ। ■

# ਗੁਰਦੁਆਰਾ ਸੰਸਥਾ : ਸਰੂਪ ਤੇ ਕਾਰਜ

-ਡਾ. ਤੇਜਿੰਦਰ ਪਾਲ ਸਿੰਘ*

ਧਰਮ ਦੇ ਵਿਕਾਸ ਵਿਚ ਸੰਸਥਾਵਾਂ ਦੀ ਅਹਿਮ ਭੂਮਿਕਾ ਹੁੰਦੀ ਹੈ। ਸੰਸਥਾਵਾਂ ਦੇ ਹੋਂਦ ਵਿਚ ਆਉਣ ਦਾ ਕਾਰਨ ਕਿਸੇ ਧਰਮ ਦੇ ਵਿਕਾਸ ਲਈ ਸਹਾਇਕ, ਸਿਧਾਂਤਾਂ ਦਾ ਪ੍ਰਗਟਾਅ ਅਤੇ ਸਥਾਪਤੀ ਹੁੰਦਾ ਹੈ। ਸਿੱਖ ਸੰਸਥਾਵਾਂ ਨੇ ਸਿੱਖ ਕਦਰਾਂ-ਕੀਮਤਾਂ ਦੀ ਨਿਸ਼ਾਨਦੇਹੀ ਕਰਦਿਆਂ ਉਨ੍ਹਾਂ ਨੂੰ ਅਮਲੀ ਰੂਪ ਵਿਚ ਪ੍ਰਗਟ ਕੀਤਾ ਹੈ। ਸਿੱਖ ਧਰਮ ਦੀਆਂ ਸਮੁੱਚੀਆਂ ਸੰਸਥਾਵਾਂ ਵਿੱਚੋਂ ਇਕ ਬੁਨਿਆਦੀ ਸੰਸਥਾ 'ਗੁਰਦੁਆਰਾ-ਸੰਸਥਾ' ਹੈ। ਇਸ ਦੀ ਕਾਰਜਸ਼ੀਲਤਾ ਦੱਸਣਾ ਹੀ ਇਸ ਲੇਖ ਦਾ ਉਦੇਸ਼ ਹੈ।

**ਸੰਸਥਾ: ਅਰਥ**

'ਸੰਸਥਾ' ਬੁਨਿਆਦੀ ਰੂਪ ਵਿਚ ਸਮਾਜ ਵਿਗਿਆਨ ਦੇ ਮੁੱਢਲੇ ਸੰਕਲਪਾਂ ਵਿੱਚੋਂ ਇਕ ਹੈ। 'ਸੰਸਥਾ' ਆਮ ਭਾਸ਼ਾ ਵਿਚ ਵਰਤਿਆ ਜਾਂਦਾ ਸ਼ਬਦ ਹੈ, ਜਿਸ ਦਾ ਅਰਥ ਕਿਸੇ ਵਿਸ਼ੇਸ਼ ਉਦੇਸ਼ ਦੀ ਪ੍ਰਾਪਤੀ ਲਈ ਬਣਾਈਆਂ ਗਈਆਂ ਇਮਾਰਤਾਂ ਤੋਂ ਹੈ। ਸਮਾਜ ਵਿਗਿਆਨ ਵਿਚ 'ਸੰਸਥਾ', ਵਿਸ਼ੇਸ਼ ਮਨੁੱਖੀ ਲੋੜ ਪੂਰੀ ਕਰਨ ਲਈ ਨਿਯਮਾਂ, ਕਾਰਜ ਪ੍ਰਣਾਲੀਆਂ ਅਤੇ ਕਾਰਜ-ਵਿਧੀਆਂ ਦਾ ਸੰਗਠਨ ਹੈ।

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਸੰਸਥਾ' ਤੋਂ ਭਾਵ ਹੈ ਟਿਕਾਉ/ਇਸਥਿਤੀ।[੧] 'ਨਿਰੁਕਤ ਕੋਸ਼' ਵਿਚ ਇਸ ਦੇ ਅਰਥ: ਸਮੂਹ, ਸਭਾ, ਖੜ੍ਹਾ ਕਰਨਾ, ਧਰਨਾ, ਬਨਾਉਣਾ ਆਦਿ ਕੀਤੇ ਗਏ ਹਨ।[੨]

**ਸੰਸਥਾ: ਪਰਿਭਾਸ਼ਾ**

'ਵੈਬਸਟਰਸ ਨਿਊ ਵਰਲਡ ਡਿਕਸ਼ਨਰੀ' ਅਨੁਸਾਰ, 'ਸੰਸਥਾ' ਸ਼ਬਦ ਬੜੇ ਆਸਾਨ ਤਰੀਕੇ ਨਾਲ ਸਮਝਿਆ ਜਾ ਸਕਦਾ ਹੈ। ਸੰਸਥਾ ਇਕ ਸਥਾਪਿਤ ਕਾਨੂੰਨ, ਰਿਵਾਜ਼, ਅਭਿਆਸ ਪ੍ਰਬੰਧ ਆਦਿ ਹੁੰਦਾ ਹੈ। ਅਥਵਾ, ਇਹ ਇਕ ਸਮਾਜਿਕ, ਧਾਰਮਿਕ ਅਤੇ ਸਿਖਿਅਕ ਉਦੇਸ਼ ਵਾਲਾ ਇਕ ਸੰਗਠਨ ਹੈ, ਜਿਹੜਾ ਕਿ ਇਕ ਹਸਪਤਾਲ, ਗਿਰਜਾਘਰ, ਸਕੂਲ ਜਾਂ ਸੁਧਾਰਕ ਦੇ ਰੂਪ ਵਿਚ ਹੋ ਸਕਦਾ ਹੈ।[੩] ਆਕਸਫੋਰਡ ਯੂਨੀਵਰਸਲ ਡਿਕਸ਼ਨਰੀ ਅਨੁਸਾਰ, "ਸੰਸਥਾ ਦਾ ਸੰਬੰਧ ਇਕ ਸਥਾਪਿਤ ਸੰਗਠਨ ਨਾਲ ਹੈ, ਜਿਹੜਾ ਕਿਸੇ ਚੀਜ਼ ਦੀ ਤਰੱਕੀ ਲਈ ਸਥਾਪਿਤ ਕੀਤਾ ਗਿਆ ਹੋਵੇ, ਖਾਸ ਤੌਰ 'ਤੇ ਆਮ ਜਨਤਾ ਲਈ ਬਣੇ ਧਾਰਮਿਕ ਦਾਨ-ਪਾਤਰ ਤੇ ਸਿਖਿਅਕ ਸੰਗਠਨ ਆਦਿ।"[੪]

ਸੰਸਥਾ ਸ਼ਬਦ ਸਮਾਜਿਕ ਜੀਵਨ ਦੇ ਇਕ ਪਹਿਲੂ ਵੱਲ ਵੀ ਇਸ਼ਾਰਾ ਕਰਦਾ ਹੈ ਜਿਸ ਵਿਚ ਵਿਲੱਖਣ ਕੀਮਤ ਮੁਖੀ ਅਤੇ ਰੁਝਾਣ ਜਰੂਰੀ ਸਮਾਜਿਕ ਸੰਬੰਧਾਂ (ਜਿਵੇਂ ਕਿ

*ਅਸਿਸਟੈਂਟ ਪ੍ਰੋਫੈਸਰ (ਧਰਮ ਅਧਿਐਨ), ਯੂਨੀਵਰਸਿਟੀ ਕਾਲਜ, ਮੀਰਾਂਪੁਰ। ਮੋ. ੯੯੮੮੦੦੪੭੩੩.

ਸਿਖਿਆ, ਵਿਆਹ, ਜਾਇਦਾਦ ਆਦਿ) 'ਤੇ ਕੇਂਦਰਿਤ ਹੋ ਕੇ ਸਪੱਸ਼ਟ ਤਰੀਕੇ ਨਾਲ ਇਕ ਦੂਜੇ ਦੇ ਸਮਾਜਿਕ ਅਸਰ ਨਾਲ ਸਾਥ ਦਿੰਦੇ ਹਨ।[੫]

'ਸੰਸਥਾ' ਬੇਸ਼ਕ ਸਮਾਜ ਤੇ ਰਾਜਨੀਤਕ ਵਿਗਿਆਨ ਦਾ ਇਕ ਮੁਢਲਾ ਲੋਕਤੰਤਰੀ ਸੰਕਲਪ ਹੈ, ਪਰੰਤੂ ਸਿੱਖ ਧਰਮ ਵਿਚ 'ਸੰਸਥਾ' ਸ਼ਬਦ ਨੇ (ਪ੍ਰੋ. ਪੂਰਨ ਸਿੰਘ ਦੇ ਸ਼ਬਦਾਂ ਵਿਚ) 'ਅੰਮ੍ਰਿਤ ਪਾਨ' ਕਰ ਲਿਆ ਹੈ, ਭਾਵ ਸਿੱਖ ਧਰਮ ਵਿਚ ਸੰਸਥਾ ਦਾ ਮੁਹਾਂਦਰਾ ਬਦਲ ਗਿਆ ਹੈ। ਇਹ ਇਕ ਮਹਿਜ਼ ਸਮਾਜ ਦਾ ਹਿੱਸਾ ਨਾ ਰਹਿ ਕੇ 'ਸਿੱਖਾਂ ਦਾ ਜੀਵਨ ਆਧਾਰ' ਬਣ ਗਈ ਹੈ। ਸਿੱਖ ਸੰਸਥਾਵਾਂ, ਸਿੱਖ ਗੁਰੂਆਂ ਦੁਆਰਾ ਸਿੱਖੀ ਜੀਵਨ-ਜਾਚ ਨੂੰ ਪ੍ਰਫੁਲਿਤ ਕਰਨ ਲਈ ਬਣਾਏ ਗਏ ਸੰਗਠਨ ਅਤੇ ਯੋਜਨਾਵਾਂ ਆਦਿ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ-ਕਾਲ ਵਿਚ ਜੋ ਨਵੀਆਂ ਪਿਰਤਾਂ ਪਈਆਂ ਅਤੇ ਗੁਰਬਾਣੀ ਆਸ਼ਿਆਂ ਅਨੁਸਾਰ ਨਵੀਆਂ ਸੇਧਾਂ ਅਪਨਾਈਆਂ ਗਈਆਂ, ਉਨ੍ਹਾਂ ਦੇ ਆਧਾਰ 'ਤੇ ਸਿੱਖ ਸੰਸਥਾਵਾਂ ਦੀ ਉਸਾਰੀ ਅਰੰਭ ਹੋਈ। ਇਨ੍ਹਾਂ ਸੰਸਥਾਵਾਂ ਨੇ ਵਡਮੁੱਲੇ ਸਮਾਜਿਕ ਢਾਂਚੇ ਉਸਾਰੇ, ਜਿਨ੍ਹਾਂ ਨੇ ਅੱਗੋਂ ਸਿੱਖ ਪੰਥ ਦੀ ਏਕਤਾ ਅਤੇ ਸਮਾਜਿਕ ਮੇਲ-ਮਿਲਾਪ ਦਾ ਰਾਹ ਪੱਧਰਾ ਕੀਤਾ। ਸੰਸਥਾਵਾਂ ਨੇ ਸਿੱਖ ਧਰਮ ਦੇ ਵਿਗਾਸ ਦੀ ਨੀਂਹ ਰੱਖੀ ਅਤੇ ਇਸ ਨੂੰ ਤਰੱਕੀ ਦੇ ਰਾਹ 'ਤੇ ਤੋਰਿਆ, ਸਿੱਟੇ ਵਜੋਂ ਸਿੱਖਾਂ ਨੂੰ ਆਪਣੀ ਵੱਖਰੀ ਪਛਾਣ ਸਥਾਪਿਤ ਕਰਨ ਵਿਚ ਮਦਦ ਮਿਲੀ।

**ਗੁਰਦੁਆਰਾ ਸਾਹਿਬ : ਅਰਥ**

ਗੁਰਦੁਆਰਾ ਸਾਹਿਬ ਅਜਿਹਾ ਸਥਾਨ ਹੈ ਜਿੱਥੇ ਧਰਮ ਅਨੁਸਾਰੀ ਕਾਰਜ ਹੁੰਦੇ ਹਨ। ਗੁਰਦੁਆਰਾ ਸਾਹਿਬ ਤੋਂ ਭਾਵ ਹੈ ਧਰਮ ਕਮਾਉਣ ਦੀ ਥਾਂ। ਇਹ ਉਹ ਜਗ੍ਹਾ ਹੈ ਜਿੱਥੇ ਸੰਗਤ ਨੂੰ ਜੀਵਨ ਦੀਆਂ ਮੁਢਲੀਆਂ ਜ਼ਰੂਰਤਾਂ (ਨਿਵਾਸ ਅਤੇ ਅੰਨ) ਮੁਹੱਈਆ ਕਰਵਾ ਕੇ ਉਨ੍ਹਾਂ ਦੀ ਅਧਿਆਤਮਕ ਪੂਰਤੀ ਕੀਤੀ ਜਾਂਦੀ ਹੈ। ਇਹ ਸਿੱਖਾਂ ਦਾ ਧਰਮ-ਅਸਥਾਨ ਹੈ, ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ, ਅਤਿਥਿ ਨੂੰ ਅੰਨ-ਪਾਣੀ ਮਿਲਦਾ ਹੈ ਅਤੇ ਵਿੱਦਿਆ ਸਿਖਾਈ ਜਾਂਦੀ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ ਧਰਮਸਾਲ ਧਰਮ ਦੀ ਥਾਂ ਹੈ, ਜਿੱਥੇ ਧਰਮ-ਅਧਰਮ ਦਾ ਵਿਚਾਰ ਹੋਵੇ, ਜਿੱਥੇ ਕੀਰਤਨ, ਭਜਨ-ਬੰਦਗੀ, ਨੇਕੀ ਦਾ ਸਮਾਂ ਤੇ ਸਿਖਯਾ ਦਾ ਪ੍ਰਬੰਧ ਹੋਵੇ।[੬]

**ਗੁਰਦੁਆਰਾ ਸਾਹਿਬ ਦੀਆਂ ਕਿਸਮਾਂ**

ਗੁਰਦੁਆਰਾ ਸਾਹਿਬ ਚਾਰ ਪ੍ਰਕਾਰ ਦੇ ਹਨ। ਪਹਿਲੀ ਪ੍ਰਕਾਰ ਦੇ ਗੁਰਦੁਆਰਾ ਸਾਹਿਬਾਨ ਇਤਿਹਾਸਕ ਹਨ। ਗੁਰਬਾਣੀ ਦੀ ਸੇਧ *ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।* ਅਨੁਸਾਰ ਗੁਰੂ ਸਾਹਿਬਾਂ ਅਤੇ ਇਤਿਹਾਸਿਕ ਘਟਨਾਵਾਂ ਨਾਲ ਸੰਬੰਧਿਤ ਗੁਰਸਿੱਖ ਸ਼ਹੀਦਾਂ ਦੀ ਯਾਦ ਵਿਚ ਬਣੇ ਇਤਿਹਾਸਕ ਗੁਰਦੁਆਰੇ ਹਨ।

ਦੂਜੀ ਕਿਸਮ ਦੇ ਉਹ ਗੁਰਦੁਆਰੇ ਹਨ ਜੋ ਗੁਰਸਿੱਖਾਂ ਨੇ ਪਿੰਡ-ਪਿੰਡ ਵਿਚ ਸਾਧਸੰਗਤ ਦੇ ਜੁੜਨ ਲਈ ਅਸਥਾਨ ਬਣਾਏ ਹੋਏ ਹਨ। ਸਤਿਸੰਗਤ ਕਰਨੀ, ਸਾਧ ਸੰਗਤਿ ਵਿਚ ਜੁੜ ਬੈਠਣਾ ਗੁਰਸਿੱਖੀ ਦਾ ਪਹਿਲਾ ਨਿਯਮ ਹੈ। ਗੁਰਬਾਣੀ ਦਾ

ਕੀਰਤਨ ਕਰਨਾ ਤੇ ਸੁਣਨਾ, ਸਾਧਸੰਗਤ ਵਿਚ ਜੁੜ ਬੈਠਣਾ ਸਿੱਖ ਦਾ ਪਰਮ ਧਰਮ ਹੈ। ਇਸ ਕਾਰਜ ਲਈ ਗੁਰਦੁਆਰਾ ਸਾਹਿਬ ਜ਼ਰੂਰੀ ਅਸਥਾਨ ਹੈ।

ਤੀਜੀ ਕਿਸਮ ਦੇ ਗੁਰਦੁਆਰਾ ਸਾਹਿਬ ਨੂੰ ਭਾਈ ਗੁਰਦਾਸ ਜੀ ਨੇ *ਘਰਿ ਘਰਿ ਅੰਦਰਿ ਧਰਮਸਾਲ...* ਕਹਿ ਕੇ ਵਡਿਆਇਆ ਹੈ। ਗੁਰਸਿੱਖ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦਾ ਹੈ, ਇਕ ਮਨ ਹੋ ਕੇ ਗੁਰ-ਮੰਤ੍ਰ ਦਾ ਜਾਪ ਜਪਦਾ ਹੈ। ਸਾਧ ਸੰਗਤ ਵਿਚ ਆ ਕੇ ਜੁੜ ਬੈਠਦਾ ਹੈ ਤੇ ਗੁਰਬਾਣੀ ਨਿਤ ਗਾਉਂਦਾ ਸੁਣਦਾ ਹੈ। ਇਹ ਕੰਮ ਗੁਰਸਿੱਖ ਦੇ ਘਰ ਹੁੰਦਾ ਹੈ। ਇਸ ਪ੍ਰਕਾਰ ਹਰੇਕ ਗੁਰਸਿੱਖ ਦਾ ਘਰ ਧਰਮਸਾਲ ਹੈ।

ਚੌਥੀ ਕਿਸਮ ਦਾ ਗੁਰਦੁਆਰਾ ਸਾਹਿਬ ਸਾਡੇ ਅੰਦਰ ਹੈ। ਹਰੇਕ ਸਰੀਰ 'ਹਰਿ' ਦਾ ਮੰਦਰ ਹੈ। ਘਟ ਘਟ ਵਿਚ ਪਰਮਾਤਮਾ ਦਾ ਹੀ ਵਾਸਾ ਹੈ। ਇਸ ਪ੍ਰਕਾਰ ਘਰ ਦੇ ਗੁਰਦੁਆਰਾ ਸਾਹਿਬ ਤੋਂ ਅਸੀਂ ਆਪਣੇ ਅੰਦਰਲੇ ਗੁਰਦੁਆਰਾ ਸਾਹਿਬ ਵੱਲ ਆਉਂਦੇ ਹਾਂ।

**ਗੁਰਦੁਆਰਾ ਸੰਸਥਾ**

ਗੁਰਦੁਆਰਾ ਸੰਸਥਾ ਤੋਂ ਭਾਵ ਉਸ ਸੰਸਥਾ ਤੋਂ ਹੈ ਜਿੱਥੇ ਗੁਰੂ ਟਿਕਿਆ ਹੈ, ਅਥਵਾ ਜਿੱਥੇ ਗੁਰੂ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦੀ ਇਸਥਿਤੀ ਹੋਈ ਹੈ। ਗੁਰਦੁਆਰਾ ਸੰਸਥਾ, ਗੁਰੂ ਸਾਹਿਬਾਨ ਦਾ ਧਰਤੀ ਉੱਤੇ ਵਰਤਿਆ ਇਕ ਰਹੱਸਮਈ ਅਤੇ ਇਤਿਹਾਸਿਕ ਵਰਤਾਰਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਨਕ-ਜੋਤਿ ਨੂੰ ਬਖਸ਼ਿਸ਼ ਦੀ ਪਰੰਪਰਾ ਵਿਚ ਢਾਲ ਕੇ ਦੇਹਧਾਰੀ ਗੁਰੂ ਨੂੰ ਸਦੀਵੀ ਤੌਰ 'ਤੇ ਖਤਮ ਕਰਦੇ ਹੋਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਗੁਰਿਆਈ' ਬਖਸ਼ਿਸ਼ ਕਰ ਕੇ ਪੰਥ ਨੂੰ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਕੀਤਾ। ਉਸ ਸਮੇਂ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਥਾਨ ਗੁਰਦੁਆਰਾ ਰੂਪ ਵਿਚ ਪ੍ਰਪੱਕ ਹੋ ਗਿਆ।

**ਗੁਰਦੁਆਰਾ ਸੰਸਥਾ ਦਾ ਪਿਛੋਕੜ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਸੰਗਤ ਦਾ ਦੇਸ਼-ਵਿਆਪੀ ਪ੍ਰਸਾਰ ਹੋਣ ਲੱਗ ਗਿਆ ਸੀ। ਇਸ ਪ੍ਰਥਾਇ ਭਾਈ ਗੁਰਦਾਸ ਜੀ ਦਾ ਇਸ਼ਾਰਾ *'ਘਰਿ ਘਰਿ ਅੰਦਰਿ ਧਰਮਸਾਲ'*[7] ਉਲੇਖਨੀਯ ਹੈ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਮੈਂ ਸੱਚ ਦੀ ਧਰਮਸਾਲ ਗੁਰਸਿਖਾਂ ਲਈ ਸਥਾਪਿਤ ਕੀਤੀ ਹੈ, ਜਿੱਥੇ ਸੇਵਾ ਰਾਹੀਂ ਨਿਰਮਤਾ ਦਾ ਸਬਕ ਸਿਖਾਇਆ ਜਾਂਦਾ ਹੈ :

*ਮੈ ਬਧੀ ਸਚੁ ਧਰਮ ਸਾਲ ਹੈ॥*
*ਗੁਰਸਿਖਾ ਲਹਦਾ ਭਾਲਿ ਕੈ॥*
*ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩)*

ਭਾਈ ਗੁਰਦਾਸ ਜੀ ਅਨੁਸਾਰ ਧਰਮਸਾਲਾ ਅਜਿਹਾ ਮਾਨਸਰੋਵਰ ਹੈ, ਜਿੱਥੋਂ ਗੁਰਸਬਦ ਦੇ ਰਤਨ ਪ੍ਰਾਪਤ ਹੁੰਦੇ ਹਨ :

*ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ।*
*ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ॥* (ਵਾਰ ੯:੧੪)

*'ਪੁਰਾਤਨ ਜਨਮਸਾਖੀ'* ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਧਰਮਸਾਲ ਭਾਈ ਸਜਣ ਦੇ ਇਲਾਕੇ ਤੁਲੰਭੇ ਵਿਖੇ ਸਥਾਪਿਤ ਕੀਤੀ।[੮] ਪ੍ਰਿੰ. ਤੇਜਾ ਸਿੰਘ ਨੇ ਅਜਿਹੀਆਂ ਧਰਮਸਾਲਾਵਾਂ ਵਿਚ ਜਗਨਨਾਥ, ਕਾਮਰੂਪ (ਆਸਾਮ), ਸੂਰਤ, ਕਟਕ, ਬਿਹਾਰ, ਨਾਨਕਮਤਾ, ਕਾਠਮੰਡੂ, ਆਦਿ ਨੂੰ ਸ਼ਾਮਿਲ ਕੀਤਾ ਹੈ।[੯]

ਇਤਿਹਾਸਿਕ ਦ੍ਰਿਸ਼ਟੀ ਤੋਂ ਇਹੋ ਧਰਮਸਾਲਾਵਾਂ ਬਾਅਦ ਵਿਚ ਗੁਰਦੁਆਰਾ ਸਾਹਿਬ ਦਾ ਰੂਪ ਧਾਰਨ ਕਰਦੀਆਂ ਹਨ। ਗੁਰਦੁਆਰਾ ਸਾਹਿਬ, ਕਿਉਂਕਿ ਸੰਗਤ ਨੂੰ ਜਥੇਬੰਦ ਕਰਨ ਲਈ ਬਣਾਈ ਇਕ ਵਿਸ਼ੇਸ਼ ਸੰਸਥਾ ਹੈ, ਇਸ ਲਈ ਇਸ ਨੂੰ ਸੁਚਾਰੂ ਢੰਗ ਨਾਲ ਚਲਾਉਣ ਲਈ ਗੁਰੂ ਸਾਹਿਬ ਨੇ ਉੱਚ-ਜੀਵਨ ਵਾਲੇ ਗੁਰਸਿੱਖਾਂ ਨੂੰ ਇਨ੍ਹਾਂ ਧਰਮਸਾਲਾਵਾਂ ਦੇ ਮੁਖੀ ਥਾਪਿਆ। ਇਨ੍ਹਾਂ ਵਿੱਚੋਂ ਕਈਆਂ ਦੇ ਨਾਂ ਭਾਈ ਗੁਰਦਾਸ ਜੀ ਨੇ ਵੀ ਦਿੱਤੇ ਹਨ:

*ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ।* (ਵਾਰ ੧੧:੨੭)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਦੇ ਅੰਤਲੇ ਸਮੇਂ ਕਰਤਾਰਪੁਰ ਸਾਹਿਬ ਵਿਖੇ ਧਰਮਸਾਲ ਬਣਾਈ, ਜਿੱਥੇ ਸਿੱਖੀ ਦਾ ਪ੍ਰਚਾਰ ਵਿਵਸਥਿਤ ਰੂਪ ਵਿਚ ਕੀਤਾ ਜਾਣਾ ਸ਼ੁਰੂ ਹੋਇਆ। ਬਾਅਦ ਵਿਚ ਜਿਵੇਂ-ਜਿਵੇਂ ਸਿੱਖ ਧਰਮ ਦਾ ਵਿਕਾਸ ਹੋਇਆ, ਤਿਵੇਂ-ਤਿਵੇਂ ਨਵੀਆਂ ਧਰਮਸਾਲਾਵਾਂ ਹੋਂਦ ਵਿਚ ਆਉਂਦੀਆਂ ਗਈਆਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਕ 'ਧਰਮਸਾਲ', ਗੁਰਦੁਆਰਾ ਸੰਸਥਾ ਦਾ ਪਹਿਲਾ ਰੂਪ, ਇਕ ਵਿਵਸਥਿਤ ਰੂਪ ਵਿਚ ਪੰਥ ਸਾਹਮਣੇ ਆ ਗਿਆ ਸੀ। ਇਤਿਹਾਸਿਕ ਦ੍ਰਿਸ਼ਟੀ ਤੋਂ ਸੰਨ ੧੭੯੭ ਈ. ਤਕ ਪੰਥ ਦੀ ਗੁਰਦੁਆਰਾ ਸੰਸਥਾ ਬਹੁਤ ਮਜ਼ਬੂਤ ਤੇ ਵਿਕਸਤ ਹੋ ਚੁੱਕੀ ਸੀ। ਇਸ ਸਮੇਂ ਤਕ ਸ੍ਰੀ ਮੁਕਤਸਰ ਸਾਹਿਬ, ਸ੍ਰੀ ਦਮਦਮਾ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ, ਸ੍ਰੀ ਪਾਂਵਟਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਨੰਦੇੜ, ਹੀਰਾ ਘਾਟ, ਨਗੀਨਾ ਘਾਟ ਆਦਿ ਗੁਰਦੁਆਰਾ ਸਾਹਿਬ ਨਾ ਕੇਵਲ ਸਥਾਪਿਤ ਹੋ ਚੁਕੇ ਸਨ, ਬਲਕਿ ਹਿੰਦੂ-ਤੀਰਥਾਂ ਦੇ ਮੁਕਾਬਲਤਨ ਇਨ੍ਹਾਂ ਨੂੰ ਬਦਲ ਵਜੋਂ ਵੀ ਪੇਸ਼ ਕੀਤਾ ਗਿਆ ਸੀ।

**ਗੁਰਦੁਆਰਾ ਸੰਸਥਾ ਦਾ ਸਰੂਪ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੈਵੀ ਮਿਸ਼ਨ ਦੀ 'ਜੁਗਤਿ' ਅਧੀਨ ਸੰਗਤ ਨੂੰ ਜਥੇਬੰਦ ਕਰ ਕੇ ਇਕ ਕੇਂਦਰੀ ਸਥਾਨ ਦਿੱਤਾ, ਜਿਸ ਨੂੰ 'ਧਰਮਸਾਲ' ਕਿਹਾ ਗਿਆ। ਧਰਮਸਾਲ ਦਾ ਸ਼ਾਬਦਿਕ ਅਰਥ ਧਰਮ ਕਮਾਉਣ ਵਾਲਾ ਅਸਥਾਨ ਹੈ, ਇਸ ਪ੍ਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ' ਜੀ ਦੀ ਬੱਤੀਵੀਂ ਪਉੜੀ ਵਿਚ ਜ਼ਿਕਰ ਕੀਤਾ ਹੈ:

*ਰਾਤੀ ਰੁਤੀ ਥਿਤੀ ਵਾਰ॥*

*ਪਵਣ ਪਾਣੀ ਅਗਨੀ ਪਾਤਾਲ॥*
*ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*
*ਤਿਸੁ ਵਿਚਿ ਜੀਅ ਜੁਗਤਿ ਕੇ ਰੰਗ॥*
*ਤਿਨ ਕੇ ਨਾਮ ਅਨੇਕ ਅਨੰਤ॥*
*ਕਰਮੀ ਕਰਮੀ ਹੋਇ ਵੀਚਾਰੁ॥*
*ਸਚਾ ਆਪਿ ਸਚਾ ਦਰਬਾਰੁ॥*
*ਤਿਥੈ ਸੋਹਨਿ ਪੰਚ ਪਰਵਾਣੁ॥*
*ਨਦਰੀ ਕਰਮਿ ਪਵੈ ਨੀਸਾਣੁ॥*
*ਕਚ ਪਕਾਈ ਓਥੈ ਪਾਇ॥*
*ਨਾਨਕ ਗਇਆ ਜਾਪੈ ਜਾਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭)*

ਗੁਰੂ ਸਾਹਿਬ ਨੇ ਧਰਮਸਾਲ ਦਾ ਬਹੁਤ ਵਿਸ਼ਾਲ ਘੇਰਾ ਚਿਤਰਿਆ ਹੈ, ਜਿਸ ਰਾਹੀਂ ਸਾਰੀ ਧਰਤੀ ਨੂੰ ਹੀ ਆਪਣੇ ਕਲਾਵੇ ਵਿਚ ਲੈ ਲਿਆ ਗਿਆ ਹੈ। ਬੇਸ਼ਕ ਗੁਰੂ ਸਾਹਿਬ ਨੇ ਪੂਰੀ ਧਰਤੀ ਨੂੰ ਧਰਮਸਾਲ ਦੀ ਸੰਗਿਆ ਦਿੱਤੀ ਹੈ *(ਧਰਤਿ ਉਪਾਇ ਧਰੀ ਧਰਮ ਸਾਲਾ॥)*, ਪਰੰਤੂ ਇਸ ਨੂੰ ਜਾਹਰਾ ਰੂਪ ਵਿਚ ਪ੍ਰਗਟ ਕਰਨ ਲਈ ਗੁਰੂ ਸਾਹਿਬ ਨੇ ਉਦਾਸੀਆਂ ਦੌਰਾਨ ਅਜਿਹੇ ਕੇਂਦਰਾਂ ਦੀ ਸਥਾਪਨਾ ਕੀਤੀ, ਜਿੱਥੇ ਸੰਗਤ ਸਵੇਰ-ਸ਼ਾਮ ਬੈਠ ਕੇ ਵਾਹਿਗੁਰੂ ਦੀ ਸਿਫਤ ਸਲਾਹ ਕਰ ਸਕੇ।

ਗੁਰਬਾਣੀ ਦੇ ਆਸ਼ੇ ਅਨੁਸਾਰ ਧਰਮਸਾਲ ਗੁਰਸਿੱਖਾਂ ਦੇ ਇਕੱਠੇ ਹੋਣ ਦੀ ਇਕ ਅਜਿਹੀ ਥਾਂ ਹੈ ਜਿੱਥੇ ਧਰਮ ਕਮਾਇਆ ਜਾ ਸਕਦਾ ਹੈ। ਭਟ ਗਯੰਦ ਜੀ ਗੁਰੂ-ਸੰਸਥਾ ਦਾ ਬੁਨਿਆਦੀ ਉਦੇਸ਼ ਧਰਮ ਦੀ ਸਥਾਪਨਾ *(ਲਹਣੈ ਪੰਥੁ ਧਰਮ ਕਾ ਕੀਆ॥)* ਦੱਸਦੇ ਹਨ। ਇਸੇ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ 'ਧਰਮ ਚਲਾਉਣ' ਦਾ ਆਪਣਾ ਉਦੇਸ਼ *(ਧਰਮ ਚਲਾਵਨ ਸੰਤ ਉਬਾਰਨ॥...)* ਦੱਸ ਕੇ ਧਰਮਸਾਲ ਦੀ ਸੰਸਥਾ ਪੁਸ਼ਟ ਕਰਦੇ ਹਨ।

ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਧਰਮਸਾਲ ਨੂੰ ਅਕਾਲ ਪੁਰਖ ਦੇ ਦਰਬਾਰ ਦੇ 'ਦੁਆਰ' ਦੀ ਸੰਗਿਆ ਦਿੱਤੀ ਹੈ :

*ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ॥*
*ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥*
*ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥*
*ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੮)*

**ਗੁਰਦੁਆਰਾ ਸੰਸਥਾ ਦਾ ਅਮਲੀ ਪੱਖ**

ਸਿਧਾਂਤਕ ਤੌਰ 'ਤੇ ਗੁਰਦੁਆਰਾ ਸਾਹਿਬ ਇਕ ਅਜਿਹੀ ਥਾਂ ਹੈ ਜਿੱਥੋਂ ਸਿੱਖ ਸੰਗਤ ਨੂੰ ਜੀਵਨ ਦੇ ਹਰੇਕ ਪਹਿਲੂ ਤੋਂ ਅਗਵਾਈ ਮਿਲਦੀ ਹੈ, ਉਹ ਚਾਹੇ ਮਾਨਸਿਕ

ਹੋਵੇ, ਵਿਅਕਤੀਗਤ, ਸਮਾਜਿਕ, ਰਾਜਨੀਤਕ ਜਾਂ ਫਿਰ ਆਰਥਿਕ ਹੀ ਕਿਉਂ ਨਾ ਹੋਵੇ? ਇਥੇ ਵੱਖ-ਵੱਖ ਧਰਮ, ਪਿਛੋਕੜ ਅਤੇ ਮਾਨਸਿਕਤਾ ਦੇ ਲੋਕ ਆ ਕੇ ਇਕ ਸੂਤਰ ਵਿਚ ਪਰੋਏ ਜਾਂਦੇ ਹਨ। ਇੱਥੇ ਆ ਕੇ ਉਨ੍ਹਾਂ ਨੂੰ ਇਕ ਸ਼ਕਤੀ ਪ੍ਰਾਪਤ ਹੁੰਦੀ ਹੈ, ਜਿਸ ਸਦਕਾ ਉਹ ਆਪਣੇ ਨਿੱਜੀ/ਸਮਾਜਿਕ ਜੀਵਨ ਵਿਚ ਦ੍ਰਿੜ੍ਹਤਾ ਪ੍ਰਾਪਤ ਕਰਦੇ ਹਨ। ਗੁਰਦੁਆਰਾ ਸਾਹਿਬ, ਗੁਰੂ ਦੇ ਨਿਵਾਸ ਦਾ ਸੰਕੇਤਕ ਹੈ, ਜਿੱਥੇ ਆ ਕੇ ਮਨੁੱਖ ਨੂੰ ਸੋਝੀ ਪ੍ਰਾਪਤ ਹੁੰਦੀ ਹੈ।[੧੦] ਗੁਰਬਾਣੀ ਦੇ ਆਸ਼ੇ ਅਨੁਸਾਰ ਗੁਰਦੁਆਰੇ ਜਾ ਕੇ ਪਰਮਾਤਮਾ ਦੀ ਕੀਰਤੀ ਸੁਣਨੀ ਚਾਹੀਦੀ ਹੈ।[੧੧] ਗੁਰਦੁਆਰਾ ਸੰਸਥਾ ਦਾ ਆਧਾਰ ਗੁਰੂ ਹੈ, ਜਿਸ ਕਾਰਨ ਇਸ ਦਾ ਬਹੁ-ਪੱਖੀ ਪਾਸਾਰ ਸਾਹਮਣੇ ਆਉਂਦਾ ਹੈ। ਗੁਰੂ ਕੇਂਦਰ ਵਿਚ ਹੋਣ ਕਾਰਨ ਗੁਰਦੁਆਰਾ ਸਾਹਿਬ ਦਾ ਸੰਸਥਾਪਕ ਗੁਰੂ ਹੈ, ਇਸ ਦੀ ਅਨੁਯਾਈ ਗੁਰਸੰਗਤਿ ਹੈ, ਜਿਹੜੀ ਗੁਰਦੁਆਰਾ ਸਾਹਿਬ ਵਿਚ ਇਕੱਤਰ ਹੁੰਦੀ ਹੈ। ਸੰਗਤ ਵਿਚਲੇ ਉੱਚ-ਜੀਵਨ ਵਾਲੇ ਵਿਅਕਤੀਆਂ ਨੂੰ ਗੁਰਮੁਖ ਜਾਂ ਗੁਰਸਿੱਖ ਦੀ ਉਪਾਧੀ ਦਿੱਤੀ ਜਾਂਦੀ ਹੈ, ਜਿਨ੍ਹਾਂ ਦਾ ਧੁਰਾ ਵੀ ਗੁਰੂ ਹੀ ਹੈ। ਗੁਰਦੁਆਰਾ ਸਾਹਿਬ ਪੂਜਾਚਾਰ ਦਾ ਸਥਾਨ ਹੋਣ ਦੇ ਨਾਲ-ਨਾਲ ਸਿੱਖਾਂ ਦੀ ਰਾਜਨੀਤਕ ਅਗਵਾਈ ਵੀ ਕਰਦਾ ਹੈ। ਇੱਥੇ ਬੈਠ ਕੇ ਸਿੱਖ ਸੰਗਤ 'ਗੁਰਮਤਾ' ਕਰਦੀ ਹੈ, ਜਿਹੜਾ ਕਿ ਸਿੱਖਾਂ ਦੇ ਵਿਸ਼ਵਾਸ ਦਾ ਇਕ ਨਿਯਮਤ ਢੰਗ ਹੈ। ਗੁਰੂ ਦੇ ਸਨਮੁਖ ਮੱਥਾ ਟੇਕਣਾ (ਸੀਸ ਝੁਕਾਉਣਾ), ਪਰਿਕਰਮਾ ਕਰਨੀ, ਮੰਜੀ ਸਾਹਿਬ ਦੀ ਮੁੱਠੀ-ਚਾਪੀ ਕਰਨੀ, ਪਾਲਕੀ 'ਤੇ ਮੱਥਾ ਟੇਕਣਾ, ਨਿਸ਼ਾਨ ਸਾਹਿਬ ਨੂੰ ਫਤਿਹ ਗਜਾਉਣੀ, ਆਦਿ ਸਾਰੇ ਕਰਮ ਗੁਰੂ ਦੇ ਸੰਸਥਾਈਕਰਨ ਦਾ ਹੀ ਅੰਗ ਹਨ। ਦੂਜੇ ਸ਼ਬਦਾਂ ਵਿਚ ਇਹ ਸਾਰੀ ਸੰਸਥਾਈਕਰਨ ਦੀ ਹੀ ਪ੍ਰਕ੍ਰਿਆ ਹੈ।

**ਗੁਰਦੁਆਰਾ ਸੰਸਥਾ ਦਾ ਉਦੇਸ਼**

ਉਦੇਸ਼ ਦੀ ਦ੍ਰਿਸ਼ਟੀ ਤੋਂ ਗੁਰਦੁਆਰਾ ਸਾਹਿਬ ਨੇ ਸਿੱਖੀ ਦੇ ਪੰਥਕ ਵਿਕਾਸ ਤੇ ਬਣਤਰ ਨੂੰ ਮਜ਼ਬੂਤ ਬਣਾਇਆ। ਇਹ ਗੁਰਦੁਆਰਾ ਸਾਹਿਬ ਸਿੱਖੀ ਦੇ ਹਰੇਕ ਪੱਖ ਦਾ ਕੇਂਦਰ ਬਣੀਆਂ। ਪਹਿਲੇ ਪੜਾਅ ਵਿਚ ਕਰਤਾਰਪੁਰ ਸਾਹਿਬ ਦੇ ਸਥਾਪਿਤ ਹੋਣ ਨਾਲ ਇਸ ਦੇ ਬਾਕੀ ਪ੍ਰਬੰਧ, ਜਿਸ ਵਿਚ ਨਾਮ ਸਿਮਰਨ; ਗੁਰਬਾਣੀ ਕੀਰਤਨ; ਸੰਗਤ-ਪੰਗਤ; ਲੰਗਰ ਆਦਿ ਦੀ ਵਿਵਸਥਾ ਸ਼ਾਮਿਲ ਸੀ, ਵਿਚ ਵਿਧੀਬਧਤਾ ਬੱਝ ਗਈ। ਇਸ ਦੇ ਆਰਥਿਕ ਆਧਾਰ ਨੂੰ ਮਜ਼ਬੂਤ ਕਰਨ ਲਈ ਕਿਰਤ ਕਮਾਈ ਦਾ ਪ੍ਰਬੰਧ ਵੀ ਨਾਲ ਹੀ ਕੀਤਾ ਗਿਆ। ਇਸ ਤੋਂ ਬਿਨਾਂ ਦਸਵੰਧ ਦੇਣ ਦੀ ਮਰਯਾਦਾ ਸਥਾਪਿਤ ਕੀਤੀ ਗਈ, ਜਿਸ ਨਾਲ ਗੁਰਦੁਆਰਾ ਸਾਹਿਬ ਦੇ ਕਾਰਜ ਹੋਣ ਲੱਗੇ।

**ਗੁਰਦੁਆਰਾ ਸੰਸਥਾ ਦੀ ਕਾਰਜ-ਸ਼ੈਲੀ**

ਗੁਰਦੁਆਰਾ ਸੰਸਥਾ ਦੀ ਕਾਰਜ ਸ਼ੈਲੀ ਅਧੀਨ ਕਈ ਹੋਰ ਸਿੱਖ ਸੰਸਥਾਵਾਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ, ਜਿਨ੍ਹਾਂ ਦਾ ਸਬੰਧ ਸਿੱਧੇ ਰੂਪ ਵਿਚ ਗੁਰਦੁਆਰਾ-ਸੰਸਥਾ ਨਾਲ ਹੈ। ਇਨ੍ਹਾਂ ਵਿੱਚੋਂ ਸੰਗਤ, ਲੰਗਰ, ਵਿੱਦਿਆ, ਬਾਉਲੀ, ਦਵਾਖਾਨਾ ਆਦਿ ਦਾ

ਵੇਰਵਾ ਹੇਠ ਦਿੱਤੇ ਅਨੁਸਾਰ ਹੈ :

**੧. ਸੰਗਤ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਦੈਵੀ ਮਿਸ਼ਨ ਦੀ ਅਰੰਭਤਾ 'ਸੰਗਤ' ਦੀ ਸਥਾਪਨਾ ਨਾਲ ਕੀਤੀ। ਗੁਰੂ ਸਾਹਿਬ ਨੇ ਮਨੁੱਖ ਜਾਤੀ ਦੇ ਸਰਬਪੱਖੀ ਵਿਕਾਸ ਲਈ 'ਕਿਰਤ ਕਰੋ, ਨਾਮ ਜਪੋ, ਵੰਡ ਛਕੋ' ਦਾ ਸਿਧਾਂਤ ਦ੍ਰਿੜ੍ਹ ਕਰਵਾਇਆ। ਗੁਰੂ ਸਾਹਿਬ ਨੇ ਮਨੁਖ ਦੀ ਵਿਅਕਤੀਗਤ ਮੁਕਤੀ ਨੂੰ ਨਕਾਰਦੇ ਹੋਏ ਸੰਪੂਰਨ ਮਨੁੱਖ ਜਾਤੀ ਦੀ ਭਲਾਈ ਲੋਚੀ ਹੈ।[੧੨] ਇਸ ਕਰਕੇ ਹੀ ਸਿਧਾਂ ਨਾਲ ਹੋਈ ਗੋਸਟਿ ਸਮੇਂ ਗੁਰੂ ਸਾਹਿਬ ਉਨ੍ਹਾਂ ਦੁਆਰਾ ਕੀਤੇ ਇਕ ਸਵਾਲ ਦੇ ਜਵਾਬ ਵਿਚ ਕਹਿੰਦੇ ਹਨ ਕਿ ਗੁਰੂ ਦੀ ਸੰਗਤ ਤੇ ਬਾਣੀ ਤੋਂ ਉਨ੍ਹਾਂ ਨੂੰ ਇਕ ਰਾਈ ਜਿੰਨੀ ਵੀ ਕਿਸੇ ਹੋਰ ਦੀ ਓਟ ਨਹੀਂ।[੧੩] ਗੁਰਮਤਿ ਅਨੁਸਾਰ ਗੁਰੂ ਅਤੇ ਸਿੱਖ (ਸੰਗਤ) ਐਨੇ ਅਭੇਦ ਹਨ ਕਿ ਜੇਕਰ ਇਹ ਕਹਿ ਲਿਆ ਜਾਵੇ ਕਿ ਸਿੱਖ ਤੋਂ ਬਿਨਾਂ ਗੁਰੂ ਦੀ ਹੋਂਦ ਨਹੀਂ, ਤਾਂ ਇਸ ਵਿਚ ਕੋਈ ਅਤਿ-ਕਥਨੀ ਨਹੀਂ ਹੋਵੇਗੀ। ਦੂਜੇ ਸ਼ਬਦਾਂ ਵਿਚ ਸਿੱਖ ਗੁਰੂ ਦਾ ਹੀ ਰੂਪ ਹੈ।[੧੪]

ਸੰਗਤ ਦੇ ਪ੍ਰਸੰਗ ਵਿਚ ਇਕ ਗੱਲ ਉਲੇਖਨੀਯ ਹੈ ਕਿ ਸੰਗਤ ਦੀ ਮਹਿਮਾ ਇਸ ਕਰਕੇ ਹੈ ਕਿਉਂਕਿ ਸੰਗਤ ਵਿਚ ਗੁਰੂ ਸਾਹਿਬ ਆਪ ਬਿਰਾਜਮਾਨ ਹੁੰਦੇ ਸਨ।[੧੫] ਸੰਗਤ ਵਿਚ ਗੁਰੂ ਦੀ ਮੌਜੂਦਗੀ ਹੀ ਸਿੱਖਾਂ ਨੂੰ ਆਤਮਿਕ ਬਲ ਬਖਸ਼ਦੀ ਸੀ, ਜਿਸ ਕਰਕੇ ਹੀ ਸਿੱਖਾਂ ਨੂੰ ਪੰਜਵੇਂ ਪਾਤਸ਼ਾਹ ਤੋਂ ਬਾਅਦ ਜ਼ੁਲਮ ਵਿਰੁੱਧ ਆਵਾਜ਼ ਉਠਾਈ। ਇਹ ਗੱਲ ਦਸਵੇਂ ਪਾਤਸ਼ਾਹ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਤਕ ਤਾਂ ਦ੍ਰਿਸ਼ਟੀਗੋਚਰ ਹੁੰਦੀ ਹੀ ਹੈ, ਪਰ ਇਸ ਦੀ ਨਿਰੰਤਰਤਾ ਮੌਜੂਦਾ ਸਮੇਂ ਵਿਚ ਵੀ ਦੇਖੀ ਜਾ ਸਕਦੀ ਹੈ। ਗੁਰਬਾਣੀ ਦੇ ਫੁਰਮਾਨ ਗੁਰਸਿਖਾਂ ਅੰਦਰ ਸਤਿਗੁਰ ਵਰਤੈ ਦੀ ਭਾਵਨਾ ਨਾਲ ਸਿੱਖ ਸੰਗਤ ਅੱਜ ਤਕ ਜ਼ੁਲਮ ਅਤੇ ਜ਼ਾਲਮ ਨਾਲ ਲੋਹਾ ਲੈਂਦੀਆਂ ਆ ਰਹੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਨ ਵਿਚ ਕਈ ਲੰਮੀਆਂ ਯਾਤਰਾਵਾਂ ਕੀਤੀਆਂ, ਜਿਨ੍ਹਾਂ ਨੂੰ ਸਿੱਖ ਸ਼ਬਦਾਵਲੀ ਵਿਚ 'ਉਦਾਸੀਆਂ' ਕਿਹਾ ਜਾਂਦਾ ਹੈ। ਇਨ੍ਹਾਂ ਉਦਾਸੀਆਂ ਦੌਰਾਂ ਗੁਰੂ ਸਾਹਿਬ ਨੇ ਆਪਣੇ 'ਸੱਚ' ਦਾ ਸੁਨੇਹਾ ਘਰ-ਘਰ ਪਹੁੰਚਾਉਣ ਲਈ ਸੰਗਤਾਂ ਸਥਾਪਿਤ ਕੀਤੀਆਂ। ਗੁਰੂ ਸਾਹਿਬ ਜਿੱਥੇ ਕਿਤੇ ਵੀ ਗਏ, ਉੱਥੇ ਦੇ ਗੁਰਮੁਖ ਲੋਕਾਂ ਨੂੰ ਸੰਗਤ ਰੂਪ ਵਿਚ ਇਕੱਠੇ ਹੋਣ ਲਈ ਪ੍ਰੇਰਿਆ। ਬੀਜ ਰੂਪ ਵਿਚ ਇਹ ਕਿਸੇ ਵੱਡੇ ਮਿਸ਼ਨ ਦੀ ਤਿਆਰੀ ਸੀ, ਜਿਸ ਨੂੰ ਇਤਿਹਾਸ ਨੇ 'ਖਾਲਸਾ' ਕਹਿ ਕੇ ਸੰਬੋਧਨ ਕੀਤਾ ਹੈ।[੧੬]

ਭਾਈ ਗੁਰਦਾਸ ਜੀ ਅਨੁਸਾਰ ਇਕੱਲਾ ਵਿਅਕਤੀ ਸਿੱਖ ਹੈ, ਦੋ ਸਿੱਖ ਇਕੱਠੇ ਹੋ ਜਾਣ ਤਾਂ ਸੰਗਤ ਬਣ ਜਾਂਦੀ ਹੈ ਅਤੇ ਅਜਿਹੇ ਪੰਜ ਸਿੱਖਾਂ ਨੂੰ ਪਰਮੇਸਰ ਦਾ ਰੁਤਬਾ ਦਿੱਤਾ ਗਿਆ ਹੈ।[੧੭] 'ਗੁਰੂ' ਸੰਗਤ ਦਾ ਕੇਂਦਰੀ ਧੁਰਾ ਹੈ। ਸਤਿਗੁਰੂ ਦੀ ਅਜਿਹੀ ਸੰਗਤ ਉੱਤਮ ਹੈ।[੧੮] ਸੰਗਤ ਨੂੰ ਉੱਤਮ ਇਸ ਲਈ ਕਿਹਾ ਗਿਆ ਹੈ ਕਿਉਂਕਿ ਅਜਿਹੀ ਸੰਗਤ ਵਿਚ ਆ ਕੇ ਜਗਿਆਸੂਆਂ ਨੂੰ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ।[੧੯]

ਗੁਰੂ ਅਤੇ ਸੰਗਤ ਦਾ ਪਰਸਪਰ ਸੰਬੰਧ ਹੈ। ਗੁਰੂ ਆਪਣੇ ਆਪ ਵਿਚ ਸੰਗਤ ਦਾ ਮੂਲ ਸੋਮਾ ਅਥਵਾ ਆਤਮਿਕ ਧੁਰਾ ਹੋਣ ਦੇ ਨਾਲ-ਨਾਲ ਇਸ ਦਾ ਸੰਚਾਲਕ ਤੇ ਸੰਸਥਾਪਕ ਵੀ ਹੈ। ਗੁਰੂ ਦੀ ਸੰਚਾਲਕ ਸ਼ਕਤੀ ਅਧੀਨ ਹੀ ਸੰਗਤ ਇਕ ਅਜਿਹੀ ਧਾਰਾ ਹੈ ਜਿਹੜੀ ਗੁਰੂ ਆਸ਼ੇ/ਸੰਦੇਸ਼ ਨੂੰ ਅਸਲੀ ਰੂਪ ਪ੍ਰਦਾਨ ਕਰਦੀ ਹੈ। ਇਸ ਲਈ ਗੁਰੂ ਅਤੇ ਸੰਗਤ ਸਦਾ ਅਨਿੱਖੜ ਹਨ। ਇਹ ਦੋ ਅਲਗ-ਅਲਗ ਹਸਤੀਆਂ ਨਹੀਂ, ਸਗੋਂ ਇਕ ਰੂਪ ਹਨ। ਗੁਰੂ ਜੋਤ ਰੂਪ ਵਿਚ ਸੰਗਤ ਦਾ ਰੂਪ ਧਾਰਦਾ ਹੋਇਆ ਸਮਾਜ ਕਲਿਆਣ ਦੇ ਆਪਣੇ ਉਦੇਸ਼ ਨੂੰ ਪੂਰਾ ਕਰਦਾ ਹੈ। ਮਨੁੱਖਤਾ ਦੇ ਸਰਵ-ਪੱਖੀ ਵਿਕਾਸ ਨੂੰ ਮੁੱਖ ਰਖਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲੋਕਾਂ ਦੀ ਮਾਨਸਿਕ, ਸਮਾਜਿਕ ਅਤੇ ਰਾਜਨੀਤਕ ਦਸ਼ਾ ਸੁਧਾਰਨ ਲਈ, ਉਨ੍ਹਾਂ ਨੂੰ ਜਥੇਬੰਦ ਕੀਤਾ। ਇਹ ਜਥੇਬੰਦਕ ਢਾਂਚਾ ਹੀ 'ਸੰਗਤ' ਹੈ।

ਭਾਈ ਕੇਸਰ ਸਿੰਘ ਛਿੱਬਰ ਅਨੁਸਾਰ ਧਰਮਸਾਲਾ ਸਿੱਖ ਦੇ ਜੀਵਨ ਵਿਹਾਰ ਤੇ ਨਿੱਤ-ਕਿਰਿਆ ਦਾ ਇਕ ਜਰੂਰੀ ਅੰਗ ਹੈ; ਸਿੱਖ ਨੂੰ ਪ੍ਰੇਮ ਮੁਹਬਤ ਨਾਲ ਇੱਥੇ ਮਿਲ ਬੈਠਣਾ ਚਾਹੀਦਾ ਹੈ; ਸਿੱਖਾਂ ਨੂੰ ਇੱਥੇ ਬੈਠ ਕੇ ਗੁਰਬਾਣੀ, ਕਥਾ, ਕੀਰਤਨ ਜਾਂ ਗੁਰ ਇਤਿਹਾਸ (ਸਾਖੀ) ਦੇ ਚਰਚੇ ਕਰਨੇ ਚਾਹੀਦੇ ਹਨ :

*ਵਾਸੀ ਵਿਚਿ ਜਿਥੇ ਹੋਵੈ ਧਰਮਸਾਲ।*
*ਸਿਖ ਮਿਲ ਬੈਠਨ ਪ੍ਰੇਮ ਮੁਹਬਤਿ ਨਾਲ।*
*ਸਬਦ ਸਾਖੀ ਗ੍ਰੰਥ ਪੋਥੀ ਪੜੀਐ।*
*ਕੀਰਤਨ ਕਥਾ ਗੁਰ ਚਰਚਾ ਕਰੀਐ।*
*ਜਿਸ ਨੂੰ ਸਿਖ ਹੋਵਨ ਦੀ ਹੋਵੈ ਅਤਿ ਚਾਹ।*
*ਸੋ ਉਥੇ ਚਲ ਜਾਵੈ ਖਾਹਮਖਾਹ।*[੨੦]

**੨. ਲੰਗਰ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਗਤ ਸਥਾਪਿਤ ਕਰ ਕੇ, ਉਨ੍ਹਾਂ ਨੂੰ ਜਥੇਬੰਦ ਕਰ ਕੇ ਜਿੱਥੇ ਇਕ ਕੇਂਦਰੀ ਸਥਾਨ ਦਿੱਤਾ, ਉੱਥੇ ਨਾਲ ਹੀ ਇਸ ਸਥਾਨ 'ਤੇ ਆਉਣ ਵਾਲਿਆਂ ਨੂੰ ਜੀਵਨ ਨਿਰਬਾਹ ਦੀ ਮੁਢਲੀ ਜਰੂਰਤ 'ਭੋਜਨ' ਦੇਣ ਦੀ ਵਿਵਸਥਾ ਵੀ ਕੀਤੀ ਗਈ, ਜਿਸ ਨੂੰ ਸਿੱਖ ਸ਼ਬਦਾਵਲੀ ਵਿਚ 'ਲੰਗਰ' ਕਿਹਾ ਜਾਂਦਾ ਹੈ। ਆਦਿ ਸਾਖੀਆਂ ਦੀ ਗਵਾਹੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸਾਹਿਬ ਵਿਖੇ ਧਰਮਸਾਲਾ ਵਿਚ ਲੰਗਰ ਦਾ ਪੁਖਤਾ ਪ੍ਰਬੰਧ ਕੀਤਾ, ਜਿੱਥੇ ਦੋ ਵਕਤ ਸੰਗਤਾਂ ਨੂੰ ਭੋਜਨ ਮਿਲਦਾ ਸੀ :

*ਜਬ ਰਸੋਈ ਹੋਵੈ ਤਾ ਰਸੋਈਆ ਆਇ ਖੜਾ ਹੋਵੈ॥*
*ਰਸੋਈਆ ਚੁਪ ਕਰਿ ਕੈ ਜਾਇ ਖੜਾ ਹੋਵੈ॥*
*ਜਬ ਬਾਬਾ ਨਦਰਿ ਕਰਿ ਵੇਖੈ ਤਾ ਆਖੈ ਪੁਰਖਾ ਰਸੋਈ ਹੋਈ ਹੈ॥*
*ਤਾ ਰਸੋਈਆ ਕਹੈ ਪਿਛੋ ਦੀ ਜੀਓ ਪਾਤਿਸਾਹੁ ਹੋਈ ਹੈ॥*

*ਤਾ ਬਾਬਾ ਰਸੋਈ ਵਿਚ ਬਹਿ ਕਰਿ ਆਗਿਆ ਕਰੈ ਜਾਹਿ ਬਚਾ ਜੇਵਹੁ॥*
*ਸਿਆਲ ਹੋਇ ਤਾ ਖਿਚੜੀ ਰੋਟੀ॥ ਜੇ ਉਨਾਲ ਹੋਇ ਤਾ ਦਾਲ ਰੋਟੀ॥*
*ਜਿਤਨਾ ਆਹਾਰ ਕਿਸੈ ਦਾ ਹੋਵੈ ਸੋ ਲੈ ਉਠੈ॥...*
*ਦੁਇ ਵਖਤ ਸਿਖਾ ਕੋ ਰਸੋਈ ਹੁੰਦੀ॥*
*ਜੇਹੀ ਜਿਨਸ ਦਾ ਕੋਈ ਸੰਸਾਰੀ ਸਿਖ ਆਵੈ ਤੇਹਾ ਜੇਹਾ ਪਰਸਾਦ ਮਿਲਦਾ॥...*[੨੧]

ਧਰਮਸਾਲਾ ਵਿਚ ਸਾਰੇ ਮਨੁੱਖ ਬਿਨਾਂ ਕਿਸੇ ਭੇਦ-ਭਾਵ ਦੇ ਪੰਗਤ ਵਿਚ ਬੈਠ ਕੇ ਪਰਸ਼ਾਦਾ ਛਕਦੇ, ਜਿਸ ਨਾਲ ਛੂਤ-ਛਾਤ, ਸੁੱਚ-ਭਿਟ ਅਤੇ ਜਾਤੀ ਪ੍ਰਥਾ ਨਾਲ ਜੁੜੀ ਮਾਨਸਿਕਤਾ, ਵਹਿਮ-ਭਰਮ ਅਤੇ ਰੂੜ੍ਹੀਵਾਦੀ ਧਾਰਮਿਕ ਵਿਚਾਰਾਂ ਦੀਆਂ ਖੋਖਲੀਆਂ ਬੁਨਿਆਦਾਂ ਢਹਿ-ਢੇਰੀ ਹੋ ਗਈਆਂ। ਇਸ ਸੰਬੰਧੀ ਅਠਾਰ੍ਹਵੀਂ ਸਦੀ ਵਿਚ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਲੰਗਰ-ਪੰਗਤ ਦੀ ਅੱਖੀਂ ਡਿਠੀ ਗਵਾਹੀ ਪੇਸ਼ ਕਰਦਾ ਹੋਇਆ ਭਾਈ ਕੇਸਰ ਸਿੰਘ ਛਿਬਰ ਇਉਂ ਅੰਕਿਤ ਕਰਦਾ ਹੈ :

*ਸਦਾ ਬ੍ਰਿਤ ਜੋ ਕੋਈ ਸਾਧ ਸੰਤ ਸਿਖ ਫਕੀਰ ਪਰਦੇਸੀ ਆਵੈ॥...*
*ਸੂਰਦਾਸ ਲੰਗਾ ਬੁਢਾ ਹੀਣਾ ਅਰਥੀ...*
*ਹੋਰੁ ਮਾਈ ਬੁਢੀ ਠੇਰੀ... ਸੋਈ ਭੋਜਨ ਮਾਤ੍ਰ ਦਰਬਾਰੋ ਲੇਵੈ।*
*ਇਸ ਖਰਚ ਤੇ ਲੈ ਵਧੇ ਜੋ ਮਾਇਆ।*
*ਮਹੀਨੇ ਕਾਮਿਆ ਮੁਸੰਦੀਆ ਦਰੋਗਿਆ ਏ ਠਹਿਰਾਇਆ॥*[੨੨]

'ਗੁਰਬਿਲਾਸ ਪਾ: ੬' ਦੇ ਹਵਾਲੇ ਅਨੁਸਾਰ ਗੁਰਦੁਆਰੇ ਦੀ ਓਟ ਸੰਗਤ-ਪੰਗਤ ਹੀ ਹੈ, ਜਿੱਥੇ ਸਾਰੇ ਵਰਣਾਂ ਦੇ ਲੋਕਾਂ ਲਈ ਸਾਂਝਾ ਲੰਗਰ ਚੱਲਦਾ ਹੈ, ਜਿਸ ਵਿਚ ਰਾਜੇ ਤੋਂ ਲੈ ਕੇ ਭਿਖਾਰੀ ਤਕ ਆਉਂਦੇ ਹਨ।[੨੩] ਲੰਗਰ ਦੇ ਸਿਧਾਂਤਕ ਪੱਖ ਨੂੰ ਅਮਲੀ ਰੂਪ ਵਿਚ ਪ੍ਰਗਟ ਕਰਨ ਲਈ ਗੁਰੂ ਸਾਹਿਬ ਆਪ ਵੀ ਸੰਗਤ ਵਿਚ ਬੈਠ ਕੇ ਪ੍ਰਸ਼ਾਦ ਛੱਕਦੇ ਸਨ।[੨੪] 'ਮਹਿਮਾ ਪ੍ਰਕਾਸ਼' ਦੇ ਕਰਤਾ ਅਨੁਸਾਰ ਸੰਗਤ-ਪੰਗਤ ਅਤੇ ਲੰਗਰ ਆਦਿ ਸੰਸਥਾਵਾਂ ਨੂੰ ਗੁਰੂ ਸਾਹਿਬ ਨੇ ਅਧਿਆਤਮਿਕ ਉਨਤੀ ਦਾ ਸਾਧਨ ਬਣਾਇਆ।[੨੫] ਲੰਗਰ ਦੀ ਮਹਾਨਤਾ ਇਸ ਤੱਥ ਤੋਂ ਵੀ ਉਜਾਗਰ ਹੁੰਦੀ ਹੈ ਕਿ ਗੁਰੂ ਸਾਹਿਬ ਜਦੋਂ ਵੀ ਕਿਸੇ ਵਿਅਕਤੀ 'ਤੇ ਆਪਣੀ ਖੁਸ਼ੀ ਪ੍ਰਗਟ ਕਰਦੇ ਤਾਂ ਉਸ ਨੂੰ ਲੰਗਰ ਦੀ ਸੇਵਾ ਬਖਸ਼ਦੇ।[੨੬] ਲੋੜਵੰਦ ਜਾਂ ਗਰੀਬ ਨੂੰ ਲੰਗਰ ਛਕਾਉਣਾ ਗੁਰੂ ਨੂੰ ਪ੍ਰਸ਼ਾਦ ਛਕਾਉਣ ਦੇ ਬਰਾਬਰ ਹੈ। ਲੰਗਰ ਕੇਵਲ ਸਰੀਰਕ ਤ੍ਰਿਪਤੀ ਦਾ ਸਾਧਨ-ਮਾਤਰ ਨਹੀਂ, ਬਲਕਿ ਇਹ ਅਧਿਆਤਮਕ ਵਿਗਾਸ ਦਾ ਇਕ ਅੰਗ ਹੈ, ਜਿਹੜਾ ਗੁਰੂ ਦੁਆਲੇ ਕੇਂਦਰਿਤ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਾਨਕ-ਜੋਤ ਵਿਚ ਸ਼ੁਰੂ ਕੀਤੇ ਲੰਗਰ ਨੂੰ ਪ੍ਰਬੰਧ ਰੂਪ ਵਿਚ ਚਲਾਉਣਾ ਸ਼ੁਰੂ ਕੀਤਾ। ਇਸ ਸੇਵਾ ਵਿਚ ਗੁਰੂ ਸਾਹਿਬ ਦੀ ਸੁਪਤਨੀ ਨੇ ਵਡਮੁੱਲਾ ਯੋਗਦਾਨ ਪਾਇਆ। ਭਾਰਤੀ ਸੰਸਕ੍ਰਿਤੀ/ਸਮਾਜ 'ਤੇ ਇਹ ਭਾਰੀ ਸੱਟ ਤੋਂ ਘੱਟ ਨਹੀਂ ਸੀ, ਜਿੱਥੇ ਇਸਤਰੀ ਨੂੰ ਸੁਚ-ਭਿਟ ਦੇ ਨਜ਼ਰੀਏ ਤੋਂ ਅਪਵਿੱਤਰ ਸਮਝਿਆ

ਜਾਂਦਾ ਸੀ। ਅਜਿਹੀ ਸਥਿਤੀ ਵਿਚ ਮਾਤਾ ਖੀਵੀ ਜੀ ਦਾ ਲੰਗਰ ਦੇ ਪ੍ਰਬੰਧਕ ਰੂਪ ਵਿਚ ਸਾਹਮਣੇ ਆਉਣਾ, ਇਸ ਗੱਲ ਦਾ ਲਖਾਇਕ ਹੈ ਕਿ ਗੁਰੂ ਸਾਹਿਬ ਉਕਤ ਵਿਚਾਰਾਂ ਨੂੰ ਲੋਕ-ਮਾਨਸਿਕਤਾ ਵਿੱਚੋਂ ਕੱਢਣਾ ਚਾਹੁੰਦੇ ਸਨ। ਮਾਤਾ ਜੀ ਗੁਰੂ ਕੇ ਲੰਗਰ ਵਿਚ ਅਨੇਕ ਤਰ੍ਹਾਂ ਦੇ ਭੋਜਨ ਤਿਆਰ ਕਰ ਕੇ, ਬਿਨਾਂ ਕਿਸੇ ਭੇਦ-ਭਾਵ ਦੇ ਸੰਗਤ ਨੂੰ ਛਕਾਉਂਦੇ। ਭਾਈ ਬਲਵੰਡ ਜੀ ਇਸ ਪ੍ਰਥਾਇ ਇਸ਼ਾਰਾ ਕਰਦੇ ਹਨ:

*ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥*
*ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੭)*

ਮਾਤਾ ਜੀ ਨੇ ਗੁਰੂ-ਘਰ ਦੇ ਪ੍ਰਮੁੱਖ ਸਿੱਖਾਂ ਦੀ ਸਹਾਇਤਾ ਨਾਲ ਲੰਗਰ ਦੀ ਐਨੀ ਵੱਡੀ ਸੇਵਾ ਸੰਭਾਲੀ ਕਿ ਕਿਸੇ ਕਿਸਮ ਦੀ ਤੋਟ ਨਾ ਰਹੀ।[੨੭] ਲੰਗਰ ਦੇ ਪ੍ਰਸੰਗ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਯੋਗਦਾਨ ਬਾਰੇ ਟਿੱਪਣੀ ਕਰਦਾ ਹੋਇਆ ਗੋਕਲ ਚੰਦ ਨਾਰੰਗ ਇਸ ਨੂੰ ਕਈ ਪੱਖਾਂ ਤੋਂ ਵਿਚਾਰਦਾ ਹੈ। ਉਸ ਦੀ ਨਜ਼ਰ ਵਿਚ ਲੰਗਰ-ਸੰਸਥਾ ਨੇ ਜਿੱਥੇ ਨਿਰਆਸਰਾ ਅਤੇ ਲੋੜਵੰਦਾਂ ਦੀ ਸਹਾਇਤਾ ਕੀਤੀ, ਉੱਥੇ ਇਸ ਰਾਹੀਂ ਸਿੱਖ ਧਰਮ ਦਾ ਪ੍ਰਚਾਰ ਵੀ ਹੋਇਆ। ਲੰਗਰ-ਸੰਸਥਾ ਨੇ ਸੰਗਤ ਵੱਲੋਂ ਕੱਢੇ ਜਾਂਦੇ ਦਸਵੰਧ ਨੂੰ ਇਕ ਨਵੀਂ ਦਿਸ਼ਾ ਦਿਤੀ। ਸਮੂਹ ਸੰਗਤ ਦੇ ਸਹਿਯੋਗ ਨਾਲ ਚਲਾਇਆ ਜਾਂਦਾ ਲੰਗਰ, ਉਨ੍ਹਾਂ ਲਈ ਸਿੱਖਿਆ ਦੇ ਰੂਪ ਵਿਚ ਕਾਰਜਸ਼ੀਲ ਹੋਇਆ, ਜਿਸ ਨਾਲ ਗੁਰੂ-ਘਰ ਪ੍ਰਤੀ ਸਿੱਖ ਸੰਗਤ ਦੀ ਭਾਵਨਾ ਹੋਰ ਮਜ਼ਬੂਤ ਹੋਈ। ਇਹ ਸੰਸਥਾ ਪਿੱਛੇ ਦਿੱਤੇ ਸੰਕੇਤ ਮੁਤਾਬਿਕ ਜਾਤ-ਪਾਤ ਦੇ ਬੰਧਨ ਤੋੜਨ ਵਿਚ ਪ੍ਰਬਲ ਹਥਿਆਰ ਵਜੋਂ ਸਿਧ ਹੋਈ, ਕਿਉਂਕਿ ਅਮੀਰ-ਗਰੀਬ, ਬ੍ਰਾਹਮਣ-ਸ਼ੂਦਰ, ਗੱਲ ਕੀ, ਸਾਰੇ ਮਨੁੱਖ ਬਿਨਾਂ ਕਿਸੇ ਭੇਦ-ਭਾਵ ਤੋਂ ਇਕ ਪੰਗਤ ਵਿਚ ਬੈਠ ਕੇ ਪਰਸ਼ਾਦਾ ਛਕਦੇ।[੨੮]

ਸ੍ਰੀ ਗੁਰੂ ਹਰਿਰਾਇ ਜੀ ਨੇ ਲੰਗਰ-ਸੰਸਥਾ ਨੂੰ ਹੋਰ ਪਕਿਆਈ ਬਖਸ਼ੀ। ਇਸ ਪ੍ਰਥਾਇ 'ਮਹਿਮਾ ਪ੍ਰਕਾਸ਼' ਦਾ ਕਰਤਾ ਭਾਈ ਫੇਰੂ ਦੀ ਸਾਖੀ ਰਾਹੀਂ ਦ੍ਰਿੜ੍ਹ ਕਰਵਾਉਂਦਾ ਹੈ ਕਿ ਲੰਗਰ ਲੋੜਵੰਦਾਂ/ਭੁੱਖਿਆਂ ਲਈ ਹੈ, ਇਸ ਵਿਚ ਸੇਵਾ ਕਰਨ ਵਾਲੇ ਦੀ ਸਮ-ਦ੍ਰਿਸ਼ਟੀ ਹੋਣੀ ਚਾਹੀਦੀ ਹੈ। ਲਾਂਗਰੀ ਨੂੰ ਗਰੀਬ/ਅਮੀਰ ਦੇ ਵਿਤਕਰੇ ਤੋਂ ਬਿਨਾਂ, ਪ੍ਰਸ਼ਾਦ ਛਕਣ ਆਏ ਕਿਸੇ ਵੀ ਵਿਅਕਤੀ ਨਾਲ ਦੁਰ-ਵਿਹਾਰ ਨਹੀਂ ਕਰਨਾ ਚਾਹੀਦਾ।[੨੯] ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਉਪਦੇਸ਼ ਦਿੱਤਾ ਕਿ ਲੰਗਰ ਵਿਚ ਕੀਤੀ ਸੇਵਾ ਤਾਂ ਹੀ ਸਫਲੀ ਹੈ, ਜੇਕਰ ਸਮਾਪਤੀ ਉਪਰੰਤ ਵੀ ਆਏ ਅਥਿਤੀ ਨੂੰ ਲੰਗਰ ਛਕਾਇਆ ਜਾਵੇ:

*ਚੂਕੇ ਸਮੇਂ ਅਥਿਤੁ ਜੋ ਆਵੈ।*
*ਕਰ ਭਾਉ ਭਗਤ ਤਿਸੁ ਤ੍ਰਿਪਤਿ ਭੁਗਾਵੈ॥*
*ਵਹੀ ਸੇਵ ਮੇਰੇ ਪ੍ਰਮਾਨ।*
*ਤਬ ਮੈ ਤ੍ਰਿਪਤਾਵੋ ਸਿਖ ਸੁਜਾਨ॥*[੩੦]

**੩. ਗੁਰਮਤਿ ਵਿੱਦਿਆ**

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਬਾ ਬੁੱਢਾ ਜੀ ਦੀ ਮਦਦ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਮਰਯਾਦਾ' (ਤਰਤੀਬ) ਵਿਚ ਕੀਤੀ। 'ਮਹਿਮਾ ਪ੍ਰਕਾਸ਼' (ਕਵਿਤਾ) ਵਿਚ ਉਕਤ ਤੱਥ ਦਾ ਉਲੇਖ ਇਸ ਤਰ੍ਹਾਂ ਮਿਲਦਾ ਹੈ :

*... ਅਛਰ ਲਿਖ ਤਿਨ ਮਾਤ੍ਰਾ ਲਾਈ।*
*ਗੁਰਮੁਖੀ ਅਖਰ ਨਾਮ ਤਿਨ ਧਰਾ।*
*ਸ੍ਰੀ ਮੁਖ ਬਾਲੀ ਲਿਖ ਪੋਥੀ ਕਰਾ।*
*ਅਖਰ ਮਿਰਜਾਦ ਪੰਥ ਕਾ ਕੀਆ। ...* [੩੧]

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਧੁਰ ਕੀ ਬਾਣੀ' ਨੂੰ ਸਮਾਜ ਦੀਆਂ ਸਥਾਪਿਤ ਧਿਰਾਂ ਦੁਆਰਾ ਅਪਣਾਈ ਸੰਸਕ੍ਰਿਤ ਭਾਸ਼ਾ (ਜਿਸ ਨੂੰ ਪੜ੍ਹਨ-ਲਿਖਣ ਦਾ ਅਧਿਕਾਰ ਕੇਵਲ ਬ੍ਰਾਹਮਣ ਨੂੰ ਸੀ) ਦੀ ਬਜਾਇ, ਸੌਖੀ ਭਾਸ਼ਾ (ਲੋਕ ਬੋਲੀ) ਪ੍ਰਚਾਰਨ ਦਾ ਫੈਸਲਾ ਕੀਤਾ। ਇਸ ਅਧੀਨ ਆਪ ਨੇ ਪੈਂਤੀ ਅਖਰੀ ਵਰਣਮਾਲਾ ਨਿਸਚਿਤ ਕਰਕੇ ਆਸਾ ਰਾਗ ਵਿਚ 'ਪਟੀ' ਬਾਣੀ ਉਚਾਰੀ। ਉਪਰੰਤ ਗੁਰੂ ਅੰਗਦ ਰੂਪ ਵਿਚ ਆਪ ਨੇ ਇਸ ਨੂੰ ਲਗਾਂ-ਮਾਤਰਾਂ ਸਹਿਤ ਪੰਜਾਬੀ ਰੂਪ ਦਿੰਦੇ ਹੋਏ ਗੁਰਮੁਖੀ (ਗੁਰੂ ਦੇ ਮੁਖ ਤੋਂ ਉਚਾਰੀ ਹੋਈ) ਲਿਪੀ ਇਜ਼ਾਦ ਕੀਤੀ। ਇਸ ਤਰ੍ਹਾਂ ਧਰਮ ਉਪਦੇਸ਼ ਸੰਸਕ੍ਰਿਤ ਦੇ ਘੇਰੇ ਵਿੱਚੋਂ ਨਿਕਲ ਕੇ ਸਾਰੀ ਮਨੁੱਖਤਾ ਦਾ ਹੋ ਗਿਆ, ਜਿਸ ਨੇ ਗੁਰੂ ਦੇ ਸਿੱਖਾਂ ਨੂੰ ਨਾ ਕੇਵਲ ਬ੍ਰਾਹਮਣ ਦੀ ਅਗਵਾਈ ਤੋਂ ਆਜ਼ਾਦ ਕਰਵਾ ਦਿਤਾ, ਸਗੋਂ ਇਸ ਨਾਲ ਸਿੱਖਾਂ ਦੀ ਹਿੰਦੂ-ਮੁਸਲਮਾਨਾਂ ਤੋਂ ਨਿਆਰੀ ਹੋਂਦ ਕਾਇਮ ਕਰਨ ਦਾ ਪਹਿਲਾ ਕਦਮ ਵੀ ਪੁੱਟਿਆ ਗਿਆ। ਗੁਰਮੁਖੀ ਲਿਪੀ ਦੇ ਪ੍ਰਸੰਗ ਵਿਚ ਡਾ. ਤਾਰਨ ਸਿੰਘ ਇਕ ਥਾਂ ਵਿਸ਼ੇਸ਼ ਕਥਨ ਕਰਦੇ ਹਨ:-

*ਕਿਸੇ ਕੌਮ ਦੀ ਹੋਂਦ ਨੂੰ ਦੂਜੀਆਂ ਕੌਮਾਂ ਤੋਂ ਨਿਆਰਾ ਸਿਧ ਕਰਨ ਲਈ, ਉਸ ਦੇ ਧਰਮ ਵਿਸ਼ਵਾਸ, ਧਰਮ ਗ੍ਰੰਥ ਤੇ ਧਰਮ ਅਸਥਾਨ, ਉਸ ਦੇ ਰੂਪ ਤੇ ਰਹਿਣੀ, ਉਸ ਦੀਆਂ ਸਮਾਜਿਕ ਰੀਤਾਂ ਅਤੇ ਉਸ ਦੀ ਸਮੁਚੀ ਵਿਚਾਰਧਾਰਾ ਨੂੰ ਵਿਸ਼ੇਸ਼ ਮਹਤਤਾ ਪ੍ਰਾਪਤ ਹੁੰਦੀ ਹੈ ਪਰ ਇਨ੍ਹਾਂ ਤੋਂ ਭੀ ਜੇ ਵਧ ਨਹੀਂ ਤਾਂ ਸਮਾਨ ਥਾਂ ਉਨ੍ਹਾਂ ਦੀ ਮਾਤ ਭਾਸ਼ਾ ਅਤੇ ਉਸ ਭਾਸ਼ਾ ਦੀ ਲਿਪੀ ਨੂੰ ਪ੍ਰਾਪਤ ਹੁੰਦਾ ਹੈ।*[੩੨]

ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਗੁਰਮੁਖੀ ਲਿਪੀ ਦਾ ਇਜ਼ਾਦ ਕਰਨ ਨਾਲ ਗੁਰਦੁਆਰਾ ਸਾਹਿਬ (ਧਰਮਸਾਲਾ) ਵਿਚ ਗੁਰਮਤਿ ਵਿੱਦਿਆ ਦੇਣ ਦਾ ਆਗਾਜ਼ ਹੋਇਆ। ਇਹ ਪਰਪਾਟੀ ਮੌਜੂਦਾ ਸਮੇਂ ਤਕ ਪ੍ਰਚਲਿਤ ਹੈ।

**੪. ਬਾਉਲੀ**

ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖ ਸੰਗਤ ਨੂੰ ਨਿਵੇਕਲੀ ਪਛਾਣ ਦੇਣ ਹਿਤ ਨਵਾਂ ਤੀਰਥ ਸਥਾਨ ਮੁਹੱਈਆ ਕਰਵਾਉਣ ਦੀ ਵਿਉਂਤ ਬਣਾਈ। ਇਸ ਤਹਿਤ ਗੁਰੂ ਸਾਹਿਬ ਨੇ ਗੋਇੰਦਵਾਲ ਸਾਹਿਬ ਵਿਖੇ ਬਾਉਲੀ ਸਾਹਿਬ ਦਾ ਨਿਰਮਾਣ ਕਰਵਾਇਆ।

ਇਸ ਬਾਉਲੀ ਸਾਹਿਬ ਵਿਚ ੮੪ ਪਉੜੀਆਂ ਬਣਵਾਈਆਂ ਗਈਆਂ। ਸਿੱਖ ਪਰੰਪਰਾ ਵਿਚ ਇਹ ਵਿਸ਼ਵਾਸ ਪ੍ਰਚਲਿਤ ਹੈ ਕਿ ਜਿਹੜਾ ਮਨੁੱਖ ਪ੍ਰੇਮ ਤੇ ਸ਼ਰਧਾ ਨਾਲ ਹਰੇਕ ਪਉੜੀ ਉਤੇ 'ਜਪੁ' ਬਾਣੀ ਦਾ ਸੰਪੂਰਨ ਪਾਠ ਇਕਾਗਰ ਚਿਤ ਹੋ ਕੇ ਕਰੇਗਾ, ਉਹ ਚੌਰਾਸੀ ਦੇ ਚੱਕਰ (ਜਨਮ-ਮਰਨ ਦਾ ਗੇੜ) ਤੋਂ ਮੁਕਤ ਹੋ ਜਾਵੇਗਾ।[੩੩]

ਬਾਉਲੀ ਸਾਹਿਬ ਦੀ ਸਥਾਪਨਾ ਨਾਲ ਗੋਇੰਦਵਾਲ ਸਾਹਿਬ ਸਿੱਖਾਂ ਦਾ ਮਹੱਤਵਪੂਰਨ ਤੀਰਥ ਬਣ ਗਿਆ।[੩੪] 'ਮਹਿਮਾ ਪ੍ਰਕਾਸ਼' ਅਨੁਸਾਰ ਗੁਰੂ ਸਾਹਿਬ ਨੇ ਬਾਉਲੀ ਜਗਤ ਦੇ ਤਾਰਨ ਹਿੱਤ ਬਣਵਾਈ, ਜਿਸ ਦੀ ਮਹਿਮਾ ਕਹਿਣ ਕਥਨ ਤੋਂ ਬਾਹਰ ਹੈ:

*ਜਗ ਤਾਰਨ ਕਾਰਨ ਬਨਾ ਤੀਰਥ ਪੁਨ ਸਰੂਪ॥*
*ਕੋ ਕਿਆ ਮਹਿਮਾ ਤਾ ਕੋ ਕਹੇ ਪਰਮਾਰਥ ਛੇਤ੍ਰ ਅਨੂਪ॥*[੩੫]

ਇਸ ਬਾਉਲੀ ਸਾਹਿਬ ਦੇ ਨਿਰਮਾਣ ਵੇਲੇ ਗੁਰੂ ਸਾਹਿਬ ਦੇ ਬਹੁਤੇ ਸਿੱਖਾਂ ਨੇ ਹੱਥੀਂ ਸੇਵਾ ਕੀਤੀ, ਜਿਸ ਨਾਲ ਇੱਥੇ ਹਰ ਰੋਜ਼ ਭਗਤੀ ਦੇ ਮਾਨੋ ਭੰਡਾਰ ਖੁਲਦੇ ਸਨ :

*ਬਾਵਲੀ ਤੀਰਥ ਸਤਿਗੁਰ ਰਚਾ।*
*ਛੇਤ੍ਰ ਧਰਮ ਮਗਤ ਕੋ ਸਚਾ।*
*ਬਹੁ ਗੁਰਸਿਖ ਕਰੈ ਤਹਾਂ ਕਾਰ।*
*ਨਿਸਦਿਨ ਖੁਲੈ ਭਗਤ ਭੰਡਾਰ।*[੩੬]

ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਬਾਉਲੀ ਸਾਹਿਬ ਦੇ ਨਿਰਮਾਣ ਉਪਰੰਤ ਉਨ੍ਹਾਂ ਦੀ ਜੋਤਿ ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤ ਸਰੋਵਰ ਬਣਵਾਇਆ। 'ਮਹਿਮਾ ਪ੍ਰਕਾਸ਼' ਨੇ ਇਸ ਸਰੋਵਰ ਨੂੰ 'ਮੁਕਤਛੇਤ੍ਰ' ਦੀ ਸੰਗਿਆ ਦਿੱਤੀ ਹੈ, ਜਿੱਥੋਂ ਸਮਾਜਿਕ ਤੌਰ 'ਤੇ ਲੋਕਾਂ ਦੀ ਮੁਕਤੀ ਹੋ ਸਕੇ। ਗੁਰੂ ਸਾਹਿਬ ਦਾ ਇਹ ਦੈਵੀ ਮਿਸ਼ਨ ਸੀ, ਜਿਸ ਅਧੀਨ ਉਨ੍ਹਾਂ ਨੇ ਲੋਕਾਂ ਦੀ ਆਪਸੀ ਵੰਡ ਦੂਰ ਕਰਨ ਲਈ, ਸਭ ਤੋਂ ਉੱਤਮ ਵਸੀਲਾ, ਪਾਣੀ ਨੂੰ ਬਾਉਲੀ ਸਾਹਿਬ ਤੋਂ ਬਾਅਦ ਸਰੋਵਰ ਰੂਪ ਵਿਚ ਵਰਤਿਆ। ਗੁਰਬਾਣੀ ਦੀ ਸੇਧ ਅਨੁਸਾਰ ਗੁਰੂ ਸਾਹਿਬ ਨੇ ਮਨੁੱਖ ਦੀ ਮੁਢਲੀ ਜਰੂਰਤ (ਪਾਣੀ) ਨੂੰ ਪ੍ਰਚਾਰ ਦਾ ਜ਼ਰੀਆ ਬਣਾਇਆ। ਲੋਕਾਂ ਦੇ ਮਨਾਂ ਵਿੱਚੋਂ ਜਾਤੀ ਸੁਚ-ਭਿਟ ਨੂੰ ਦੂਰ ਕਰਨ ਹਿਤ ਸਰੋਵਰ ਦੀ ਤਿਆਰੀ ਅਰੰਭ ਕੀਤੀ ਗਈ :

*...ਆਗਿਆ ਕੀਨੀ ਸਤਿਗੁਰ ਦਇਆਲ।*
*ਯਹ ਧਰਮ ਛੇਤ੍ਰ ਖੋਦੋ ਤੁਮ ਤਾਲ॥*
*ਜੋ ਖੋਦੇ ਮਨ ਪ੍ਰੀਤ ਬਢਾਇ।*
*ਜੋ ਚਿਤਵੈ ਸੋਈ ਫਲ ਪਾਇ॥*[੩੭]

ਵਰਣਨਯੋਗ ਹੈ ਕਿ ਸਰੋਵਰ ਦੀ ਖੁਦਾਈ ਦਾ ਸੰਬੰਧ ਕੇਵਲ ਸਮਾਜਿਕ ਹੀ ਨਹੀਂ ਸੀ, ਬਲਕਿ ਇਹ ਬਹੁ-ਪਾਸਾਰੀ ਉਪਰਾਲਾ ਸੀ, ਜਿਹੜਾ ਲੋਕਾਂ ਦੀ ਹਰ ਪੱਖ ਤੋਂ

ਕਲਿਆਣ ਕਰਨ ਲਈ ਬਣਵਾਇਆ ਜਾ ਰਿਹਾ ਸੀ।

'ਮਹਿਮਾ ਪ੍ਰਕਾਸ਼' ਅਨੁਸਾਰ ਇਹ ਸਰੋਵਰ ਧਰਮ ਨਿਧਾਂ ਹੈ। ਸਰੋਵਰ ਦੀ ਕਾਰ-ਸੇਵਾ ਸੰਪੂਰਨ ਹੋਣ 'ਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਸ ਦਾ ਨਾਮ 'ਅੰਮ੍ਰਿਤਸਰ' ਰੱਖਿਆ :

*...ਭਗਤ ਸਰੋਵਰ ਅੰਮ੍ਰਿਤ ਭਰਾ।*
*ਗੁਰ ਸ੍ਰੀਮੁਖ ਨਾਮ ਅੰਮ੍ਰਿਤਸਰੁ ਧਰਾ।*[੩੮]

ਭਾਈ ਗੁਰਦਾਸ ਜੀ ਦੇ ਖਿਆਲ ਅਨੁਸਾਰ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਭਗਤੀ/ਸੇਵਾ ਰਾਹੀਂ ਆਪਣੀ ਜੋਤਿ ਜਗਾਈ :

*ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।* *(ਵਾਰ ੧:੪੭)*

ਸ੍ਰੀ ਗੁਰੂ ਰਾਮਦਾਸ ਜੀ ਨੇ ਅਜਿਹਾ ਸਰੋਵਰ ਤਿਆਰ ਕਰਵਾਇਆ ਜਿੱਥੇ ਕਿਸੇ ਪ੍ਰਕਾਰ ਦਾ ਕੋਈ ਨਾਟਕ-ਚੇਟਕ ਨਹੀਂ ਹੋ ਸਕਦਾ, ਕੇਵਲ ਕੀਰਤਨ-ਭਗਤੀ ਹੀ ਹੋ ਸਕਦੀ ਹੈ :

*ਬਿਨਾ ਭਗਤ ਤਹਿ ਅਵਰ ਨਾ ਕੋਇ।*
*ਨਾਟਕ ਚੇਟਕ ਤਹਾ ਨ ਕੋਇ॥*
*ਨਿਰਬਾਂ ਕੀਰਤਨ ਭਜਨ ਬਿਲਾਸ।*
*ਕੌਤੂਹਲ ਸੰਤ ਦਰਸ ਸੁਖਰਾਸ॥*[੩੯]

**੫. ਦਵਾਖਾਨਾ**

ਗੁਰਦੁਆਰਾ ਸੰਸਥਾ ਦੀ ਕਾਰਜ-ਸ਼ੈਲੀ ਦਾ ਇਕ ਅਹਿਮ ਅੰਗ ਦਵਾਖਾਨਾ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਗਰੀਬ-ਗੁਰਬੇ ਦੀ ਮਦਦ ਲਈ ਜਿੱਥੇ ਲੰਗਰ ਆਦਿ ਦਾ ਪ੍ਰਬੰਧ ਕੀਤਾ, ਉੱਥੇ ਉਨ੍ਹਾਂ ਨੇ ਗਰੀਬਾਂ/ਬੀਮਾਰਾਂ ਲਈ ਇਕ 'ਦਵਾਖਾਨਾ' ਵੀ ਸ਼ੁਰੂ ਕੀਤਾ। ਸਮਕਾਲੀ ਹੁਕਮਰਾਨ ਦਾਰਾ ਸ਼ਿਕੋਹ ਵੀ ਇਕ ਸਮੇਂ ਬਿਮਾਰੀ ਦੀ ਹਾਲਤ ਵਿਚ, ਵੈਦਾਂ ਦੁਆਰਾ ਦਸੀ ਜੜ੍ਹੀ-ਬੂਟੀ (ਜਿਹੜੀ ਕਿਸੇ ਪਾਸੋਂ ਨਾ ਪ੍ਰਾਪਤ ਹੋਈ) ਗੁਰੂ ਸਾਹਿਬ ਵਲੋਂ ਚਲਾਏ ਇਸ ਦਵਾਖਾਨਾ ਤੋਂ ਪ੍ਰਾਪਤ ਕਰ ਕੇ ਰਾਜੀ ਹੋਇਆ:

*...ਜਤਨ ਅਨੇਕ ਹਕੀਮਨ ਕੀਏ।*
*ਕਾਹੂੰ ਬਿਧ ਅਰਾਮ ਨਾ ਥੀਏ॥...*
*ਕਾਹੂ ਸ਼ਾਹਿ ਪਾਸ ਕਹਿ ਦੀਨੋ।*
*ਗੁਰ ਹਰਿ ਰਾਇ ਪਾਸਿ ਹੈ ਤੀਨੋ॥*
*ਸ਼ਾਹਿ ਮਾਤਬਰ ਤਬੈ ਪਠਾਏ।*
*ਬਿਨਤੀ ਕਰ ਸੋ ਗੁਰ ਤੈ ਲਿਆਏ॥*
*ਜਿਨ ਤੈ ਸ਼ਾਹਜਾਦੇ ਕਾ ਰੋਗ।*
*ਦੂਰ ਭਇਓ ਅਤਿ ਥਿਓ ਨਿਰੋਗ॥*[੪੦]

ਸਿੱਟੇ ਵਜੋਂ ਕਿਹਾ ਜਾ ਸਕਦਾ ਹੈ ਕਿ ਗੁਰਦੁਆਰਾ ਸੰਸਥਾ ਮਹੱਤਵਪੂਰਨ ਸੰਸਥਾ

ਹੈ, ਜਿਸ ਦਾ ਪਹਿਲਾਂ ਨਾਮ ਧਰਮਸਾਲਾ ਸੀ। ਇਸ ਗੱਲ ਵਿਚ ਕੋਈ ਸ਼ੰਕਾ ਨਹੀਂ ਕਿ 'ਗੁਰਦੁਆਰਾ' ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਵੀ ਹੋਈ ਹੈ। ਸੰਸਥਾ ਵਜੋਂ ਧਰਮਸਾਲਾ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੀ ਸਥਾਪਿਤ ਕੀਤੀ ਗਈ ਸੀ। ਇਸ ਸੰਸਥਾ ਦੇ ਮੁੱਖ ਕਾਰਜ ਨਾਮ-ਬਾਣੀ ਦੇ ਪ੍ਰਵਾਹ ਤੋਂ ਬਿਨਾਂ ਸੰਗਤ, ਲੰਗਰ, ਦਵਾ-ਬੂਟੀ, ਵਿੱਦਿਆ ਆਦਿ ਦਾ ਪ੍ਰਬੰਧ ਕਰਨਾ ਹੈ।

**ਹਵਾਲੇ ਤੇ ਟਿੱਪਣੀਆਂ:**


੧. *ਮਹਾਨ ਕੋਸ਼,* ਪੰਨਾ ੨੪੫.

੨. ਜੀ. ਐਸ ਰਿਆਲ (ਸੰਪਾ.), *ਪੰਜਾਬੀ ਭਾਸ਼ਾ ਦਾ ਨਿਰੁਕਤ ਕੋਸ਼,* ਪੰਨਾ ੭੫.

੩. *Webster's New World Dictionary,* p. 730.

੪. *The Oxford Universal Dictionary,* p. 1018.

੫. *A Dictionary of Social Sciences,* p. 338.

੬. ਵੀਰ ਸਿੰਘ (ਭਾਈ), *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼,* ਪੰਨਾ ੩੫੯.

੭. ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ। ਵਾਰਾਂ ਭਾਈ ਗੁਰਦਾਸ, ਵਾਰ/ਪਉੜੀ - ੧/੨੭.

੮. ਤਬ ਦਰਸਨ ਕਾ ਸਦਕਾ ਸਜਣ ਨੂੰ ਬੁਧਿ ਹੋਇ ਆਈ... ਨਾਉ ਧਰੀਕ ਸਿਖ ਹੋਆ॥ ਪਹਿਲੀ ਧਰਮਸਾਲ ਓਥੇ ਬਧੀ॥... ਪੁਰਾਤਨ ਜਨਮਸਾਖੀ, ਸਾਖੀ/ਪੰਨਾ - ੧੩/੫੩.

੯. Teja Singh, Sikhism : *Its Ideals and Institutions,* p. 36.

੧੦. ਗੁਰੂ ਦੁਆਰੈ ਹੋਇ ਸੋਝੀ ਪਾਇਸੀ॥... *ਸ੍ਰੀ ਗੁਰੂ ਗ੍ਰੰਥ ਸਾਹਿਬ,* ੭੩੦.

੧੧. ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥ ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥ *ਸ੍ਰੀ ਗੁਰੂ ਗ੍ਰੰਥ ਸਾਹਿਬ,* ੧੦੭੫.

੧੨. ਸਗਲ ਸਮੂਹ ਲੈ ਉਧਰੇ ਨਾਨਕ...॥ *ਸ੍ਰੀ ਗੁਰੂ ਗ੍ਰੰਥ ਸਾਹਿਬ,* ੫੩੨.

੧੩. ਗੁਰੁ ਸੰਗਤਿ ਬਾਣੀ ਬਿਨਾ ਦੂਜੀ ਓਟ ਨਹੀ ਹੈ ਰਾਈ॥ *ਵਾਰਾਂ ਭਾਈ ਗੁਰਦਾਸ* - ਵਾਰ/ਪਉੜੀ-੧/੪੨.

੧੪. ਵਾਹ ਵਾਹ ਗੋਬਿੰਦ ਸਿੰਘ ਆਪੇ ਗੁਰੁ ਚੇਲਾ॥ *ਵਾਰ ਭਾਈ ਗੁਰਦਾਸ* ਦੂਜਾ-ਵਾਰ/ਪਉੜੀ- ੪੧/੩.

੧੫. ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੬੮.

੧੬. ਸੰਗਤਿ ਕੀਨੀ ਖਾਲਸਾ ਮਨਮੁਖੀ ਦੁਹੇਲਾ॥... *ਵਾਰ ਭਾਈ ਗੁਰਦਾਸ ਦੂਜਾ,* ਵਾਰ/ਪਉੜੀ- ੪੧/੧.

੧੭. ਇਕੁ ਸਿਖੁ ਦੁਇ ਸਾਧ ਸੰਗੁ ਪੰਜੀ ਪਰਮੇਸਰੁ॥ ਉਹੀ, ੧੩/੧੯.

੧੮. ਸਤਸੰਗਤਿ ਊਤਮ ਸਤਿਗੁਰ ਕੇਰੀ...॥ *ਸ੍ਰੀ ਗੁਰੂ ਗ੍ਰੰਥ ਸਾਹਿਬ,* ੭੩੧.

੧੯. ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥ *ਸ੍ਰੀ ਗੁਰੂ ਗ੍ਰੰਥ ਸਾਹਿਬ,* ੧੩੧੬.

੨੦. ਬੰਸਾਵਲੀਨਾਮਾ, ਚਰਣ/ਬੰਦ/ਪੰਨਾ ੬/੧੦੯/੫੩-੪.

੨੧. ਆਦਿ ਸਾਖੀਆਂ, ਸਾਖੀ/ਪੰਨਾ- ੨੪/੨੭੭-੮.

੨੨. ਬੰਸਾਵਲੀਨਾਮਾ, ਚਰਣ/ਬੰਦ/ਪੰਨਾ - ੧੩/੧੬-੮/੧੪੩.

੨੩. ਗੁਰ ਨਾਨਕ ਸਦ ਲੰਗਰ ਤੁਰੈ॥ਤਬੈ ਸ਼ਾਹ ਪੁਨਿ ਬਿਨਤਿ ਉਚਰੈ॥ *ਗੁਰਬਿਲਾਸ ਪਾ: ੬*, ਅਧਿਆਇ/ਬੰਦ/ਪੰਨਾ -੧/੧੦੪/੧੨.

੨੪. ਸਿਖ ਬੁਲਾਇ ਬੈਠਾਇ ਪੰਗਤ ਆਪਿ ਛਕਾਵਤ ਬੈਠਿ ਮੁਰਾਰਾ॥ ਉਹੀ, ੯/੮੧੬/੩੮੫.

੨੫. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-੧), ਸਾਖੀ/ਬੰਦ/ਪੰਨਾ - ੫/੨/੧੬੫.

੨੬. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-੧), ੬/੧੭-੮/੩੨੮.

੨੭. ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥ *ਸ੍ਰੀ ਗੁਰੂ ਗ੍ਰੰਥ ਸਾਹਿਬ*, ੯੬੭.

੨੮. *ਸਿੱਖ ਮਤ ਦਾ ਪਰਿਵਰਤਨ*, ਪੰਨੇ ੧੬-੭.

੨੯. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-੨), ਸਾਖੀ/ਬੰਦ/ਪੰਨੇ ੧੧/੧੨-੨੧/੫੩੮-੯.

੩੦. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ-੨), ੧੧/੧੫/੫੫੧.

੩੧. *ਮਹਿਮਾ ਪ੍ਰਕਾਸ਼* (ਭਾਗ ਪਹਿਲਾ), ਸਾਖੀ/ਬੰਦ/ਪੰਨਾ - ੬੨/੧੮-੯/੪੨੨.

੩੨. *ਸ੍ਰੀ ਗੁਰੂ ਅੰਗਦ ਦੇਵ ਜੀ ਦਾ ਆਤਮਕ ਦਰਸ਼ਨ* (ਟ੍ਰੈਕਟ), ਪੰਨਾ ੧੫.

੩੩. *ਖਾਲਸੇ ਦੀ ਉਤਪਤੀ* (ਜਿਲਦ ਪਹਿਲੀ), ਪੰਨਾ ੧੦੯.

੩੪. ਇੱਥੇ ਸਪਸ਼ਟ ਕਰਨਾ ਬਣਦਾ ਹੈ ਕਿ ਇਕ ਪਾਸੇ ਗੁਰਮਤਿ ਤੀਰਥਾਂ ਦਾ ਖੰਡਨ ਕਰਦੀ ਹੈ, ਦੂਜੇ ਪਾਸੇ ਗੁਰੂ ਸਾਹਿਬ ਖੁਦ ਆਪ ਤੀਰਥਾਂ ਦਾ ਨਿਰਮਾਣ ਕਿਉਂ ਕਰਵਾ ਰਹੇ ਸਨ। ਇਸ ਪਿੱਛੇ ਕਾਰਨ ਇਹ ਜਾਪਦਾ ਹੈ ਕਿ ਉਸ ਸਮੇਂ ਤੀਰਥਾਂ ਦਾ ਸਮੁੱਚਾ ਪ੍ਰਬੰਧ ਬ੍ਰਾਹਮਣਾਂ ਕੋਲ ਸੀ, ਜਿਹੜੇ ਆਪ ਧਰਮ ਤੋਂ ਹੀਣੇ ਹੋ ਕੇ ਜਿੱਥੇ ਆਚਰਣ ਤੋਂ ਡਿੱਗ ਚੁੱਕੇ ਸਨ, ਉੱਥੇ ਉਹ ਤੀਰਥ ਦੇ ਫਲਸਫੇ ਅਤੇ ਉਸ ਦੀ ਉਪਯੋਗਤਾ ਤੋਂ ਵੀ ਮੂੰਹ ਮੋੜ ਚੁਕੇ ਸਨ। ਲੋਕ ਤੀਰਥਾਂ ਉਤੇ ਮੁਕਤੀ ਕਰਵਾਉਣ ਲਈ ਜਾਂਦੇ ਸਨ, ਪਰੰਤੂ ਅਜਿਹਾ ਹੁੰਦਾ ਨਹੀਂ ਸੀ। ਤੀਰਥ ਉੱਤੇ ਜਾਣਾ ਕੇਵਲ ਕਰਮ-ਕਾਂਡ ਬਣ ਕੇ ਰਹਿ ਗਿਆ ਸੀ। ਇਸ ਲਈ ਗੁਰੂ ਸਾਹਿਬ ਨੇ ਸਿੱਖਾਂ ਨੂੰ ਆਪਣਾ ਨਿਵੇਕਲਾ ਤੀਰਥ ਮੁਹੱਈਆ ਕਰਵਾਇਆ, ਜਿੱਥੇ ਜਾਣ ਨਾਲ ਉਨ੍ਹਾਂ ਦੀ ਸਮਾਜਿਕ ਮੁਕਤੀ ਹੋਈ, ਭਾਵ ਸੁੱਚ-ਭਿੱਟ, ਜਾਤ-ਪਾਤ ਆਦਿ ਦੇ ਬੰਧਨ ਕਟੇ ਗਏ। ਇਸ ਦਾ ਦੂਜਾ ਲਾਭ ਇਹ ਹੋਇਆ ਕਿ ਸਿੱਖਾਂ ਨੂੰ ਹਿੰਦੂ ਤੀਰਥਾਂ ਦਾ ਬਦਲ ਮਿਲ ਗਿਆ, ਜਿਸ ਨਾਲ ਉਨ੍ਹਾਂ ਦੀ ਵੱਖਰੀ ਪਛਾਣ ਦਾ ਇਕ ਨਵਾਂ ਅਧਿਆਇ ਵੀ ਜੁੜਿਆ। ਇਸ ਦਾ ਦੂਜਾ ਕਾਰਨ ਇਹ ਵੀ ਲਗਦਾ ਹੈ ਕਿ ਉਸ ਸਮੇਂ ਪਾਣੀ ਦੀ ਬਹੁਤ ਘਾਟ ਸੀ, ਜਿਸ ਦੀ ਪੂਰਤੀ ਹਿੱਤ ਗੁਰੂ ਸਾਹਿਬ ਨੇ ਤੀਰਥਾਂ ਦਾ ਨਿਰਮਾਣ ਸ਼ੁਰੂ ਕਰਵਾਇਆ।

੩੫. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ -੧), ਸਾਖੀ/ਬੰਦ/ਪੰਨਾ - ੧੬/੧੧/੨੨੩.

੩੬. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ -੧), ੧੫/੩/੨੧੮.

੩੭. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ ੧), ੫/੧੮/੨੯੪.

੩੮. ਗੁਰ ਅਸਥਾਨ ਹੈ ਪਰਮ ਨਿਧਾਨ॥ *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ ੧), ਸਾਖੀ/ਬੰਦ/ਪੰਨਾ - ੫/੧੮/੨੯੫.

੩੯. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ -੧), ੫/੨੦/੨੯੫.

੪੦. *ਮਹਿਮਾ ਪ੍ਰਕਾਸ਼* (ਭਾਗ ਦੂਜਾ, ਖੰਡ ੧), ਸਾਖੀ/ਬੰਦ/ਪੰਨਾ - ੫/੨੫/੨੯੬. ■

# ਗੁਰਦੁਆਰਾ ਸੰਸਥਾ : ਪ੍ਰਬੰਧ-ਵਿਸਥਾਰ

*-ਡਾ. ਜਸਵੰਤ ਸਿੰਘ ਬੁੱਗਰਾਂ**

ਗੁਰਦੁਆਰਾ ਸੰਸਥਾ ਸਿੱਖੀ ਜੀਵਨ ਦਾ ਅਭਿੰਨ ਅੰਗ ਹੈ। ਹਰੇਕ ਸਿੱਖ ਜੀਵਨ ਭਰ, ਹਰੇਕ ਕਾਰਜ, ਹਰੇਕ ਖੁਸ਼ੀ-ਗਮੀ ਵਿਚ ਗੁਰਦੁਆਰਾ ਸਾਹਿਬ ਤੋਂ ਸੁਚੱਜੀ ਜੀਵਨ ਸੇਧ ਪ੍ਰਾਪਤ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਭਰਮ ਭੁਲੀ ਲੋਕਾਈ' ਦਾ ਉੱਧਾਰ ਕਰਨ ਹਿਤ, ਸਰਬਸਾਂਝੇ ਮਿਸ਼ਨ ਤੇ ਸੰਦੇਸ਼ ਦਾ ਸੰਚਾਰ ਤੇ ਪ੍ਰਸਾਰ ਕਰਨ ਹਿਤ '*ਘਰਿ ਘਰਿ ਅੰਦਰਿ ਧਰਮਸਾਲ*'[੧] ਦੀ ਸਥਾਪਨਾ ਕੀਤੀ ਜਿਸ ਵਿਚ ਨਿਤਨੇਮ, ਸ਼ਬਦ-ਵਿਚਾਰ, ਕੀਰਤਨ, ਅਰਦਾਸ, ਸੰਗਤ ਦੀ ਪ੍ਰਥਾ ਦਾ ਅਰੰਭ ਹੋਇਆ। ਰੱਬੀ ਗੁਣਾਂ ਨੂੰ ਗਾਇਨ ਕਰਨਾ ਅਤੇ ਸਮਾਜ ਭਲਾਈ ਹਿਤ ਪ੍ਰਚਾਰਨਾ ਗੁਰੂ ਸਾਹਿਬ ਦਾ ਉਦੇਸ਼ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ, ਸਿੱਖ-ਸਿਧਾਂਤਾਂ ਦਾ ਸੋਮਾ ਹੈ ਅਤੇ ਗੁਰਦੁਆਰਾ ਸਾਹਿਬ ਉਨ੍ਹਾਂ ਸਿਧਾਂਤਾਂ ਦਾ ਪ੍ਰਸਾਰ-ਕੇਂਦਰ ਹੈ। ਇਹ ਕਾਰਜ ਨਿਤਨੇਮ, ਕਥਾ, ਕੀਰਤਨ, ਅਰਦਾਸ, ਢਾਡੀ ਵਾਰਾਂ ਜਾਂ ਕਵੀਸ਼ਰੀ, ਆਦਿ ਦੇ ਰੂਪ ਵਿਚ ਕੀਤਾ ਜਾਂਦਾ ਹੈ। ਉਕਤ ਸੇਵਾਵਾਂ ਰੋਜ਼ਾਨਾ ਟੀ. ਵੀ. ਚੈਨਲਾਂ ਰਾਹੀਂ ਪ੍ਰਸਾਰਿਤ ਹੁੰਦੀਆਂ ਹਨ। ਇਸ ਤਰ੍ਹਾਂ ਗੁਰਦੁਆਰਾ ਸਾਹਿਬ ਗੁਰੂ ਸਾਹਿਬਾਨ ਦੇ ਸਮੇਂ ਤੋਂ ਲਗਾਤਾਰ *ਹੈ ਹੈ ਕਰਦੀ ਸੁਣੀ ਲੁਕਾਈ* ਨੂੰ ਸੁਚੱਜੀ ਜੀਵਨ-ਜਾਚ ਦੀ ਸੋਝੀ ਪ੍ਰਦਾਨ ਕਰ ਰਿਹਾ ਹੈ। ਅੱਜ ਗੁਰਦੁਆਰਾ ਸੰਸਥਾ ਪੂਰੇ ਵਿਸ਼ਵ ਵਿਚ ਕਾਰਜਸ਼ੀਲ ਹੈ। ਪੰਜਾਬ ਦੇ ਲੱਗਭਗ ਹਰ ਪਿੰਡ-ਸ਼ਹਿਰ ਵਿਚ ਗੁਰਦੁਆਰਾ ਸਾਹਿਬ ਮੌਜੂਦ ਹਨ, ਜਿੱਥੋਂ ਗੁਰੂ-ਸੰਦੇਸ਼ ਹਰ ਘਰ ਤਕ ਪਹੁੰਚਦਾ ਹੈ। ਗੁਰਦੁਆਰਾ ਸੰਸਥਾ ਦੀ ਵਿਹਾਰਕ ਪੱਧਰ 'ਤੇ ਹਰ ਮਨੁੱਖ ਨਾਲ ਸਾਂਝ ਹੈ।

## ਗੁਰਦੁਆਰਾ ਸੰਸਥਾ : ਅਰਥ ਤੇ ਪਰਿਭਾਸ਼ਾ

'ਗੁਰਦੁਆਰਾ', ਸ਼ਬਦ ਦੋ ਸ਼ਬਦਾਂ ਦਾ ਜੋੜ ਹੈ, ਗੁਰ ਅਤੇ ਦੁਆਰਾ। ਗੁਰਦੁਆਰਾ ਸਾਹਿਬ ਲਈ "ਗੁਰੂ ਘਰ" ਸ਼ਬਦ ਵੀ ਪ੍ਰਯੋਗ ਕਰ ਲਿਆ ਜਾਂਦਾ ਹੈ। ਇਤਿਹਾਸਿਕ ਨੁਕਤਾ-ਨਿਗਾਹ ਤੋਂ ਗੁਰਦੁਆਰਾ ਸੰਸਥਾ, ਪਹਿਲਾਂ "ਧਰਮਸਾਲ" ਦੇ ਰੂਪ ਵਿਚ ਪ੍ਰਚਲਿਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਜਪੁ" ਬਾਣੀ ਵਿਚ 'ਧਰਮਸਾਲ' ਪੂਰੀ ਧਰਤੀ ਨੂੰ ਕਿਹਾ ਹੈ ਜੋ ਧਰਮ ਕਮਾਉਣ ਦੀ ਥਾਂ ਹੈ।[੨] ਕਿਉਂਕਿ ਸਿੱਖ ਧਰਮ ੴ ਦੀ ਭਗਤੀ ਕਰਦਾ ਹੈ ਅਤੇ '*ਏਕਸ ਕੇ ਹਮ ਬਾਰਿਕ*' ਦਾ ਸੰਦੇਸ਼ ਦਿੰਦਾ ਹੈ।[੩] ਇਸ ਲਈ ਗੁਰਦੁਆਰਾ ਸੰਸਥਾ ਵੀ ਸਮੁੱਚੇ ਵਿਸ਼ਵ/ਲੋਕਾਈ ਨੂੰ ਸੰਬੋਧਿਤ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ, "ਸਿੱਖਾਂ ਦਾ ਉਹ ਅਸਥਾਨ ਜਿਸ ਨੂੰ ਦਸ ਸਤਿਗੁਰਾਂ ਵਿੱਚੋਂ ਕਿਸੇ ਨੇ ਧਰਮ-ਪ੍ਰਚਾਰ ਲਈ ਬਣਾਇਆ ਅਥਵਾ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ। ਗੁਰੂ ਨਾਨਕ ਸਾਹਿਬ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਕ

**ਅਸਿਸਟੈਂਟ ਪ੍ਰੋਫੈਸਰ, ਪੰਜਾਬੀ ਯੂਨੀਵਰਸਿਟੀ ਕਾਲਜ, ਢਿੱਲਵਾਂ। ਮੋ. ੯੮੧੪੨-੮੫੩੯੦.*

ਇਸਦਾ ਨਾਂ 'ਧਰਮਸਾਲ' ਰਿਹਾ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ 'ਗੁਰਦੁਆਰਾ' ਨਾਮ ਪ੍ਰਚਲਿਤ ਹੋ ਗਿਆ।"[੪] ਇੱਥੇ ਜ਼ਿਕਰ ਕਰਨਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ 'ਧਰਮਸਾਲ' ਅਤੇ 'ਗੁਰਦੁਆਰਾ' ਸ਼ਬਦ ਵੀ ਪ੍ਰਚਲਿਤ ਰਹੇ ਹਨ। ਇਸ ਦੇ ਪ੍ਰਮਾਣ ਗੁਰੂ ਸਾਹਿਬਾਨ ਦੇ ਆਪਣੇ ਬਚਨ ਹਨ :

*-ਸਚੁ ਸਾਲਾਹੀ ਧੰਨੁ ਗੁਰਦੁਆਰੁ॥*
*ਨਾਨਕ ਦਰਿ ਘਰਿ ਏਕੰਕਾਰੁ॥*[੫]
*-ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥*[੬]
*-ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*[੭]

'ਗੁਰੁਮਤ ਮਾਰਤੰਡ' ਅਨੁਸਾਰ, "ਜਿਸ ਥਾਂ ਸਤਿਗੁਰਾਂ ਦੇ ਦਸ ਸਰੂਪਾਂ ਵਿੱਚੋਂ ਕਿਸੇ ਦੇ ਚਰਣ ਪਏ ਅਤੇ ਇਤਿਹਾਸਕ ਘਟਨਾ ਹੋਈ ਹੈ, ਅਥਵਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਸਿੱਖ ਧਰਮ ਦੇ ਨਿਯਮਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਵਿਸ਼੍ਰਾਮ, ਲੰਗਰ, ਵਿਦਯਾ, ਕੀਰਤਨ ਆਦਿ ਦਾ ਗੁਰੂ ਮਰਯਾਦਾ ਅਨੁਸਾਰ ਪ੍ਰਬੰਧ ਹੈ, ਉਸਦੀ ਗੁਰਦਵਾਰਾ ਸੰਗਯਾ ਹੈ।"[੮] ਜਿੱਥੇ ਜਿੱਥੇ ਗੁਰੂ ਸਾਹਿਬਾਨ ਨੇ ਚਰਨ ਪਾਏ ਹਨ, ਅੱਜ ਉੱਥੇ ਸ਼ਰਧਾਲੂਆਂ, ਸਿੱਖਾਂ ਵੱਲੋਂ ਗੁਰਦੁਆਰਾ ਸਾਹਿਬਾਨ ਉਸਾਰ ਕੇ ਗੁਰ-ਮਰਯਾਦਾ ਪ੍ਰਚਲਿਤ ਕੀਤੀ ਹੋਈ ਹੈ। ਇਹ ਕਾਰਜ ਗੁਰੂ ਸਾਹਿਬਾਨ ਦੇ ਕਾਲ ਵਿਚ ਹੀ ਸ਼ੁਰੂ ਹੋ ਚੁੱਕਾ ਸੀ, ਜਿਸਦੀ ਜਾਣਕਾਰੀ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ 'ਚੋਂ ਮਿਲਦੀ ਹੈ :

*ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ॥*
*ਗੁਰਸਿਖੀ ਸੋ ਥਾਨੁ ਭਾਲਿਆ ਲੈ ਧੂਰਿ ਮੁਖਿ ਲਾਵਾ॥*[੯]

ਇੱਥੇ ਹੀ ਬਸ ਨਹੀਂ ਗੁਰਦੁਆਰਾ ਸੰਸਥਾ ਵਿਚ ਗੁਰ-ਮਰਯਾਦਾ, ਨਿਤਨੇਮ, ਗੁਰਪੁਰਬ ਮਨਾਉਣ ਦੀ ਪ੍ਰਥਾ ਦੇ ਇਤਿਹਾਸਿਕ ਹਵਾਲੇ ਵੀ ਪ੍ਰਾਪਤ ਹਨ। ਇਸ ਸੰਬੰਧੀ ਭਾਈ ਗੁਰਦਾਸ ਜੀ ਆਪਣੀ 'ਵਾਰ' ਵਿਚ ਲਿਖਦੇ ਹਨ:

*ਪਹਿਲੇ ਗੁਰਿ ਉਪਦੇਸ ਦੇ ਸਿਖ ਪੈਰੀ ਪਾਏ।*
*ਸਾਧਸੰਗਤਿ ਕਰਿ ਧਰਮਸਾਲ ਸਿਖ ਸੇਵਾ ਲਾਏ।*
*ਭਾਇ ਭਗਤਿ ਭੈ ਸੇਵਦੇ ਗੁਰਪੁਰਬ ਕਰਾਏ।*
*ਸਬਦ ਸੁਰਤਿ ਲਿਵ ਕੀਰਤਨੁ ਸਚਿ ਮੇਲਿ ਮਿਲਾਏ।*
*ਗੁਰਮੁਖਿ ਮਾਰਗੁ ਸਚ ਦਾ ਸਚੁ ਪਾਰਿ ਲੰਘਾਏ।*[੧੦] . . .

ਗੁਰਦੁਆਰਾ ਸੰਸਥਾ ਦੀ ਮਹਾਨ ਕਾਰਜ-ਪ੍ਰਣਾਲੀ ਨੂੰ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਵਿਚ ਬੜੇ ਸੁਚੱਜੇ ਤਰੀਕੇ ਨਾਲ ਦਰਸਾਇਆ ਗਿਆ ਹੈ। ਉਕਤ ਕੋਸ਼ ਅਨੁਸਾਰ, "ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਿਆਸਾ ਵਾਲਿਆਂ ਲਈ ਗਿਆਨ-ਉਪਦੇਸ਼ਕ ਆਚਾਰਯ, ਰੋਗੀਆਂ ਲਈ ਸ਼ਫ਼ਾਖਾਨਾ, ਭੁਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ਼੍ਰਾਮ ਦਾ ਅਸਥਾਨ ਹੈ।"[੧੧]

ਇਸ ਤਰ੍ਹਾਂ ਕਿਹਾ ਜਾ ਸਕਦਾ ਹੈ ਕਿ ਗੁਰਦੁਆਰਾ ਸਿਰਫ਼ ਸਿੱਖਾਂ ਦਾ ਧਾਰਮਿਕ ਅਸਥਾਨ ਹੀ ਨਹੀਂ, ਇਹ ਸਮਾਜ ਦੇ ਭਲੇ ਲਈ ਧਾਰਮਿਕ, ਆਰਥਿਕ ਅਤੇ ਰਾਜਨੀਤਿਕ ਸੰਸਥਾ ਵੀ ਹੈ। ਇੱਥੇ ਮਨੁੱਖੀ ਜੀਵਨ ਦੀ ਹਰੇਕ ਸਮੱਸਿਆ ਦਾ ਸਮਾਧਾਨ ਹੈ। ਇਹ ਮੀਰੀ-ਪੀਰੀ ਦਾ ਸਥਾਨ ਹੈ। ਇਹ ਦੀਨ ਤੇ ਦੁਨੀਆ, ਲੋਕ ਤੇ ਪਰਲੋਕ ਦੋਵਾਂ ਦਾ ਅਭਿਆਸ ਸਥਾਨ ਹੈ। ਗੁਰਦੁਆਰਾ ਸੰਸਥਾ ਉਹ ਸੰਸਥਾ ਹੈ ਜਿੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਬਦ-ਅਗਵਾਈ ਵਿਚ ਸਮੁੱਚੀ ਮਨੁੱਖਤਾ ਲਈ ਜੀਵਨ-ਜਾਚ, ਸਮਾਜ-ਕਲਿਆਣ, ਸਮੂਹਿਕ ਮੁਕਤੀ ਆਦਿ ਦਾ ਪ੍ਰਚਾਰ ਅਤੇ ਅਭਿਆਸ ਨਿਰੰਤਰ ਚਲਦਾ ਹੋਵੇ।

**ਗੁਰਦੁਆਰਾ ਸੰਸਥਾ : ਪਿਛੋਕੜ, ਅਰੰਭ ਅਤੇ ਮਨੋਰਥ**

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮਕਾਲ ਵਿਚ ਅਧਿਆਤਮਿਕ, ਸਮਾਜਿਕ, ਰਾਜਨੀਤਿਕ ਅਤੇ ਆਰਥਿਕ ਖੇਤਰ ਵਿਚ ਅਸਮਾਨਤਾ, ਊਚ-ਨੀਚ, ਜਾਤ-ਪਾਤ, ਅਨਿਆਂ, ਅੱਤਿਆਚਾਰ, ਅਨੈਤਿਕਤਾ ਦਾ ਚਾਰੇ ਪਾਸੇ ਬੋਲਬਾਲਾ ਸੀ। ਅਧਿਆਤਮਿਕ ਉੱਨਤੀ, ਆਪਸੀ ਸਾਂਝ ਤੇ ਪਿਆਰ, ਸਮਾਜਿਕ ਭਾਈਚਾਰਾ, ਮਿਲਵਰਤਨ ਦੀ ਅਣਹੋਂਦ ਸੀ। ਪੁਰਾਤਨ ਧਰਮ ਅਸਥਾਨ ਹਰੇਕ ਮਨੁੱਖ ਨੂੰ ਨਾ ਤਾਂ ਅਸਥਾਨ-ਪ੍ਰਵੇਸ਼ ਦੀ ਆਗਿਆ ਦਿੰਦੇ ਸਨ ਅਤੇ ਨਾ ਹੀ ਧਰਮ-ਗ੍ਰੰਥਾਂ ਨੂੰ ਪੜ੍ਹਨ-ਪੜ੍ਹਾਉਣ ਦਾ ਅਧਿਕਾਰ ਦਿੰਦੇ ਸਨ। ਧਰਮ, ਜਾਤਿ, ਲਿੰਗ ਆਦਿ ਦੇ ਆਧਾਰ 'ਤੇ ਪ੍ਰਤੀਬੰਧ ਲਗਾਏ ਹੋਏ ਸਨ। ਉਸ ਅਸ਼ਾਂਤ ਵਾਤਾਵਰਨ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ "*ਹੈ ਹੈ ਕਰਦੀ ਸੁਣੀ ਲੁਕਾਈ*"[੧੨] ਅਤੇ ਭਰਮ ਭੁੱਲੀ ਲੋਕਾਈ ਨੂੰ ਦੈਵੀ ਹੁਕਮਾਂ ਅਨੁਸਾਰ ੧ੴ ਦਾ ਸਿਧਾਂਤ/ਅਮਲ ਦਿੱਤਾ ਜੋ ਸਮਸਤ ਲੋਕਾਈ ਲਈ ਸਰਬਸਾਂਝਾ ਨਾਦ ਸੀ/ਹੈ। ਸਮੁੱਚੇ ਸੰਸਾਰ ਨੂੰ ਇਕ ਸਰਬਸਾਂਝੇ ਸੂਤਰ ਵਿਚ ਪਰੋਣ ਲਈ ਗੁਰੂ ਸਾਹਿਬ ਨੇ ਵਿਸ਼ਵ ਭਰ ਵਿਚ 'ਰੱਬੀ ਇਕਤਾ ਅਤੇ ਮਨੁੱਖੀ ਏਕਤਾ' ਦਾ ਪ੍ਰਚਾਰ ਕੀਤਾ। ਇਸ ਮਨੋਰਥ ਲਈ ਉਨ੍ਹਾਂ ਨੇ ਘਰ-ਘਰ ਅੰਦਰ ਧਰਮਸਾਲਾ ਬਣਾਈ। ਗੁਰੂ ਨਾਨਕ ਸਾਹਿਬ ਦੁਨੀਆ ਦੇ ਜਿਹੜੇ ਵੀ ਕੋਨੇ ਵਿਚ ਗਏ ਉਨ੍ਹਾਂ ਨੇ 'ਰੱਬ ਇੱਕ ਹੈ'[੧੩] ਅਤੇ '*ਉਪਦੇਸੁ ਚਹੁ ਵਰਨਾ ਕਉ ਸਾਝਾ*'[੧੪] ਦਿੱਤਾ।

ਸਦੀਆਂ ਤੋਂ ਧਾਰਮਿਕ ਤੇ ਸਮਾਜਿਕ ਖੇਤਰਾਂ ਵਿਚ ਅਧਿਕਾਰਾਂ ਤੋਂ ਵਾਂਝੇ ਲੋਕਾਂ ਨੂੰ ਉਨ੍ਹਾਂ ਦੇ ਬਣਦੇ ਅਧਿਕਾਰਾਂ ਦੀ ਬਹਾਲੀ ਕਰਵਾਉਣਾ, ਦੁਨੀਆ ਦਾ ਸਭ ਤੋਂ ਵੱਡਾ ਦੈਵੀ-ਇਨਕਲਾਬੀ ਕਾਰਜ ਕਿਹਾ ਜਾ ਸਕਦਾ ਹੈ। ਇਸ ਕਾਰਜ ਵਿਚ ਗੁਰਦੁਆਰਾ ਸੰਸਥਾ ਦਾ ਵਡਮੁੱਲਾ ਯੋਗਦਾਨ ਹੈ। ਇਸ ਸੰਸਥਾ ਤੋਂ ਪਹਿਲਾਂ ਅਜਿਹਾ ਕੋਈ ਸਰਬਸਾਂਝਾ ਮੰਚ ਹੋਂਦ ਵਿਚ ਨਹੀਂ ਸੀ ਜਿੱਥੇ ਹਰ ਧਰਮ, ਜਾਤ, ਨਸਲ, ਖੇਤਰ, ਰੰਗ ਆਦਿ ਦੇ ਲੋਕ ਇੱਕੋ ਸਥਾਨ ਤੇ ਸਮਾਨ ਰੂਪ ਵਿਚ ਰੱਬੀ ਸੰਦੇਸ਼ ਸੁਣਨ, ਪੜ੍ਹਨ ਤੇ ਵਿਚਾਰਨ ਦੇ ਅਧਿਕਾਰੀ ਹੋਣ। ਉਸ ਸਮੇਂ ਕਥਿਤ ਨੀਚ ਜਾਤੀਆਂ ਦੇ ਲੋਕਾਂ ਨੂੰ ਅਧਿਆਤਮਿਕ ਅਤੇ ਸਮਾਜਿਕ ਦੋਵਾਂ ਖੇਤਰਾਂ ਵਿਚ ਉਨ੍ਹਾਂ ਨੂੰ ਬੁਨਿਆਦੀ ਤੇ ਬਣਦੇ

ਅਧਿਕਾਰਾਂ ਤੋਂ ਵਾਂਝੇ ਰੱਖਿਆ ਗਿਆ। ਕੁਝ ਵਿਸ਼ੇਸ਼ ਵਰਗ ਦੇ ਲੋਕ ਛੂਤ-ਛਾਤ ਦੀ ਸਮਾਜਿਕ ਬੀਮਾਰੀ ਤੋਂ ਪੀੜਤ ਸਨ। ਇੱਥੋਂ ਤਕ ਕਿ ਮਨੁੱਖ ਨੂੰ 'ਮਨੁੱਖ' ਹੋਣ ਜਾਂ ਸਮਝਣ ਦਾ ਅਧਿਕਾਰ ਨਹੀਂ ਦਿੱਤਾ ਗਿਆ, ਉਨ੍ਹਾਂ ਨੂੰ ਸਿਰਫ ਆਪਣੇ ਚਾਕਰ ਬਣਾ ਕੇ ਪੈਰਾਂ ਹੇਠ ਦਰੜਿਆ ਗਿਆ। ਉਕਤ ਲੋਕਾਂ ਨੂੰ ਧਰਮ-ਗ੍ਰੰਥ ਪੜ੍ਹਨ ਦੀ ਗੱਲ ਤਾਂ ਦੂਰ, ਧਰਮ-ਸਥਾਨਾਂ ਵਿਚ ਵੜਨ ਦੀ ਮਨਾਹੀ ਸੀ। ਜੇਕਰ ਭੁੱਲ-ਭੁਲੇਖੇ ਕਿਸੇ ਗਰੀਬ ਵਿਅਕਤੀ ਦੇ ਕੰਨ ਵਿਚ ਕੋਈ ਗਿਆਨ ਦੀ ਗੱਲ ਪੈ ਜਾਂਦੀ ਤਾਂ ਉਸ ਨੂੰ ਤਸੀਹੇ ਦੇ ਕੇ ਮਾਰ ਦਿੱਤਾ ਜਾਂਦਾ ਸੀ। ਇੱਥੇ ਹੀ ਬਸ ਨਹੀਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ ਆਦਿ ਅਜਿਹੇ ਮਹਾਨ ਅਨੁਭਵੀ ਪੁਰਖਾਂ ਨੂੰ ਵੀ ਸਮਕਾਲੀ ਬ੍ਰਾਹਮਣਵਾਦੀ ਸਮਾਜ ਵੱਲੋਂ ਘ੍ਰਿਣਾ ਦੀ ਨਜ਼ਰ ਨਾਲ ਦੇਖਿਆ ਗਿਆ, ਇੱਥੋਂ ਤਕ ਕਿ ਭਗਤ ਨਾਮਦੇਵ ਜੀ ਵਰਗੀਆਂ ਰੱਬੀ ਰੂਹਾਂ ਨੂੰ ਮੰਦਰ ਵਿਚ ਵੜਨ ਤੋਂ ਰੋਕਿਆ ਗਿਆ।

ਇਧਰ ਗੁਰੂ ਸਾਹਿਬ ਦਾ ਦਰ/ਗੁਰਦੁਆਰਾ ਸਾਹਿਬ ਦੇਖੋ ਜਿੱਥੇ, ਜਿਨ੍ਹਾਂ ਭਗਤਾਂ ਨੂੰ ਧਰਮ-ਸਥਾਨਾਂ 'ਤੇ ਵੜਨ ਦੀ ਮਨਾਹੀ ਸੀ, ਉਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕਰ ਕੇ, ਸਿੱਖ ਧਰਮ-ਸਥਾਨ ਵਿਚ ਉਨ੍ਹਾਂ ਨੂੰ ਸਦੀਵੀ ਤੌਰ 'ਤੇ ਸੁਸ਼ੋਭਿਤ ਕਰ ਦਿੱਤਾ ਗਿਆ। ਗੁਰੂ ਸਾਹਿਬ ਦੇ ਸਮਕਾਲ ਵਿਚ ਉਕਤ ਭਗਤ ਸਾਹਿਬਾਨ ਦੇ ਧਾਰਮਿਕ ਅਨੁਭਵ ਨੂੰ ਮਾਨਤਾ ਦੇਣੀ, ਕਿਸੇ ਇਨਕਲਾਬ ਤੋਂ ਘੱਟ ਨਹੀਂ ਸੀ। ਹਰ ਸਿੱਖ ਜਿੱਥੇ ਗੁਰੂ ਸਾਹਿਬਾਨ ਦੀ ਬਾਣੀ ਨੂੰ ਨਤਮਸਤਕ ਹੁੰਦਾ ਹੈ ਉੱਥੇ ਉਕਤ ਭਗਤ ਸਾਹਿਬਾਨ ਸਮੇਤ ਸਾਰੇ ਬਾਣੀਕਾਰਾਂ ਦੀ ਬਾਣੀ ਨੂੰ ਸੀਸ ਨਿਵਾਉਂਦਾ ਹੈ। ਜਿਸ ਧਰਮ-ਗ੍ਰੰਥ ਦੇ ਬਾਣੀਕਾਰ ਵੱਖ-ਵੱਖ ਖੇਤਰਾਂ, ਕਥਿਤ ਜਾਤਾਂ, ਧਰਮਾਂ ਆਦਿ ਨਾਲ ਸੰਬੰਧਿਤ ਹੋਣ ਅਤੇ ਉਨ੍ਹਾਂ ਦੀ ਬਾਣੀ ਦਾ ਰੋਜ਼ਾਨਾ ਕੀਰਤਨ ਤੇ ਕਥਾ-ਵਿਚਾਰ ਹੁੰਦੀ ਹੋਵੇ ਤਾਂ ਉੱਥੇ ਉਸ ਤਰ੍ਹਾਂ ਦੇ ਆਦਰਸ਼ ਸਮਾਜ ਦੀ ਸਿਰਜਣਾ ਸੰਭਵ ਹੈ ਜਿੱਥੇ ਦੂਜੇ/ਸਾਰਿਆਂ ਨੂੰ ਉਸ ਦਾ ਬਣਦਾ ਮਾਣ-ਸਤਿਕਾਰ ਦਿੱਤਾ ਜਾਵੇ, ਜਿਸ ਨਾਲ ਭਾਈਚਾਰਕ ਸਾਂਝ ਪੈਦਾ ਹੋ ਸਕੇ। 'ਸੰਗਤ' ਵਿਚ ਜਿੱਥੇ ਰੱਬ ਦੇ ਗੁਣਾਂ ਦਾ ਗਾਣ ਕੀਤਾ ਜਾਂਦਾ ਹੈ ਉੱਥੇ '*ਏਕੁ ਪਿਤਾ ਏਕਸ ਕੇ ਹਮ ਬਾਰਿਕ*' ਦਾ ਅਹਿਸਾਸ ਵੀ ਹੁੰਦਾ ਹੈ ਕਿਉਂਕਿ ਉੱਥੇ '*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ*' ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਗੁਰਦੁਆਰਾ, ਭੇਦਭਾਵ-ਮੁਕਤ, ਸਰਬਸਾਂਝਾ, ਸਰਬੱਤ ਦੇ ਭਲੇ ਲਈ ਅਰਦਾਸ ਕਰਨ ਵਾਲਾ ਸਿੱਖ ਧਾਰਮਿਕ-ਸਥਾਨ ਹੈ। ਗੁਰਦੁਆਰਾ ਸੰਸਥਾ ਵਿਚ 'ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ' ਦਾ ਸਿਧਾਂਤ ਤੇ ਵਿਹਾਰ ਦੋਵੇਂ ਕਾਰਜਸ਼ੀਲ ਹਨ। ਅਨੇਕਤਾ ਵਿਚ 'ਇੱਕ' ਦੀ ਭਾਵਨਾ (Plurlistic approach) ਸਿੱਖ ਧਰਮ ਤੇ ਗੁਰਦੁਆਰਾ ਸੰਸਥਾ ਦੀ ਬੁਨਿਆਦ ਹੈ। ਇੱਥੇ ਤਾਂ *ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥ ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥*[੧੫] ਪ੍ਰਚਾਰਿਆ ਜਾਂਦਾ ਹੈ। ਇੱਥੇ ਕੱਟੜਤਾ ਤੇ ਕਰਮ-ਕਾਂਡ ਦੋਵੇਂ ਹੀ ਮਨਫੀ ਹਨ।

ਪੋਥੀ ਹਰਿ ਜੀ ਅਨੁਸਾਰ, ਗੁਰੂ ਨਾਨਕ ਸਾਹਿਬ ਦੁਆਰਾ ਕਰਤਾਰਪੁਰ ਸਾਹਿਬ ਧਰਮਸ਼ਾਲਾ ਬਣਾਈ, ਜਿੱਥੇ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸੰਗਤ ਨੂੰ ਨਾਮ-ਬਾਣੀ ਨਾਲ ਜੋੜਨ, ਨਿਤਨੇਮ ਦੀ ਮਰਯਾਦਾ, ਕੀਰਤਨ ਅਤੇ ਲੰਗਰ ਪ੍ਰਥਾ ਨੂੰ ਵਿਧੀਵਤ ਤਰੀਕੇ ਨਾਲ ਪ੍ਰਚਲਿਤ ਕਰਨ ਦੀ ਜਾਣਕਾਰੀ ਦਿੱਤੀ ਹੈ। ਸਾਖੀਕਾਰ ਲਿਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਰੋਜ਼ਾਨਾ ਧਰਮਸਾਲ ਜਾ ਕੇ ਬੈਠਦੇ ਸਨ। ਉਨ੍ਹਾਂ ਕੋਲ ਦੂਰ-ਦੁਰਾਡੇ ਤੋਂ ਵੱਖ-ਵੱਖ ਮਤਾਂ, ਧਰਮਾਂ, ਜਾਤਾਂ, ਖੇਤਰਾਂ ਦੇ ਲੋਕ ਰੋਜ਼ਾਨਾ ਦਰਸ਼ਨ ਕਰਨ, ਸੰਗਤ ਕਰਨ ਹਿਤ ਆਉਂਦੇ ਅਤੇ ਸੰਵਾਦ ਰਚਾਉਂਦੇ। 'ਪੋਥੀ ਹਰਿ ਜੀ' ਵਿਚ ਸਾਖੀਕਾਰ ਲਿਖਦਾ ਹੈ :

*ਜਿ ਕੋਈ ਗੁਰੂ ਬਾਬੇ ਪਾਸਿ ਗਿਆਨੀ, ਧਿਆਨੀ, ਬੈਰਾਗੀ, ਉਦਾਸੀ, ਅਤੀਤ, ਭਗਵਾਨ ਮੁਡੀਆ, ਬੈਸਨੋ, ਬ੍ਰਹਮਚਾਰੀ, ਜੋਗੀ, ਦਿਗੰਬਰ, ਸੰਨਿਆਸੀ, ਤਪਸੀ, ਦੂਧਾਧਾਰੀ, ਭਗਤੀਆ, ਰਬਾਬੀ, ਬਿਰਹੀ, ਭੇਖਧਾਰੀ, ਸਿਧੁ, ਸਾਧੂ, ਫਕੀਰ, ਕਾਮਲੁ ਦਰਵੇਸੁ, ਸਾਬਰੁ ਫਕੀਰ, ਗਉਸ, ਅਉਲੀਆ, ਉਲਮਾਉ, ਖੋਜੀ, ਵਾਦੀ, ਪੀਰੁ, ਪੈਕੰਬਰੁ, ਹਿੰਦੂ, ਮੁਸਲਮਾਨ, ਸੂਦੁ, ਚਾਰੇ ਵਰਨ, ਪੰਡਤ, ਕਵਿਤ, ਕਵੀਸਰੁ, ਗੁਨੀਜਨ, ਜਿ ਕੋਈ ਸਸੁ ਸਭੁ ਲਗਾ ਆਵਣ।*
*ਜਿ ਕੋਈ ਕੇਹੀਆ ਮਨਸਾ ਕਰਿ ਆਵੈ, ਸੁਤੇ ਹੀ ਮਨਸਾ ਪੂਰੀ ਹੋਵੈ।*
*ਸੰਸਾਰੁ ਜਿਤੁ ਇਛਾ ਆਵੈ, ਸੁ ਤਿਸੁ ਕੀ ਇਛਾ ਪੂਰਨ ਹੋਇ।*
*ਤਬ ਜਲਿ ਥਲਿ ਨਾਨਕ ਹੀ ਨਾਨਕ ਹੋਇ ਗੈਆ।*[੧੬]

ਉਕਤ ਸਾਖੀ-ਹਵਾਲੇ ਦੀ ਲੋਅ ਵਿਚ ਗੁਰਦੁਆਰਾ ਸੰਸਥਾ, ਵਿਸ਼ਵ ਦੀ ਭਾਵ ਸਮੁੱਚੀ ਮਨੁੱਖਤਾ ਦਾ ਸਰਬਸਾਂਝਾ ਕੇਂਦਰ ਹੈ। ਪਹਿਲਾਂ ਦੱਸੇ ਅਨੁਸਾਰ, ਇਸ ਸੰਸਥਾ ਤੋਂ ਪਹਿਲਾਂ ਅਜਿਹਾ ਕੋਈ ਸਰਬ ਲੋਕਾਈ ਦਾ ਅਧਿਆਤਮਿਕ ਅਤੇ ਸਮਾਜਿਕ ਖੇਤਰ ਹੋਂਦ ਵਿਚ ਨਹੀਂ ਸੀ। ਜਿਹੜੇ ਕੇਂਦਰ ਹੋਂਦਸ਼ੀਲ ਸਨ, ਉਹ ਇਕਾਂਗੀ ਦ੍ਰਿਸ਼ਟੀਕੋਣ ਵਾਲੇ ਸਨ। "ਜਲਤੀ ਸਭਿ ਪ੍ਰਿਥਵੀ" ਨੂੰ ਸੀਤਲਤਾ ਪ੍ਰਦਾਨ ਕਰਨ ਵਾਲਾ ਕੋਈ ਨਹੀਂ ਸੀ। ਸਾਖੀਕਾਰ ਲਿਖਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਰਮੇਸ਼ਰ ਦੇ ਹੁਕਮ ਅਧੀਨ ਕਰਤਾਰਪੁਰ ਸਾਹਿਬ 'ਧਰਮਸਾਲ' ਸਥਾਪਿਤ ਕੀਤੀ।

*ਪਾਰਬ੍ਰਹਮ ਕੀ ਐਸੀ ਆਗਿਆ ਹੈ।*
*ਪੰਥੁ ਵਧਾਵਣਾ, ਧਰਮਸਾਲ ਬੰਨਣੀ, ਸਤੁ ਕਰਣਾ ਅਰੁ ਕਰਾਵਣਾ।*[੧੭]

ਗੁਰੂ ਸਾਹਿਬਾਨ ਨੇ ਸਮਕਾਲੀ ਸਮਾਜ ਵਿਚ ਪ੍ਰਚਲਿਤ ਕੁਪ੍ਰਥਾਵਾਂ ਜਿਵੇਂ ਸਤੀ ਪ੍ਰਥਾ ਤੇ ਬਾਲ ਵਿਆਹ ਦਾ ਵਿਰੋਧ ਕੀਤਾ ਅਤੇ ਸਦੀਆਂ ਤੋਂ ਦੱਬੀ ਕੁਚਲੀ ਇਸਤਰੀ ਨੂੰ ਉਸ ਦਾ ਬਣਦਾ ਸਥਾਨ ਦਿਵਾਉਣ ਲਈ ਅਵਾਜ਼ ਉਠਾਈ। ਗੁਰੂ ਨਾਨਕ ਸਾਹਿਬ ਨੇ *ਭੰਡਿ ਜੰਮੀਐ ਭੰਡਿ ਨਿੰਮੀਐ...ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ*[੧੮] ਵਾਲੇ ਸ਼ਬਦ ਰਾਹੀਂ ਇਸਤਰੀ ਦੇ ਗੁਣ ਅਤੇ ਉਪਕਾਰ ਦੱਸਦਿਆਂ ਉਸ ਦਾ ਸਨਮਾਨ ਕਰਨ ਦੀ ਪ੍ਰੇਰਨਾ ਦਿੱਤੀ ਹੈ। ਉਕਤ ਸ਼ਬਦ ਗੁਰੂ ਨਾਨਕ ਸਾਹਿਬ ਦੀ 'ਆਸਾ' ਰਾਗ

ਵਿਚਲੀ 'ਵਾਰ' ਵਿਚ ਦਰਜ ਹੈ ਜਿਸ ਦਾ ਗੁਰਦੁਆਰਾ ਸਾਹਿਬਾਨ ਵਿਚ ਰੋਜ਼ਾਨਾ ਕੀਰਤਨ ਕੀਤਾ ਜਾਂਦਾ ਹੈ। ਗੁਰੂ ਸਾਹਿਬ ਨੇ ਇਸਤਰੀ ਨੂੰ ਅਧਿਆਤਮਿਕ ਤੇ ਸਮਾਜਿਕ ਪੱਧਰ 'ਤੇ ਸਮਾਨ ਅਧਿਕਾਰੀ ਘੋਸ਼ਿਤ ਕੀਤਾ। ਇਸ ਤਰ੍ਹਾਂ ਗੁਰੂ-ਘਰ ਵਿਚ ਕਿਸੇ ਵੀ ਪ੍ਰਕਾਰ ਦੀ ਵਿਤਕਰੇਬਾਜ਼ੀ, ਵਹਿਮ-ਭਰਮ, ਪਖੰਡ, ਕਰਮ-ਕਾਂਡ ਆਦਿ ਲਈ ਕੋਈ ਥਾਂ ਨਹੀਂ ਹੈ। ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੋ ਵਕਤ ਲੰਗਰ ਵਰਤਾਉਣ ਦਾ ਵਿਧਾਨ ਪ੍ਰਚਲਿਤ ਕੀਤਾ। ਇਸ ਬਾਬਤ ਸਾਖੀਕਾਰ ਲਿਖਦਾ ਹੈ :

> *...ਸਿੱਖਾਂ ਨੋ ਦੋਵੈਂ ਵਖਤ ਰੋਟੀ ਹੋਂਦੀ। ਜੇਹੀ ਜਿਨਸੀ ਦਾ ਕੋਈ ਸੰਸਾਰੀ, ਸੇਵਕ ਸਿਖੁ ਕੋਈ ਆਵੈ, ਤੇਹਾ ਤੇਹਾ ਪਰਸਾਦੁ ਮਿਲਿਆ। ਸਗਉਤੀ ਭੀਰ ਹੋਇ ਪਵਦੀ। ਤਬ ਲੋਕੁ ਬਹੁਤ ਝੁਬਿ ਪੈਆ। ਨਾਨਕ, ਨਾਨਕ, ਜਲਿ ਥਲਿ ਹੋਇ ਗੈਆ। ਸੈਸਾਰ ਤ੍ਰੂਟਿ ਪੈਆ। ਹਿੰਦੂ, ਮੁਸਲਮਾਨ ਸਭ ਸੰਤੋਖਿਆ ਜਾਇ।*[੧੯]

ਭਾਵੇਂ ਲੰਗਰ ਪ੍ਰਥਾ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਭੁੱਖੇ ਸਾਧੂਆਂ ਨੂੰ ਲੰਗਰ ਛਕਾਉਣ ਤੋਂ ਹੀ ਹੋ ਗਿਆ ਸੀ ਪਰ ਕਰਤਾਰਪੁਰ ਸਾਹਿਬ ਵਿਖੇ ਸਵੇਰ-ਸ਼ਾਮ ਨੂੰ ਗੁਰਦੁਆਰਾ ਸਾਹਿਬ ਵਿਚ ਲੰਗਰ ਪ੍ਰਥਾ ਬਾਕਾਇਦਾ ਪ੍ਰਚਲਿਤ ਹੋਈ। ਇਸ ਤਰ੍ਹਾਂ ਲੋਕਾਈ ਗੁਰੂ ਜੀ ਦੀ ਸੰਗਤ, ਸੰਵਾਦ 'ਚੋਂ ਅਧਿਆਤਮਿਕ, ਮਾਨਸਿਕ ਤੌਰ 'ਤੇ ਤ੍ਰਿਪਤ ਹੁੰਦੀ ਅਤੇ ਲੰਗਰ 'ਚੋਂ ਭੁਖ-ਤ੍ਰਿਪਤੀ ਕਰਦੀ। ਕਿਰਤ ਸੱਭਿਆਚਾਰ ਨੂੰ ਪ੍ਰਫੁਲਿਤ ਕਰਨ ਵਿਚ ਗੁਰੂ ਸਾਹਿਬਾਨ ਅਤੇ ਗੁਰਦੁਆਰਾ ਸੰਸਥਾ ਦਾ ਮਹੱਤਵਪੂਰਨ ਰੋਲ ਹੈ। ਹੱਥੀਂ ਸੇਵਾ ਕਰਨਾ, ਗੁਰਦੁਆਰਾ ਸੰਸਥਾ ਦਾ ਅਹਿਮ ਅੰਗ ਹੈ। ਸੇਵਾ ਮਨੁੱਖ ਵਿਚ ਕਿਰਤ, ਪਰਉਪਕਾਰ ਤੇ ਨਿਮਰਤਾ ਵਰਗੇ ਸਦਗੁਣਾਂ ਦਾ ਸੰਚਾਰ ਕਰਦੀ ਹੈ। ਸਿੱਖੀ ਵਿਚ 'ਕਿਰਤ' ਤੇ 'ਕੀਰਤ' ਦੋਵੇਂ ਨਾਲ-ਨਾਲ ਚਲਦੇ ਹਨ ਅਤੇ ਦੋਵਾਂ ਨੂੰ ਵੰਡਣ ਦਾ ਉਪਦੇਸ਼ ਵੀ ਹੈ। ਗੁਰਮਤਿ ਨੇ ਗ੍ਰਹਿਸਤੀ ਜੀਵਨ-ਸ਼ੈਲੀ ਨੂੰ ਪ੍ਰਧਾਨ ਦੱਸਿਆ ਹੈ। ਗ੍ਰਹਿਸਤੀ ਜੀਵਨ ਜ਼ਿੰਮੇਵਾਰੀ ਦਾ ਅਹਿਸਾਸ ਕਰਾ ਕੇ ਕਿਰਤ ਪ੍ਰਤੀ ਉਤਸ਼ਾਹਿਤ ਕਰਦਾ ਹੈ। 'ਨਾਮ ਜਪਣਾ' ਮਨੁੱਖ ਲਈ ਰੂਹ ਦੀ ਖੁਰਾਕ ਹੈ।'ਕਿਰਤ ਕਰਨਾ' ਮਨੁੱਖ ਦੇ ਸਰੀਰ ਦੀ ਖੁਰਾਕ ਲਈ ਜ਼ਰੂਰੀ ਹੈ। 'ਵੰਡ ਛਕਣਾ' ਸਮਾਜ ਭਲਾਈ, ਪਰਉਪਕਾਰ ਦੇ ਸੰਚਾਰ ਲਈ ਉਪਯੋਗੀ ਸਾਧਨ ਹਨ। ਇੱਥੇ ਦੱਸਣਾ ਜ਼ਰੂਰੀ ਹੈ ਕਿ ਗੁਰੂ ਸਾਹਿਬ ਨੂੰ ਜੋਗੀਆਂ ਦਾ ਭਾਂਜਵਾਦੀ ਰੁਚੀ ਅਧੀਨ 'ਗ੍ਰਹਿਸਤ ਨੂੰ ਨਿੰਦਣਾ ਅਤੇ ਫਿਰ ਉਨ੍ਹਾਂ ਤੋਂ ਹੀ ਮੰਗ ਕੇ ਖਾਣਾ' ਪ੍ਰਵਾਨ ਨਹੀਂ ਸੀ। ਇਸ ਲਈ ਉਨ੍ਹਾਂ ਨੇ ਜੋਗੀਆਂ ਨੂੰ 'ਕਮਲ ਦੇ ਫੁੱਲ'[੨੦] ਦੀ ਤਰ੍ਹਾਂ ਬੁਰਾਈਆਂ, ਵਿਕਾਰਾਂ ਤੋਂ ਨਿਰਲੇਪ ਰਹਿੰਦਿਆਂ ਸਮਾਜਿਕ ਜੀਵਨ-ਸ਼ੈਲੀ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਸ੍ਰੀ ਗੁਰੂ ਨਾਨਕ ਸਾਹਿਬ ਦੁਆਰਾ ਰੱਬੀ ਭਗਤੀ ਕਰਨੀ, ਕਿਰਤ ਕਰਨੀ, ਹਲ਼ ਵਾਹੁਣਾ, ਮੱਝਾਂ ਚਾਰਨੀਆਂ, ਇਮਾਨਦਾਰੀ ਨਾਲ ਮੋਦੀਖਾਨੇ ਨੌਕਰੀ ਕਰਨੀ, ਗ੍ਰਹਿਸਤੀ ਜੀਵਨ ਬਸਰ ਕਰਨਾ, ਭੁੱਖੇ ਸਾਧੂਆਂ ਨੂੰ ਲੰਗਰ ਛਕਾਉਣਾ,

ਲੋਕਾਈ ਦੇ ਦੁਖ ਸੁਣਨੇ ਤੇ ਨਿਵਾਰਨੇ, ਕਰਮ-ਕਾਂਡਾਂ 'ਤੇ ਵਹਿਮਾਂ-ਭਰਮਾਂ ਦਾ ਖੰਡਨ ਕਰਨਾ, ਹਮੇਸ਼ਾ ਹੱਕ-ਸੱਚ ਨਾਲ ਖੜ੍ਹਨਾ, ਭਾਈ ਲਾਲੋ ਦੀ ਸੱਚੀ ਕਿਰਤ ਨੂੰ ਸਲਾਹੁਣਾ ਤੇ ਪ੍ਰਵਾਨ ਕਰਨਾ, ਦੂਜੇ ਪਾਸੇ ਬਾਬਰ ਨੂੰ ਜਾਬਰ ਕਹਿਣਾ ਆਦਿ ਵਿਹਾਰਕ ਜੀਵਨ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਸਾਹਿਬ ਨੇ ਆਪਣੀ ਬਾਣੀ, ਆਪਣੀਆਂ ਉਦਾਸੀਆਂ ਅਤੇ ਆਪਣੇ ਕਾਰਜਾਂ ਰਾਹੀਂ ਸਮੁੱਚੀ ਲੋਕਾਈ/ਸਮਾਜ ਨੂੰ ਜੋ ਸੰਦੇਸ਼/ ਉਪਦੇਸ਼ ਦਿੱਤੇ, ਉਹ ਉਨ੍ਹਾਂ ਦੇ ਜੀਵਨ ਦਾ ਹਿੱਸਾ ਸਨ। *ਪ੍ਰਥਮੇ ਮਨੁ ਪਰਬੋਧੈ ਅਪਨਾ ਪਾਛੈ ਅਵਰ ਰੀਝਾਵੈ*[੨੧] ਉਨ੍ਹਾਂ ਦਾ ਵਿਹਾਰਕ ਜੀਵਨ ਹੈ। ਗੁਰੂ ਨਾਨਕ ਸਾਹਿਬ ਨੇ 'ਸੁਭ ਅਮਲਾਂ'[੨੨] ਤੋਂ ਸੱਖਣੀ ਜੀਵਨ-ਸ਼ੈਲੀ ਨੂੰ ਸਮਾਜਿਕ ਬਿਖੇੜੇ ਦਾ ਕਾਰਨ ਮੰਨਿਆ ਹੈ ਜਿਸ ਦੀ ਗਵਾਹੀ ਭਾਈ ਗੁਰਦਾਸ ਜੀ ਦੀ ਵਾਰ ਹੈ। 'ਗੁਰ ਪਰਮੇਸਰ' ਨੇ ਮਨੁੱਖੀ ਸ਼ਖ਼ਸੀਅਤ ਦੇ ਵਿਕਾਸ ਲਈ ਖੁਦ ਰੋਲ ਮਾਡਲ ਬਣ ਕੇ ਦੁਨਿਆਵੀ ਤੇ ਹਕੀਕੀ ਕਿਰਦਾਰ ਨਿਭਾਇਆ।

'ਪੰਗਤ'/ਲੰਗਰ ਗੁਰੂ ਸਾਹਿਬ ਦੁਆਰਾ ਸਥਾਪਿਤ ਅਜਿਹੀ ਪ੍ਰਥਾ ਹੈ ਜੋ ਭੁੱਖਿਆਂ ਲਈ ਖਾਣ ਦਾ ਪ੍ਰਬੰਧ ਕਰਦੀ ਹੈ। ਬਿਨਾਂ ਕਿਸੇ ਭੇਦਭਾਵ ਦੇ ਕੋਈ ਵੀ ਵਿਅਕਤੀ ਗੁਰੂ ਕੇ ਲੰਗਰ ਛਕ ਸਕਦਾ ਹੈ। ਅੱਜ ਦੇ ਪਦਾਰਥਵਾਦੀ ਯੁੱਗ ਦਾ ਮਨੁੱਖ ਗੁਰੂ ਸਾਹਿਬ ਦੀ ਸਮਾਜਿਕ ਦੇਣ ਤੋਂ ਅਚੰਭਿਤ ਹੁੰਦਾ ਹੈ ਕਿ ਇਸ ਤਰ੍ਹਾਂ ਦੀ ਪ੍ਰਥਾ ਨੂੰ ਚਲਾਉਣਾ ਅਤੇ ਸਦੀਵੀ ਤੌਰ 'ਤੇ ਸਥਾਪਿਤ ਕਰ ਦੇਣਾ ਕਿਸੇ ਆਮ ਮਨੁੱਖ ਦੇ ਵੱਸ ਦੀ ਗੱਲ ਨਹੀਂ ਸੀ/ ਹੈ। ਗੁਰਦੁਆਰਾ ਸੰਸਥਾ, ਯਾਤਰੀਆਂ ਲਈ ਰੈਣ-ਬਸੇਰਾ ਵੀ ਹੈ। ਇੱਥੇ ਜ਼ਿਕਰ ਕਰਨਾ ਜ਼ਰੂਰੀ ਹੈ ਕਿ ਗੁਰਦੁਆਰਾ ਸੰਸਥਾ ਦੇ ਉਕਤ ਕਾਰਜ ਭੇਟਾ-ਮੁਕਤ ਹਨ। ਉਕਤ ਸਾਰੇ ਕਾਰਜਾਂ ਪਿੱਛੇ ਗੁਰੂ ਸਾਹਿਬਾਨ ਦੀ ਪਰਉਪਕਾਰੀ ਭਾਵਨਾ ਕਾਰਜਸ਼ੀਲ ਹੈ। ਇਸ ਤਰ੍ਹਾਂ ਗੁਰਦੁਆਰਾ ਸੰਸਥਾ, ਸਿੱਖੀ ਦੇ ਬੁਨਿਆਦੀ ਸਿਧਾਂਤਾਂ "ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ" ਦਾ ਸਰਬਸਾਂਝਾ ਵਿਹਾਰਕ ਕੇਂਦਰ ਹੈ।

**ਗੁਰਦੁਆਰਾ ਸੰਸਥਾ : ਬੁਨਿਆਦੀ ਤੱਤ ਅਤੇ ਮਰਯਾਦਾ**

ਗੁਰਦੁਆਰਾ ਸੰਸਥਾ ਦੇ ਬੁਨਿਆਦੀ ਤੱਤਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼, ਨਿਸ਼ਾਨ ਸਾਹਿਬ ਅਤੇ ਨਗਾਰਾ ਪ੍ਰਮੁੱਖ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਤੋਂ ਬਿਨਾਂ ਕੋਈ ਵੀ ਸਥਾਨ ਸਿਰਫ਼ ਇਕ ਇਮਾਰਤ ਰਹਿ ਜਾਂਦੀ ਹੈ। ਗੁਰੂ-ਪ੍ਰਕਾਸ਼ ਹੀ ਗੁਰਦੁਆਰਾ ਸੰਸਥਾ ਹੈ। ਕੁਝ ਲੋਕ ਗੁਰਦੁਆਰਾ ਸੰਸਥਾ ਦਾ ਪਿਛੋਕੜ, ਉਦੇਸ਼, ਮਰਯਾਦਾ ਜਾਣੇ ਬਿਨਾਂ ਹੀ ਕਹਿ ਦਿੰਦੇ ਹਨ ਕਿ ਗੁਰਦੁਆਰਾ ਸਾਹਿਬ ਜਾਣ ਦੀ ਕੀ ਲੋੜ ਹੈ? ਗੁਰਦੁਆਰਾ ਸੰਸਥਾ ਵਿਚ ਗੁਰੂ-ਦਰਸ਼ਨ, ਸੇਵਾ, ਸੰਗਤ, ਪੰਗਤ ਆਦਿ ਰਾਹੀਂ ਆਤਮਿਕ, ਮਾਨਸਿਕ ਸ਼ਾਂਤੀ, ਨਿਮਰਤਾ, ਸਮਾਨਤਾ, ਕਿਰਤ, ਵੰਡ ਛਕਣ ਦਾ ਸੰਚਾਰ ਹੁੰਦਾ ਹੈ, ਜੋ ਘਰ ਵਿਚ ਬੈਠਿਆਂ ਨਸੀਬ ਨਹੀਂ ਹੋ ਸਕਦਾ। ਸ੍ਰੀ ਅਕਾਲ ਤਖ਼ਤ ਸਾਹਿਬ ਵਲੋਂ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਵਿਚ ਗੁਰਦੁਆਰਾ ਸੰਸਥਾ ਦੀ ਮਰਯਾਦਾ, ਸੇਵਾ-ਸੰਭਾਲ ਲਈ ਨਿਯਮ ਅੰਕਿਤ ਹਨ, ਜਿਨ੍ਹਾਂ ਵਿੱਚੋਂ ਪ੍ਰਮੁੱਖ ਇਸ ਤਰ੍ਹਾਂ ਹਨ[੨੩] :

੧. ਗੁਰਬਾਣੀ ਦਾ ਅਸਰ ਸਾਧਸੰਗਤ 'ਚ ਬੈਠਿਆਂ ਵਧੇਰੇ ਹੁੰਦਾ ਹੈ। ਇਸ ਲਈ ਸਿੱਖ ਲਈ ਉਚਿਤ ਹੈ ਕਿ ਸਿੱਖ ਸੰਗਤਾਂ ਜੋੜ-ਮੇਲ ਦੇ ਅਸਥਾਨਾਂ-ਗੁਰਦੁਆਰਿਆਂ ਦੇ ਦਰਸ਼ਨ ਕਰੇ ਤੇ ਸਾਧਸੰਗਤ ਵਿਚ ਬੈਠ ਕੇ ਗੁਰਬਾਣੀ ਤੋਂ ਲਾਭ ਉਠਾਵੇ।

੨. ਗੁਰਦੁਆਰਾ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਿਤਾ-ਪ੍ਰਤੀ ਹੋਵੇ। ਬਿਨਾਂ ਖਾਸ ਕਾਰਨ ਦੇ (ਜਦ ਕਿ ਪ੍ਰਕਾਸ਼ ਜਾਰੀ ਰੱਖਣ ਦੀ ਲੋੜ ਹੋਵੇ) ਰਾਤ ਨੂੰ ਪ੍ਰਕਾਸ਼ ਨਾ ਰਹੇ। ਆਮ ਤੌਰ 'ਤੇ ਰਹਰਾਸਿ ਦੇ ਪਾਠ ਮਗਰੋਂ ਸੁੱਖ-ਆਸਨ ਕੀਤਾ ਜਾਵੇ। ਜਦ ਤਕ ਗ੍ਰੰਥੀ ਜਾਂ ਸੇਵਾਦਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਲਈ ਹਾਜ਼ਰ ਰਹਿ ਸਕੇ ਜਾਂ ਪਾਠੀਆਂ, ਦਰਸ਼ਨ ਕਰਨ ਵਾਲਿਆਂ ਦੀ ਆਵਾਜਾਈ ਰਹੇ ਜਾਂ ਬੇਅਦਬੀ ਦਾ ਖ਼ਤਰਾ ਨਾ ਹੋਵੇ, ਤਦ ਤਕ ਪ੍ਰਕਾਸ਼ ਰਹੇ। ਉਪ੍ਰੰਤ ਸੁੱਖ-ਆਸਨ ਕਰ ਦੇਣਾ ਉਚਿਤ ਹੈ, ਤਾਂ ਜੋ ਬੇਅਦਬੀ ਨਾ ਹੋਵੇ।

੩. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਨਮਾਨ ਨਾਲ ਪ੍ਰਕਾਸ਼ਿਆ, ਪੜ੍ਹਿਆ ਤੇ ਸੰਤੋਖਿਆ ਜਾਵੇ। ਪ੍ਰਕਾਸ਼ ਲਈ ਜ਼ਰੂਰੀ ਹੈ ਕਿ ਸਥਾਨ ਸਾਫ਼-ਸੁਥਰਾ ਹੋਵੇ, ਉਪਰ ਚਾਂਦਨੀ ਹੋਵੇ। ਪ੍ਰਕਾਸ਼ ਮੰਜੀ ਸਾਹਿਬ 'ਤੇ ਸਾਫ਼-ਸੁਥਰੇ ਬਸਤਰ ਵਿਛਾ ਕੇ ਕੀਤਾ ਜਾਵੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੰਭਾਲ ਕੇ ਪ੍ਰਕਾਸ਼ਨ ਲਈ ਗਦੈਲੇ ਆਦਿ ਸਮਾਨ ਵਰਤਿਆ ਜਾਵੇ ਅਤੇ ਉਪਰ ਲਈ ਰੁਮਾਲ ਹੋਵੇ। ਜਦ ਪਾਠ ਨਾ ਹੁੰਦਾ ਹੋਵੇ ਤਾਂ ਉਤੇ ਰੁਮਾਲ ਪਿਆ ਰਹੇ। ਪ੍ਰਕਾਸ਼ ਵੇਲੇ ਚੌਰ ਭੀ ਚਾਹੀਦਾ ਹੈ।

੪. ਉਪਰ ਦੱਸੇ ਸਾਮਾਨ ਤੋਂ ਇਲਾਵਾ ਧੂਪ ਜਾਂ ਦੀਵੇ ਮਚਾ ਕੇ ਆਰਤੀ ਕਰਨੀ, ਭੋਗ ਲਾਉਣਾ, ਜੋਤਾਂ ਜਗਾਉਣੀਆਂ, ਟੱਲ ਖੜਕਾਉਣੇ ਆਦਿ ਕਰਮ ਗੁਰਮਤਿ ਅਨੁਸਾਰ ਨਹੀਂ। ਹਾਂ, ਸਥਾਨ ਨੂੰ ਸੁਗੰਧਿਤ ਕਰਨ ਲਈ ਫੁੱਲ, ਧੂਪ ਆਦਿ ਸੁਗੰਧੀਆਂ ਵਰਤਣੀਆਂ ਵਿਵਰਜਿਤ ਨਹੀਂ। ਕਮਰੇ ਅੰਦਰ ਰੌਸ਼ਨੀ ਲਈ ਤੇਲ, ਘੀ ਜਾਂ ਮੋਮਬੱਤੀ, ਬਿਜਲੀ, ਲੈਂਪ ਆਦਿ ਜਗਾ ਲੈਣੇ ਚਾਹੀਦੇ ਹਨ।

੫. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ। ਗੁਰਦੁਆਰਾ ਸਾਹਿਬ ਵਿਚ ਕੋਈ ਮੂਰਤੀ-ਪੂਜਾ ਜਾਂ ਹੋਰ ਗੁਰਮਤਿ ਦੇ ਵਿਰੁੱਧ ਕੋਈ ਰੀਤੀ ਜਾਂ ਸੰਸਕਾਰ ਨਾ ਹੋਵੇ, ਨਾ ਹੀ ਕੋਈ ਅਨਮਤ ਦਾ ਤਿਉਹਾਰ ਮਨਾਇਆ ਜਾਵੇ। ਹਾਂ, ਕਿਸੇ ਮੌਕੇ ਜਾਂ ਇਕੱਤ੍ਰਤਾ ਨੂੰ ਗੁਰਮਤਿ ਦੇ ਪ੍ਰਚਾਰ ਲਈ ਵਰਤਣਾ ਅਯੋਗ ਨਹੀਂ।

੬. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਘੂੜੇ ਦੇ ਪਾਵਿਆਂ ਨੂੰ ਮੁੱਠੀਆਂ ਭਰਨੀਆਂ, ਕੰਧਾਂ ਜਾਂ ਥੜ੍ਹਿਆਂ 'ਤੇ ਨੱਕ ਰਗੜਨਾ ਜਾਂ ਮੁੱਠੀਆਂ ਭਰਨੀਆਂ, ਮੰਜੀ ਸਾਹਿਬ ਹੇਠਾਂ ਪਾਣੀ ਰੱਖਣਾ, ਗੁਰਦੁਆਰਾ ਸਾਹਿਬਾਨ ਵਿਚ ਮੂਰਤੀਆਂ (ਬੁੱਤ) ਬਣਾਉਣੀਆਂ ਜਾਂ ਰੱਖਣੀਆਂ, ਗੁਰੂ ਸਾਹਿਬਾਨ ਜਾਂ ਸਿੱਖ ਬਜ਼ੁਰਗਾਂ ਦੀਆਂ ਤਸਵੀਰਾਂ ਅੱਗੇ ਮੱਥੇ ਟੇਕਣੇ, ਇਹੋ ਜਿਹੇ ਕਰਮ ਮਨਮੱਤ ਹਨ।

੭. ਇਕ ਤੋਂ ਦੂਜੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਲੈ ਜਾਣ ਵੇਲੇ ਅਰਦਾਸ ਕਰਨੀ

ਚਾਹੀਦੀ ਹੈ। ਜਿਸ ਨੇ ਸਿਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਚੁਕਿਆ ਹੋਵੇ, ਉਹ ਨੰਗੇ ਪੈਰੀਂ ਚਲੇ, ਪਰ ਜੇਕਰ ਕਿਸੇ ਮੌਕੇ ਜੋੜੇ ਪਾਉਣ ਦੀ ਅਤਿ ਲੋੜ ਪੈ ਜਾਵੇ ਤਾਂ ਭਰਮ ਨਹੀਂ ਕਰਨਾ।

੮. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਦਾਸਾ ਸੋਧ ਕੇ ਪ੍ਰਕਾਸ਼ ਕੀਤਾ ਜਾਵੇ। ਪ੍ਰਕਾਸ਼ ਕਰਨ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਇਕ ਸਬਦ ਦਾ ਵਾਕ ਲਿਆ ਜਾਵੇ।

੯. ਤਖ਼ਤਾਂ ਦੇ ਖਾਸ ਅਸਥਾਨਾਂ ਉਤੇ ਕੇਵਲ ਰਹਿਤਵਾਨ ਅੰਮ੍ਰਿਤਧਾਰੀ ਸਿੰਘ (ਸਿੰਘ ਜਾਂ ਸਿੰਘਣੀ) ਹੀ ਚੜ੍ਹ ਸਕਦੇ ਹਨ।

੧੦. ਹਰ ਇਕ ਗੁਰਦੁਆਰਾ ਸਾਹਿਬ ਵਿਚ ਨਿਸ਼ਾਨ ਸਾਹਿਬ ਕਿਸੇ ਉਚੀ ਥਾਂ 'ਤੇ ਲੱਗਿਆ ਹੋਇਆ ਹੋਵੇ।

**ਗੁਰਦੁਆਰਾ ਸੰਸਥਾ : ਪ੍ਰਬੰਧ-ਵਿਸਥਾਰ**

ਪਿੱਛੇ ਦੱਸੇ ਅਨੁਸਾਰ, ਗੁਰਦੁਆਰਾ ਸੰਸਥਾ ਦਾ ਅਰੰਭ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਹੋਇਆ। ਬਾਕੀ ਗੁਰੂ ਸਾਹਿਬਾਨ ਨੇ ਇਸ ਸੰਸਥਾ ਦਾ ਵਿਕਾਸ ਕੀਤਾ ਅਤੇ ਸਿੱਖੀ ਦੇ ਸਰਬਸਾਂਝੇ ਕੇਂਦਰ ਸਥਾਪਿਤ ਕੀਤੇ। ਸਮੂਹ ਗੁਰਦੁਆਰਾ ਸਾਹਿਬਾਨ ਦਾ ਇਤਿਹਾਸਿਕ ਵਿਵਰਣ ਇਸ ਪਰਚੇ ਦਾ ਮੰਤਵ ਨਹੀਂ ਹੈ। ਇਸ ਲਈ ਗੁਰੂ ਸਾਹਿਬਾਨ ਦੇ ਸਮੇਂ ਪ੍ਰਮੁੱਖ ਗੁਰ-ਅਸਥਾਨਾਂ ਦਾ ਜ਼ਿਕਰ ਕਰਨਾ ਜ਼ਰੂਰੀ ਹੈ। ਜਿਵੇਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ, ਸ੍ਰੀ ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਸਾਹਿਬ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੇਲੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਥਾਪਨਾ, ਸ੍ਰੀ ਗੁਰੂ ਹਰਿਰਾਇ ਜੀ ਨੇ ਕੀਰਤਪੁਰ ਸਾਹਿਬ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਤਲਵੰਡੀ ਸਾਬੋ ਸਿੱਖਾਂ ਦੇ ਵੱਡੇ ਸਰਬਸਾਂਝੇ ਕੇਂਦਰ ਸਥਾਪਿਤ ਸਨ। ਇਸ ਤਰ੍ਹਾਂ ਗੁਰੂ ਸਾਹਿਬਾਨ ਦੁਆਰਾ ਰੱਬੀ ਮਿਸ਼ਨ ਦੀ ਪੂਰਤੀ ਲਈ ਗੁਰਦੁਆਰਾ ਸੰਸਥਾ ਦੀ ਸਥਾਪਨਾ, ਮਰਯਾਦਾ ਅਤੇ ਪ੍ਰਬੰਧ ਗੁਰੂ ਸਾਹਿਬਾਨ ਦੀ ਦੇਖ-ਰੇਖ ਵਿਚ ਗੁਰਸਿੱਖ ਸੰਗਤ ਕਰਦੀ ਸੀ। ਸਮੂਹ ਗੁਰਦੁਆਰਾ ਸਾਹਿਬਾਨ ਨੂੰ ਦੋ ਵਰਗ ਵਿਚ ਵੰਡਿਆ ਜਾ ਸਕਦਾ ਹੈ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਅਤੇ ਸਥਾਨਕ ਗੁਰਦੁਆਰਾ ਸਾਹਿਬਾਨ :

**ਇਤਿਹਾਸਿਕ ਗੁਰਦੁਆਰਾ ਸਾਹਿਬਾਨ :**

ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿਚ ਗੁਰੂ ਸਾਹਿਬਾਨ ਦੀ ਚਰਨ-ਛੋਹ ਨਾਲ ਸੰਬੰਧਿਤ, ਗੁਰੂ ਕੇ ਮਹਿਲਾਂ, ਸਾਹਿਬਜ਼ਾਦਿਆਂ, ਮਾਤਾਵਾਂ, ਇਤਿਹਾਸਿਕ ਸਿੱਖਾਂ, ਸ਼ਹੀਦਾਂ ਆਦਿ ਨਾਲ ਸੰਬੰਧਿਤ ਗੁਰਦੁਆਰਾ ਸਾਹਿਬਾਨ ਮੌਜੂਦ ਹਨ। ਉਕਤ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਵਿੱਚੋਂ ਬਹੁਤ ਸਾਰੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਿੱਖਾਂ ਦੀ ਸੰਵਿਧਾਨਿਕ ਇਤਿਹਾਸਿਕ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਧੀਨ ਹੈ, ਜੋ ੧੯੨੫ ਈ. ਨੂੰ ਸੰਵਿਧਾਨਕ ਮਾਨਤਾ ਅਤੇ

ਲੋਕਤੰਤਰੀ ਵਿਧੀ ਅਧੀਨ ਕਾਰਜਸ਼ੀਲ ਹੋਈ ਹੈ।

**ਸਥਾਨਕ ਗੁਰਦੁਆਰਾ ਸਾਹਿਬਾਨ :**

ਪੰਜਾਬ ਦੇ ਹਰੇਕ ਪਿੰਡ-ਸ਼ਹਿਰ ਵਿਚ ਗੁਰਦੁਆਰਾ ਸਾਹਿਬਾਨ ਸਥਾਪਿਤ ਹਨ ਜਿੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੁਆਰਾ ਪ੍ਰਵਾਨਿਤ ਮਰਯਾਦਾ ਅਨੁਸਾਰ ਨਿਤਨੇਮ, ਕੀਰਤਨ, ਕਥਾ ਆਦਿ ਰਹਿਤ ਪ੍ਰਚਲਿਤ ਹੈ। ਉਕਤ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਲੋਕਲ ਕਮੇਟੀਆਂ ਅਧੀਨ ਹੈ। ਅੱਜ ਪੂਰੀ ਦੁਨੀਆ ਵਿਚ ਗੁਰਦੁਆਰਾ ਸੰਸਥਾ ਦਾ ਵਿਕਾਸ ਹੋ ਚੁਕਾ ਹੈ। ਜਿੱਥੇ-ਜਿੱਥੇ ਵੀ ਗੁਰੂ ਕੇ ਸਿੱਖਾਂ ਦਾ ਵਾਸ ਹੈ, ਉੱਥੇ ਗੁਰਦੁਆਰਾ ਸੰਸਥਾ ਬੁਨਿਆਦੀ ਕੇਂਦਰ ਵਜੋਂ ਕਾਰਜਸ਼ੀਲ ਹੈ।

ਗੁਰਦੁਆਰਾ ਸੰਸਥਾ, ਸਿਰਫ਼ ਅਧਿਆਤਮਿਕ ਖੇਤਰ ਦਾ ਕੇਂਦਰ ਹੀ ਨਹੀਂ, ਸਗੋਂ ਇਸ ਦਾ ਸਮਾਜਿਕ, ਵਿੱਦਿਅਕ, ਮੈਡੀਕਲ ਆਦਿ ਖੇਤਰ ਵਿਚ ਵੀ ਵਿਸ਼ੇਸ਼ ਯੋਗਦਾਨ ਹੈ। ਗੁਰਦੁਆਰਾ ਪ੍ਰਬੰਧਕ ਕਮੇਟੀਆਂ ਅਧੀਨ ਕਾਰਜਸ਼ੀ.ਲ ਵਿੱਦਿਅਕ ਸੰਸਥਾਵਾਂ (ਅਕੈਡਮੀਆਂ, ਸਕੂਲ, ਕਾਲਜ, ਯੂਨੀਵਰਸਿਟੀਆਂ, ਮੈਡੀਕਲ ਕਾਲਜ ਆਦਿ) ਸਮਾਜਿਕ ਖੇਤਰ ਵਿਚ ਧਾਰਮਿਕ ਵਿੱਦਿਆ ਦੇ ਨਾਲ ਨਾਲ ਕਿੱਤਾ ਮੁਖੀ ਕੋਰਸਾਂ ਰਾਹੀਂ ਰੁਜ਼ਗਾਰ ਪ੍ਰਾਪਤੀ ਦੇ ਸਾਧਨ ਅਤੇ ਮੌਕੇ ਪ੍ਰਦਾਨ ਕਰਦੀਆਂ ਹਨ ਅਤੇ ਕਰ ਰਹੀਆਂ ਹਨ।

**ਗੁਰਦੁਆਰਾ ਸੰਸਥਾ : ਸਿੱਖਾਂ ਲਈ ਮਹੱਤਵ**

ਉੱਪਰ ਦੱਸੇ ਅਨੁਸਾਰ, ਗੁਰਦੁਆਰਾ ਸੰਸਥਾ ਸਿੱਖੀ ਦਾ ਬੁਨਿਆਦੀ ਅਭਿਆਸ ਕੇਂਦਰ ਹੈ। ਇਸ ਸੰਸਥਾ ਨਾਲ ਨਾਤਾ ਗੁਰੂ ਸਾਹਿਬਾਨ ਵਾਲਾ ਹੀ ਹੈ। ਇਸ ਲਈ ਗੁਰਦੁਆਰਾ ਸਾਹਿਬਾਨ ਲਈ ਸਿੱਖ ਆਪਣਾ ਸਭ ਕੁਝ ਕੁਰਬਾਨ ਕਰ ਸਕਦੇ ਹਨ। ਸ਼ਹੀਦ ਬਾਬਾ ਦੀਪ ਸਿੰਘ ਜੀ ਦਾ ਸ੍ਰੀ ਦਰਬਾਰ ਸਾਹਿਬ ਜੀ ਦੀ ਬੇਅਦਬੀ ਨਾ ਸਹਾਰਦਿਆਂ ਜੂਝਣਾ ਅਤੇ ਸਿੱਖਾਂ ਸਮੇਤ ਪ੍ਰੇਰਨਾਮਈ ਸ਼ਹਾਦਤਾਂ ਦੇਣੀਆਂ, ਸਿੱਖਾਂ ਦਾ ਬਿਖੜੇ ਸਮਿਆਂ ਵਿਚ ਸ੍ਰੀ ਦਰਬਾਰ ਸਾਹਿਬ ਵਿਚ ਜੋਤ ਜਗਦੀ ਰੱਖਣਾ, ਗੁਰਦੁਆਰਾ ਸੁਧਾਰ ਲਹਿਰ ਆਦਿ ਦਾ ਗੌਰਵਮਈ ਸਿੱਖ ਇਤਿਹਾਸ ਸਾਨੂੰ ਗੁਰਦੁਆਰਾ ਸਾਹਿਬਾਨ ਪ੍ਰਤੀ ਪ੍ਰੇਮ ਭਾਵਨਾ ਸੰਚਾਰਿਤ ਕਰਦਾ ਹੈ। ਰੋਜ਼ਾਨਾ ਸਵੇਰੇ ਸ਼ਾਮ ਗੁਰਦੁਆਰਾ ਸਾਹਿਬਾਨ ਵਿਚ ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕਰਨ ਵਾਲੇ ਸਿੱਖਾਂ ਨੂੰ ਯਾਦ ਕੀਤਾ ਜਾਂਦਾ ਹੈ ਉੱਥੇ ਵਿੱਛੜੇ ਗੁਰਧਾਮਾਂ ਦੇ ਖੁੱਲ੍ਹੇ ਦਰਸ਼ਨ-ਦੀਦਾਰਿਆਂ ਲਈ ਅਰਦਾਸ ਕੀਤੀ ਜਾਂਦੀ ਹੈ। ਪ੍ਰੋ. ਪੂਰਨ ਸਿੰਘ ਨੇ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਸੰਬੰਧੀ ਭਾਵਪੂਰਤ ਸ਼ਬਦਾਵਲੀ ਵਿਚ ਗੁਰਦੁਆਰਾ ਸੰਸਥਾ ਦਾ ਮਹੱਤਵ ਦੱਸਿਆ ਹੈ। ਉਸ ਅਨੁਸਾਰ, "ਇਹ ਸਚਖੰਡ ਦਾ ਟੁਕੜਾ ਕਲਗੀਆਂ ਵਾਲੇ ਨੇ ਆਪਣੇ ਜਾਗਦੇ ਬੱਚਿਆਂ ਲਈ ਘੱਲਿਆ ਹੈ... ਇਹ ਸਾਡਾ ਅਟੱਲ, ਅਮਰ ਸੱਚ ਸੱਚ ਵਤਨ ਹੈ... ਇਹ ਗੁਰੂ ਰਾਮਦਾਸ ਜੀ ਦੀ ਦੇਹ ਹੈ।"[੨੪]

ਆਤਮਿਕ ਪਹੁ ਫੁਟਾਲਾ ਵਿਚ ਉਹ ਲਿਖਦੇ ਹਨ, "ਇਹ ਹਰਿਮੰਦਰ ਸਾਡਾ

ਜੀਵਨ, ਪ੍ਰਾਣ, ਧਰਤ, ਅਕਾਸ਼, ਹਡੀ, ਮਾਸ, ਰੁਧਰ ਦਾ ਘਰ ਹੈ... ਸਾਰੀ ਕੁਦਰਤ ਦੇ ਮੁੱਲ ਵਿਚ ਅਸੀਂ ਇਸਦੀ ਇਕ ਸ਼ਿਲਾ ਨਹੀਂ ਦੇ ਸਕਦੇ...ਕਿਉਂਕਿ ਇਕ ਇਕ ਸਿਲਾ ਵਿਚ ਇਲਾਹੀ ਜਿੰਦ ਧੜਕ ਰਹੀ ਹੈ।"[੨੫] ਗਿ. ਗਿਆਨ ਸਿੰਘ ਗੁਰਦੁਆਰਾ ਸੰਸਥਾ ਨੂੰ ਸਮੁੱਚੀਆਂ ਧਾਰਮਿਕ ਸੰਸਥਾਵਾਂ ਤੋਂ ਵਿਲੱਖਣ ਦੱਸਦੇ ਹੋਏ ਸ੍ਰੀ ਦਰਬਾਰ ਸਾਹਿਬ ਜੀ ਦੀ ਮਹਿਮਾ ਇਸ ਤਰ੍ਹਾਂ ਕਰਦੇ ਹਨ[੨੬] :

*ਐਸੀ ਨਾ ਅਯੁਧਿਆ ਕਾਸ਼ੀ ਦਵਾਰਕਾ ਗਯਾ ਪ੍ਰਯਾਗ,*
*ਮਥੁਰਾ ਅਵੰਤਕਾ ਨਾ ਕਾਂਚੀ ਹਰਿਦੁਆਰ ਹੈ।*
*ਪੁਖਕਰ, ਕਿਟਾਸ ਔ ਮੁਕੇਸਰ ਮਦੀਨਾ ਕਾਬਾ*
*ਜੈਸੋ ਮਦ੍ਰ ਦੇਸ ਸੁਧਾਸਰ ਗੁਰਦੁਆਰ ਹੈ।*
*ਆਪ ਮਹਾਰਾਜ ਲੈ ਕੇ ਟੋਕਰੀ ਨਿਕਾਰੀ ਕਾਰ,*
*ਗੁਰੂ ਰਾਮਦਾਸ ਜੀ ਕੋ ਭਾਰੀ ਦਰਬਾਰ ਹੈ।*

ਉਪਰੋਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਗੁਰਦੁਆਰਾ ਸਾਹਿਬ ਆਦਰਸ਼ ਦੈਵੀ ਸਮਾਜ ਦੀ ਸਥਾਪਨਾ ਲਈ ਕਾਰਜਸ਼ੀਲ ਸੰਸਥਾ ਹੈ। ਗੁਰਦੁਆਰਾ ਸੰਸਥਾ ਦਾ ਸੰਬੰਧ ਕਿਸੇ ਵਿਸ਼ੇਸ਼ ਜਾਤਿ/ਮਨੁੱਖ ਨਾਲ ਨਹੀਂ ਹੈ, ਇਹ ਤਾਂ ਮਨੁੱਖਤਾ ਨਾਲ ਸੰਬੰਧਿਤ ਹੈ। ਇੱਥੇ *ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ*[੨੭] ਦੀ ਗੱਲ ਕੀਤੀ ਜਾਂਦੀ ਹੈ। ਇੱਥੇ *ਗੁਣ ਕਹਿ ਗੁਣੀ ਸਮਾਵਣਿਆ*[੨੮] ਪ੍ਰਚਾਰਿਆ ਜਾਂਦਾ ਹੈ। ਗੁਰੂ ਸਾਹਿਬ ਨੇ ਗੁਣਾਂ ਦੇ ਆਧਾਰ 'ਤੇ ਮਨੁੱਖ ਦੀ ਵੰਡ ਕੀਤੀ ਹੈ। ਸਦਗੁਣਾਂ ਦਾ ਧਾਰਨੀ ਗੁਰਮੁਖ ਹੈ ਅਤੇ ਅਵਗੁਣਾਂ/ਵਿਕਾਰਾਂ ਦਾ ਧਾਰਨੀ ਮਨਮੁਖ ਹੈ। ਗੁਰਬਾਣੀ, *ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ, ਹਰਿ ਕੋ ਨਾਮੁ ਜਪਿ ਨਿਰਮਲ ਕਰਮੁ*[੨੯], *ਆਪਿ ਜਪਹੁ ਅਵਰਹ ਨਾਮੁ ਜਪਾਵਹੁ*[੩੦] ਰਾਹੀਂ ਵਿਅਕਤੀਗਤ ਮੁਕਤੀ ਦੇ ਨਾਲ-ਨਾਲ ਸਮਾਜਿਕ/ ਸਮੂਹਿਕ ਮੁਕਤੀ ਦੀ ਪ੍ਰੇਰਨਾ-ਸਰੋਤ ਅਤੇ ਸਾਧਨ ਵੀ ਹੈ। ਉਪਰ ਦੱਸੇ ਅਨੁਸਾਰ, ਗੁਰਦੁਆਰਾ ਸੰਸਥਾ, ਗੁਰੂ ਸਾਹਿਬਾਨ ਦੇ ਸਿਧਾਂਤਾਂ ਦਾ ਪ੍ਰਚਾਰਕ ਅਤੇ ਵਿਹਾਰਕ ਕੇਂਦਰ ਹੈ। ਇਸ ਵਿਚ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ, ਸੇਵਾ, ਸੰਗਤ, ਪੰਗਤ ਆਦਿ ਸਿੱਖ-ਸਿਧਾਂਤਾਂ ਦਾ ਪ੍ਰਚਾਰ ਤੇ ਅਭਿਆਸ ਲਗਾਤਾਰ ਜਾਰੀ ਹੈ ਅਤੇ ਉਕਤ ਦੋਵੇਂ ਕਾਰਜ ਹਮੇਸ਼ਾ ਜਾਰੀ ਰਹਿਣਗੇ। ਗੁਰਦੁਆਰਾ ਸਾਹਿਬ ਦੇ ਚਾਰੇ ਪਾਸੇ ਦਰਵਾਜ਼ੇ ਰੱਖਣਾ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼-ਵਿਧਾਨ, ਸੰਸਾਰ ਦੀਆਂ ਧਾਰਮਿਕ ਪਰੰਪਰਾਵਾਂ ਤੋਂ ਵਿਲੱਖਣ ਅਮਲ ਹਨ। ਗੁਰੂ ਸਾਹਿਬਾਨ ਦਾ ਉਦੇਸ਼ ਸਦੀਆਂ ਤੋਂ ਦੱਬੀ-ਕੁਚਲੀ ਗਿਆਨ ਵਿਹੂਣੀ ਲੋਕਾਈ/ ਸਰਬਤ ਨੂੰ ਸਰਬਸਾਂਝੇ ਰੱਬੀ ਗਿਆਨ ਦਾ ਬੁਨਿਆਦੀ ਅਧਿਕਾਰੀ ਦੇਣਾ ਸੀ/ਹੈ। ਇਸ ਤਰ੍ਹਾਂ ਗੁਰਦੁਆਰਾ ਸੰਸਥਾ ਰੱਬੀ ਗਿਆਨ ਅਤੇ ਜੀਵਨ-ਜਾਚ ਦੀ ਸੋਝੀ ਦਾ ਪਰਉਪਕਾਰੀ ਕੇਂਦਰ ਹੈ। ਗੁਰ-ਪੰਕਤੀ *ਗੁਰੂ ਦੁਆਰੈ ਹੋਇ ਸੋਝੀ ਪਾਇਸੀ* ਰਾਹੀਂ ਉਕਤ ਵਿਚਾਰ ਦੀ ਪੁਸ਼ਟੀ ਹੋ ਜਾਦੀ ਹੈ। ਗੁਰਦੁਆਰਾ ਸੰਸਥਾ ਦੀ ਪਰਉਪਕਾਰੀ ਭਾਵਨਾ ਅਤੇ

ਕਾਰਜਾਂ ਤੋਂ ਪ੍ਰੇਰਨਾ ਲੈ ਕੇ ਸਿੱਖ ਸ਼ਖ਼ਸੀਅਤ ਭਗਤ ਪੂਰਨ ਸਿੰਘ ਪਿੰਗਲਵਾੜਾ ਨੇ ਗੁਰਬਾਣੀ ਦੇ ਉਪਦੇਸ਼ਾਂ ਨੂੰ ਅਪਣਾ ਕੇ ਆਪਣੀ ਸਾਰੀ ਉਮਰ ਸਮਾਜ ਸੇਵਾ, ਪਰਉਪਕਾਰ ਨੂੰ ਸਮਰਪਿਤ ਕਰ ਦਿੱਤੀ। ਇਸ ਤਰ੍ਹਾਂ ਗੁਰਦੁਆਰਾ ਸੰਸਥਾ ਦਾ ਸਮਾਜ ਦੀ ਅਗਵਾਈ ਅਤੇ ਭਲਾਈ ਵਿਚ ਬਹੁਮੁੱਲਾ ਅਤੇ ਬਹੁਪੱਖੀ ਯੋਗਦਾਨ ਹੈ। ਗੁਰਦੁਆਰਾ ਸਮੁੱਚੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਣ ਵਾਲਾ ਅਤੇ ਸਰਬੱਤ ਦੇ ਭਲੇ ਲਈ ਅਰਦਾਸ ਕਰਨ ਵਾਲਾ ਸਰਬਸਾਂਝਾ ਕੇਂਦਰ/ਮੰਚ (Platform) ਹੈ ।

**ਪੁਸਤਕ ਸੂਚੀ :**


ਅਜਮੇਰ ਸਿੰਘ, ੧੯੮੪ *ਅਣਚਿਤਵਿਆ ਕਹਿਰ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੧੬.

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* (ਚਾਰ ਪੋਥੀਆਂ), ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੧੦.

*ਸਿੱਖ ਰਹਿਤ ਮਰਯਾਦਾ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ, ੨੦੨੦.

ਕਾਨ੍ਹ ਸਿੰਘ ਨਾਭਾ, ਭਾਈ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੨੦੦੬.

… … …, *ਗੁਰੁਮਤ ਮਾਰਤੰਡ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੨੦੦੫.

*ਗੁਰੂ ਅੰਗਦ ਦੇਵ : ਸ੍ਰੋਤ-ਪੁਸਤਕ*, (ਸੰਪਾ.) ਗੁਰਮੇਲ ਸਿੰਘ, ਪ੍ਰੋ. ਸਾਹਿਬ ਸਿੰਘ ਗੁਰਮਤਿ ਟਰੱਸਟ, ਅਨੰਦਪੁਰ ਸਾਹਿਬ, ੨੦੦੬.


**ਹਵਾਲੇ :**

*੧. ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*
*ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ : ੧/੨੭.*
*੨. ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ॥*
*ਸ੍ਰੀ ਗੁਰੂ ਗ੍ਰੰਥ ਸਾਹਿਬ, ੭.*
*੩. ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥*
*ਉਹੀ, ੬੧੧.*
*੪. ਕਾਨ੍ਹ ਸਿੰਘ ਨਾਭਾ, ਭਾਈ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ ੪੧੬.*
*੫. ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੩.*
*੬. ਉਹੀ, ੧੦੭੫.*
*੭. ਉਹੀ, ੭੩੦.*
*੮. ਕਾਨ੍ਹ ਸਿੰਘ ਨਾਭਾ, ਭਾਈ, ਗੁਰੁਮਤ ਮਾਰਤੰਡ, ਪੰਨਾ ੩੮੦.*
*੯. ਸ੍ਰੀ ਗੁਰੂ ਗ੍ਰੰਥ ਸਾਹਿਬ, ੪੫੦.*
*੧੦. ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ : ੯/੧੭.*
*੧੧. ਕਾਨ੍ਹ ਸਿੰਘ ਨਾਭਾ, ਭਾਈ, ਗੁਰੁਸ਼ਬਦ ਰਤਨਾਕਰ ਮਹਾਨ ਕੋਸ਼, ਪੰਨੇ ੪੧੬-੧੭.*

*੧੨. ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ :੧/੨੪.*

*੧੩. ਏਕੋ ਹੈ ਭਾਈ ਏਕੋ ਹੈ ॥*
*ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦.*

*੧੪. ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥*
*ਉਹੀ, ੭੪੭.*

*੧੫. ਸ੍ਰੀ ਗੁਰੂ ਗ੍ਰੰਥ ਸਾਹਿਬ, ੮੫੩.*

*੧੬. ਗੁਰੂ ਅੰਗਦ ਦੇਵ : ਸ੍ਰੋਤ-ਪੁਸਤਕ, ਪੰਨਾ ੮੯.*

*੧੭. ਉਹੀ, ਪੰਨਾ ੯੮.*

*੧੮. ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੩.*

*੧੯. ਗੁਰੂ ਅੰਗਦ ਦੇਵ : ਸ੍ਰੋਤ-ਪੁਸਤਕ, ਪੰਨਾ ੮੮.*

*੨੦. ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥*
*ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥*
*ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮.*

*੨੧. ਸ੍ਰੀ ਗੁਰੂ ਗ੍ਰੰਥ ਸਾਹਿਬ, ੩੮੧.*

*੨੨. ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।*
*ਵਾਰਾਂ ਭਾਈ ਗੁਰਦਾਸ ਜੀ, ਵਾਰ/ਪਉੜੀ : ੧/੩੩.*

*੨੩. ਸਿੱਖ ਰਹਿਤ ਮਰਯਾਦਾ, ਧਰਮ ਪ੍ਰਚਾਰ ਕਮੇਟੀ, ਪੰਨੇ ੧੨-੧੫.*

*੨੪. ਪੂਰਨ ਸਿੰਘ, ਪ੍ਰੋ., "ਮੇਰੀ ਪੂਜਾ ਦੀ ਘੜੀ : ਆਤਮਿਕ ਪਹੁ-ਫੁਟਾਲਾ," ਸ੍ਰੀ ਦਰਬਾਰ ਸਾਹਿਬ ਮਹਤਤਾ, (ਸੰਪਾ.) ਮਹਾਂ ਸਿੰਘ ਗਿਆਨੀ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, ੧੯੯੬ (ਤੀਜੀ ਵਾਰ), ਪੰਨੇ ੨੮.*

*੨੫. ਉਹੀ, ਪੰਨਾ ੨੯.*

*੨੬. ਉਧਰਿਤ, ਅਜਮੇਰ ਸਿੰਘ, ੧੯੮੪ ਅਣਚਿਤਵਿਆ ਕਹਿਰ, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੧੬, ਪੰਨਾ ੩੦.*

*੨੭. ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੩੦.*

*੨੮. ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ॥, ੧੧੭.*

*੨੯. ਉਹੀ, ੭੬੬, ੨੬੬.*

*੩੦. ਉਹੀ, ੨੯੦.*


■

# ਗੁਰਦੁਆਰਾ ਪ੍ਰਬੰਧ ਦੇ ਬੁਨਿਆਦੀ ਨਿਯਮ

*-ਡਾ. ਪੁਨਪ੍ਰੀਤ ਸਿੰਘ**

ਅਸੀਂ ਕਿਸੇ ਵੀ ਅਦਾਰੇ ਨੂੰ ਉਦੋਂ ਤਕ ਕਾਮਯਾਬੀ ਦੇ ਸਿਖਰ ਵੱਲ ਨਹੀਂ ਲਿਜਾ ਸਕਦੇ ਜਦੋਂ ਤਕ ਉਸ ਨੂੰ ਇਕ ਨਿਯਮਬੱਧ ਪ੍ਰਬੰਧ ਹੇਠਾਂ ਨਹੀਂ ਚਲਾਇਆ ਜਾਂਦਾ। ਇਹ ਗੱਲ ਹਰ ਅਦਾਰੇ ਲਈ ਇੱਕੋ ਜਿਹਾ ਅਸਰ ਰੱਖਦੀ ਹੈ, ਭਾਵੇਂ ਉਹ ਕਰੋੜਾਂ ਦਾ ਕਾਰੋਬਾਰ ਕਰਨ ਵਾਲੀ ਕੰਪਨੀ ਹੋਵੇ ਜਾਂ ਨਿੱਕਾ ਮੋਟਾ ਸਾਮਾਨ ਵੇਚਣ ਵਾਲੀ ਦੁਕਾਨ। ਇਹ ਗੱਲ ਧਾਰਮਿਕ ਸਥਾਨਾਂ 'ਤੇ ਵੀ ਢੁਕਦੀ ਹੈ ਕਿਉਂਕਿ ਬਿਨਾਂ ਚੰਗੇ ਪ੍ਰਬੰਧ ਤੋਂ ਖਾਸ ਕਰ ਉਹ ਸਥਾਨ ਜਿੱਥੇ ਲੋਕਾਂ ਦੀ ਆਸਥਾ ਜੁੜੀ ਹੋਵੇ, ਉਸ ਨੂੰ ਚਲਾਉਣ ਲਈ ਖਾਸ ਧਿਆਨ ਦੇਣਾ ਪੈਂਦਾ ਹੈ।

ਹੁਣ ਸਵਾਲ ਉਠਦਾ ਹੈ ਕਿ ਗੁਰਦੁਆਰਾ ਸਾਹਿਬ ਦੀ ਸਾਂਭ-ਸੰਭਾਲ ਲਈ ਜਿਹੜਾ ਪ੍ਰਬੰਧ ਕਰਨ ਦਾ ਤਰੀਕਾ ਹੈ ਜਾਂ ਉਸ ਦੇ ਰੱਖ-ਰਖਾਵ ਲਈ ਪ੍ਰਬੰਧ ਦੁਆਰਾ ਇਸਤੇਮਾਲ ਕੀਤੇ ਗਏ "ਮੈਨੇਜਮੈਂਟ ਟੂਲਸ" ਜਾਂ ਦੂਸਰੇ ਸ਼ਬਦਾਂ ਵਿਚ ਕਹੀਏ ਕਿ ਪ੍ਰਬੰਧ ਦੇ ਤਰੀਕੇ ਆਮ ਕਾਰੋਬਾਰੀ ਅਦਾਰਿਆਂ ਤੋਂ ਵੱਖ ਹਨ ਜਾਂ ਸਮਾਨ ਰੂਪ ਦੇ ਹੀ ਹਨ? ਇਸ ਸਵਾਲ ਦਾ ਜਵਾਬ ਹੀ ਇਸ ਲੇਖ ਦਾ ਸਾਰ ਹੈ ਤੇ ਜਵਾਬ ਖੋਜਣ ਲਈ ਸਭ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ ਇਸ ਵਿਚ ਦੋ ਚੀਜ਼ਾਂ ਨੂੰ ਮੁੱਖ ਰੱਖਿਆ ਗਿਆ ਹੈ, ਪਹਿਲੀ ਅਦਾਰਾ ਜੋ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਹਨ ਅਤੇ ਦੂਸਰਾ ਪ੍ਰਬੰਧ ਜਿਨ੍ਹਾਂ ਦੇ ਅਧੀਨ ਗੁਰਦੁਆਰਾ ਸਾਹਿਬ ਦਾ ਰੱਖ-ਰਖਾਵ ਸੁਚੱਜੇ ਤਰੀਕੇ ਨਾਲ ਹੋ ਸਕੇ।

ਪ੍ਰਬੰਧ ਜਾਂ ਮੈਨੇਜਮੈਂਟ ਕੀ ਹੈ? ਮਿਸਟਰ ਜੇ. ਐਲ. ਮੇਸੀ ੧੯੯੫ ਈ. ਵਿਚ ਛਪੀ ਆਪਣੀ ਕਿਤਾਬ "ਇਸੇਨਸ਼ਿਅਲਸ ਆਫ ਮੈਨੇਜਮੈਂਟ" ਦੇ ਪੰਨਾ ਨੰਬਰ ੦੫ 'ਤੇ ਲਿਖਦੇ ਹਨ ਕਿ ਕਿਸੇ ਵੀ ਸੰਗਠਨ ਨੂੰ ਕਾਮਯਾਬ ਬਣਾਉਣ ਵਿਚ ਮੈਨੇਜਮੈਂਟ ਦੇ ਸੱਤ ਵੱਖਰੇ-ਵੱਖਰੇ ਹਿਸੇ ਕੰਮ ਕਰਦੇ ਹਨ। ਇਹ ਹਿੱਸੇ ਹਨ: ਫੈਸਲੇ ਲੈਣਾ (Decision Making), ਜਿਸ ਨਾਲ ਜੋ ਟੀਚਾ ਰੱਖਿਆ ਹੈ, ਉਸ ਦੀ ਪ੍ਰਾਪਤੀ ਹੋ ਸਕੇ। ਸੰਗਠਨ (Organizing), ਵਧੀਆ ਤਰੀਕੇ ਨਾਲ ਆਪਣੇ ਕਰਮਚਾਰੀਆਂ ਵਿਚ ਕੰਮ ਵੰਡਣਾ ਤਾਂ ਕਿ ਹਰ ਕਰਮਚਾਰੀ ਦੀ ਵਰਤੋਂ ਉਸ ਦੇ ਹੁਨਰ ਨੂੰ ਮੁੱਖ ਰੱਖ ਕੇ ਹੋ ਸਕੇ; ਕਰਮਚਾਰੀ (Staffing), ਲੋੜ ਅਨੁਸਾਰ ਸਟਾਫ ਦੀ ਭਰਤੀ, ਉਨ੍ਹਾਂ ਦੀ ਤਰੱਕੀ, ਟਰੇਨਿੰਗ ਆਦਿ ਦਾ ਧਿਆਨ ਰੱਖਣਾ; ਵਿਉਂਤਬੰਦੀ (Planning) ਜੋ ਵਿਅਕਤੀ ਸੰਗਠਨ ਦਾ ਪ੍ਰਬੰਧ ਦੇਖ ਰਿਹਾ ਹੈ ਉਸ ਨੂੰ ਇਸ ਤਰੀਕੇ ਯੋਜਨਾਬੰਦੀ ਕਰਨੀ ਚਾਹੀਦੀ

*D-210, Saket, New Delhi-110017; M. 99990-85058*

ਹੈ ਜਿਸ ਨਾਲ ਸਭ ਕੰਮ ਠੀਕ ਤਰੀਕੇ ਨਾਲ ਚੱਲਣ। ਇਸ ਦੇ ਨਾਲ ਹੀ ਉਸ ਨੂੰ ਭਵਿੱਖ ਨਜ਼ਰ ਵਿਚ ਰੱਖ ਕੇ ਆਪਣੀਆਂ ਯੋਜਨਾਵਾਂ ਵਕਤ ਅਤੇ ਲੋੜ ਅਨੁਸਾਰ ਸਮੇਂ-ਸਮੇਂ 'ਤੇ ਬਦਲਣ ਲਈ ਤਿਆਰ ਰਹਿਣਾ ਚਾਹੀਦਾ ਹੈ; ਨਿਯੰਤਰਣ (Controlling), ਪ੍ਰਬੰਧਕ ਨੂੰ ਇਸ ਤਰੀਕੇ ਦਾ ਨਿਯੰਤਰਣ ਬਣਾ ਕੇ ਰੱਖਣਾ ਚਾਹੀਦਾ ਹੈ ਜਿਸ ਨਾਲ ਉਹ ਆਪਣੀ ਟੀਮ ਦੀ ਕਾਰਗੁਜ਼ਾਰੀ ਨੂੰ ਦੇਖਦੇ ਹੋਏ ਉਨ੍ਹਾਂ ਨੂੰ ਆਪਣੀ ਅਗਵਾਈ ਨਾਲ ਲੋੜੀਂਦੇ ਨਤੀਜੇ ਪ੍ਰਾਪਤ ਕਰਨ ਲਈ ਤਿਆਰ ਕਰ ਸਕੇ; ਵਾਰਤਾਲਾਪ (Communicating), ਪ੍ਰਬੰਧਕ ਆਪਣੇ ਅਦਾਰੇ ਵਿਚ ਸਟਾਫ ਦੇ ਹਰ ਪੱਧਰ ਵਿਚ ਇਸ ਤਰੀਕੇ ਨਾਲ ਸੰਚਾਰ ਬਣਾ ਕੇ ਰੱਖੇ ਜਿਸ ਨਾਲ ਵਿਚਾਰ ਸਭ ਨਾਲ ਸਾਂਝੇ ਹੋ ਸਕਣ; ਅਖੀਰਲਾ ਹਿੱਸਾ ਹੈ ਦਿਸ਼ਾ-ਨਿਰਦੇਸ਼ (Directing), ਪ੍ਰਬੰਧਕ ਦਾ ਨਿਰਦੇਸ਼ਨ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਉਸ ਦੇ ਨਿਰਦੇਸ਼ਨ ਹੇਠਾਂ ਪ੍ਰਬੰਧ ਦਾ ਹਰ ਕਰਮਚਾਰੀ ਸੰਗਠਨ ਦੇ ਟੀਚੇ ਨੂੰ ਪਾਉਣ ਲਈ ਜੀਅ-ਜਾਨ ਨਾਲ ਮਿਲ ਜੁਲ ਕੇ ਕੰਮ ਕਰ ਸਕੇ।

ਜੇ ਅਸੀਂ ਇਸ ਦੀ ਵਿਆਖਿਆ ਗੁਰਦੁਆਰਾ ਪ੍ਰਬੰਧ ਨਾਲ ਜੋੜ ਕੇ ਦੇਖੀਏ ਤਾਂ ਕੁਝ ਹੱਦ ਤਕ ਇਹ ਗੱਲ ਸਪਸ਼ਟ ਹੁੰਦੀ ਹੈ ਕਿ ਇਹ ਸਭ ਸਾਨੂੰ ਗੁਰਦੁਆਰਾ ਪ੍ਰਬੰਧ ਚਲਾਉਣ ਲਈ ਵੀ ਚਾਹੀਦਾ ਹੈ। ਇਸ ਨੂੰ ਵਿਸਥਾਰ ਵਿਚ ਸਮਝਣ ਲਈ ਸਭ ਤੋਂ ਪਹਿਲਾਂ ਇਹ ਸਮਝਣਾ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬ ਵਿਚ ਕਿਸ ਪ੍ਰਕਾਰ ਦੇ ਪ੍ਰਬੰਧ ਦੀ ਲੋੜ ਪੈਂਦੀ ਹੈ ਅਤੇ ਉਸ ਵਿਚ ਕਿਹੜੇ-ਕਿਹੜੇ ਕੰਮਕਾਜ ਦੇਖੇ ਜਾਂਦੇ ਹਨ? ਇਕ ਗੱਲ ਇੱਥੇ ਗੌਰਤਲਬ ਹੈ ਕਿ ਧਾਰਮਿਕ ਸਥਾਨ ਹੋਣ ਕਾਰਨ ਲੋਕਾਂ ਦੀ ਆਸਥਾ ਇੱਥੇ ਇਕ ਵੱਡੀ ਭੂਮਿਕਾ ਅਦਾ ਕਰਦੀ ਹੈ।

ਆਉ! ਗੁਰਦੁਆਰਾ ਸਾਹਿਬ ਦੇ ਅੰਦਰਝਾਤੀ ਮਾਰੀਏ। ਆਪ ਨੂੰ ਕਈ ਵੱਖਰੀਆਂ-ਵੱਖਰੀਆਂ ਚੀਜ਼ਾਂ ਨਜ਼ਰ ਆਉਣਗੀਆਂ ਜਿਵੇਂ ਗੁਰਦੁਆਰਾ ਸਾਹਿਬ (ਦੀਵਾਨ ਹਾਲ) ਦੀ ਇਮਾਰਤ, ਲੰਗਰ ਹਾਲ, ਜੋੜਾ-ਘਰ, ਨਿਸ਼ਾਨ ਸਾਹਿਬ, ਰਾਗੀ ਅਤੇ ਪਾਠੀ ਸਾਹਿਬਾਨ ਦੇ ਰਹਿਣ ਲਈ ਕਮਰੇ, ਟਾਇਲਟ ਬਲਾਕ ਅਤੇ ਗੁਰਦੁਆਰਾ ਸਾਹਿਬ ਵਿਚ ਅਨੰਦ ਕਾਰਜ ਆਦਿ ਪ੍ਰੋਗਰਾਮ ਕਰਨ ਲਈ ਹਾਲ ਅਤੇ ਡਿਸਪੈਂਸਰੀ। ਇਹ 'ਤੇ ਗੱਲ ਹੋਈ ਇਮਾਰਤਾਂ ਦੀ। ਹੁਣ ਇਹ ਵੀ ਦੇਖਣਾ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬ ਅੰਦਰ ਹੋਰ ਦਿਨ ਕਿਹੜੇ-ਕਿਹੜੇ ਕੰਮ ਕੀਤੇ ਜਾਂਦੇ ਹਨ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਜਾਂ ਸਹਿਜ ਪਾਠ, ਕੀਰਤਨ-ਕਥਾ ਕਰਨਾ, ਕੜਾਹ ਪ੍ਰਸ਼ਾਦ ਤਿਆਰ ਕਰਨਾ, ਸੰਗਤ ਲਈ ਲੰਗਰ ਤਿਆਰ ਕਰਨਾ, ਪੀਣ ਵਾਸਤੇ ਅਤੇ ਲੰਗਰ ਆਦਿ ਲਈ ਪਾਣੀ ਦਾ ਇੰਤਜ਼ਾਮ ਕਰਨਾ, ਦਰਸ਼ਨਾਂ ਲਈ ਆਉਣ ਵਾਲੀ ਸੰਗਤ ਦੇ ਜੋੜੇ ਗੁਆਚ ਨਾ ਜਾਣ, ਇਸ ਲਈ ਜੋੜੇ-ਘਰ ਵਿਚ ਟੋਕਨ ਦੀ ਸੁਵਿਧਾ ਕਰਨੀ, ਗੁਰਪੁਰਬ ਅਤੇ ਹੋਰ ਵਿਸ਼ੇਸ਼ ਦਿਨਾਂ ਉੱਤੇ ਸਮਾਗਮ ਕਰਵਾਉਣੇ, ਜੇ ਡਿਸਪੈਂਸਰੀ

ਹੈ ਤਾਂ ਵਧੀਆ ਡਾਕਟਰ, ਮੈਡੀਕਲ ਉਪਕਰਣ ਅਤੇ ਦਵਾਈਆਂ ਦਾ ਪ੍ਰਬੰਧ ਕਰਨਾ, ਸਾਫ-ਸਫਾਈ ਰੱਖਣਾ ਆਦਿ।

ਇਸ ਸਭ ਤੋਂ ਜਾਣੂ ਹੋਣ ਬਾਅਦ ਦੇਖਦੇ ਹਾਂ ਕਿ ਮੈਨੇਜਮੈਂਟ (ਪ੍ਰਬੰਧ) ਅਤੇ ਗੁਰਦੁਆਰਾ ਸਾਹਿਬ ਦੇ ਰੋਜ਼ਮਰਾ ਦੇ ਕੰਮਕਾਜਾਂ ਵਿਚ ਉਸ ਦੀ ਕੀ ਭੂਮਿਕਾ ਹੈ? ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਚਲਾਉਣ ਲਈ ਅਸੀਂ ਇਕ ਵਾਰ ਫਿਰ ਉੱਤੇ ਦੱਸੀ ਮਿਸਟਰ ਮੇਸੀ ਦੀ ਮੈਨੇਜਮੈਂਟ ਦੀ ਵਿਆਖਿਆ ਵੱਲ ਝਾਤ ਮਾਰਦੇ ਹਾਂ ਅਤੇ ਉਸ ਦੇ ਦੱਸੇ ਸੱਤ ਹਿੱਸੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਵਿਚ ਕੀ ਭੂਮਿਕਾ ਅਦਾ ਕਰਦੇ ਹਨ? ਇਸ 'ਤੇ ਇੱਕ-ਇੱਕ ਕਰ ਕੇ ਵਿਸ਼ਲੇਸ਼ਣ ਕਰਦੇ ਹਾਂ:

**੧) ਫੈਸਲਾ ਲੈਣਾ (Decision Making):** ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਚਲਾਉਣ ਲਈ ਐਸੇ ਪ੍ਰਬੰਧਕ ਦੀ ਲੋੜ ਹੈ ਜੋ ਜ਼ਰੂਰਤ ਪੈਣ ਉੱਤੇ ਖੜੇ ਪੈਰ ਫੈਸਲਾ ਲੈ ਸਕੇ। ਪ੍ਰਬੰਧਕ ਦੇ ਫੈਸਲੇ ਨਾ ਸਿਰਫ ਰੋਜ਼ ਦੇ ਕੰਮਾਂ 'ਤੇ ਅਸਰ ਪਾਉਂਦੇ ਹਨ ਬਲ ਕਿ ਉਸ ਦੇ ਸਟਾਫ ਦੇ ਕੰਮ ਕਰਨ ਦੀ ਯੋਗਤਾ ਨੂੰ ਵੀ ਪ੍ਰਭਾਵਿਤ ਕਰਦੇ ਹਨ। ਉਦਾਹਰਨ ਵਜੋਂ ਜੇ ਕੀਰਤਨ ਸਮਾਗਮ ਉਲੀਕਿਆ ਗਿਆ ਹੋਵੇ ਪਰ ਕਿਸੇ ਕਾਰਨ ਕਰ ਕੇ ਰਾਗੀ ਸਾਹਿਬਾਨ ਨਾ ਪਹੁੰਚ ਸਕਣ ਤਾਂ ਪ੍ਰਬੰਧਕ ਦੂਸਰੇ ਜਥੇ ਦਾ ਇੰਤਜ਼ਾਮ ਕਰਨ ਦੇ ਫੈਸਲੇ ਵਿਚ ਦੇਰੀ ਨਾ ਕਰੇ।

**੨) ਸੰਗਠਨ (Organizing):** ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਚਲਾਉਣ ਲਈ ਸਭ ਤੋਂ ਜ਼ਰੂਰੀ ਹੈ ਕਿ ਹਰ ਵਿਅਕਤੀ ਆਪਣਾ ਕੰਮ ਸੁਚੱਜੇ ਤਰੀਕੇ ਨਾਲ ਕਰੇ ਅਤੇ ਪ੍ਰਬੰਧਕ ਦਾ ਕੰਮ ਹੈ ਕਿ ਉਹ ਵਕਤ ਸਿਰ ਆਪਣੇ ਕਰਮਚਾਰੀਆਂ ਤੋਂ ਸਹੀ ਤਰੀਕੇ ਨਾਲ ਕੰਮ ਕਰਵਾ ਲਵੇ। ਉਦਾਹਰਨ ਵਜੋਂ ਲੰਗਰ ਹਾਲ ਵਿਚ ਸਫਾਈ ਤੇ ਤਿਆਰੀ ਦੇ ਪ੍ਰਬੰਧ ਕੀਤੇ ਜਾਣ ਤਾਂ ਜੋ ਸਮੇਂ ਸਿਰ ਲੰਗਰ ਬਣ ਕੇ ਸੰਗਤ ਵਿਚ ਵਰਤ ਸਕੇ। ਇਸ ਲਈ ਜ਼ਰੂਰੀ ਹੈ ਕਿ ਜੋ ਵਿਅਕਤੀ ਲੰਗਰ ਹਾਲ ਦਾ ਕੰਮਕਾਜ ਦੇਖ ਰਿਹਾ ਹੈ, ਉਹ ਲੰਗਰ ਬਣਾਉਣ ਦੀ ਪ੍ਰਕਿਰਿਆ ਤੋਂ ਜਾਣੂ ਹੋਵੇ ਜਿਵੇਂ ਸਬਜ਼ੀਆਂ ਚੰਗੀ ਤਰ੍ਹਾਂ ਧੋ ਕੇ ਵਕਤ ਸਿਰ ਤਿਆਰ ਕੀਤੀਆਂ ਜਾਣ ਵਧੇਰੇ ਸੰਗਤ ਦੀ ਗਿਣਤੀ ਵਿਚ ਕੀ ਕਰਨਾ ਹੈ ਆਦਿਕ। ਲੰਗਰ ਵਿਚ ਵਰਤੋਂ ਹੋਣ ਵਾਲੀ ਸਮੱਗਰੀ ਅਤੇ ਭਾਂਡੇ ਲੋੜ ਅਨੁਸਾਰ ਪੂਰੇ ਹੋਣ। ਇਸ ਦੇ ਨਾਲ-ਨਾਲ ਪ੍ਰਬੰਧਕ ਨੂੰ ਇਹ ਵੀ ਧਿਆਨ ਦੇਣਾ ਪਵੇਗਾ ਕਿ ਲੰਗਰ ਜਿੰਨੀ ਜ਼ਰੂਰਤ ਹੈ ਉਨ੍ਹਾਂ ਹੀ ਬਣੇ, ਨਾ ਜ਼ਿਆਦਾ ਨਾ ਘੱਟ। ਇਹ ਦਿਖਣ ਨੂੰ ਤਾਂ ਬਹੁਤ ਹੀ ਸੌਖਾ ਲੱਗਦਾ ਹੈ ਪਰ ਜੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਲੰਗਰ ਬਾਰੇ ਸੋਚੀਏ; ਜਿੱਥੇ ਹਜ਼ਾਰਾਂ ਸ਼ਰਧਾਲੂ ਦਰਸ਼ਨ ਕਰ ਕੇ ਲੰਗਰ ਛਕਣ ਆਉਂਦੇ ਹਨ ਤਾਂ ਇਹ ਸੌਖਾ ਜਿਹਾ ਦਿਖਣ ਵਾਲਾ ਕੰਮ ਨਹੀਂ ਲੱਗੇਗਾ। ਇਹ ਜੰਗ ਦੀ ਤਿਆਰੀ ਤੋਂ ਘੱਟ ਨਹੀਂ ਲੱਗੇਗਾ। ਇਸ ਲਈ ਪ੍ਰਬੰਧਕ ਨੂੰ ਸਭ ਪਹਿਲੂਆਂ ਵੱਲ ਨਜ਼ਰ ਰੱਖ ਕੇ ਹਰ ਚੀਜ਼ ਨੂੰ ਆਰਗੇਨਾਇਜ਼ ਕਰਨਾ ਬਹੁਤ ਜ਼ਰੂਰੀ ਹੈ।

**੩) ਸਟਾਫਿੰਗ (Staffing):** ਹਰ ਸੰਸਥਾ ਨੂੰ ਮੁਕੰਮਲ ਤਰੀਕੇ ਨਾਲ ਚਲਾਉਣ ਲਈ ਲੋੜ ਅਨੁਸਾਰ ਕਰਮਚਾਰੀਆਂ ਦੀ ਲੋੜ ਪੈਂਦੀ ਹੈ। ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਚਲਾਉਣ ਲਈ ਵੀ ਵੱਖਰੇ-ਵੱਖਰੇ ਪੱਧਰ ਉੱਤੇ ਯੋਗਤਾ ਅਤੇ ਹੁਨਰਮੰਦ ਲੋਕ ਚਾਹੀਦੇ ਹੁੰਦੇ ਹਨ ਜਿਵੇਂ ਕੀਰਤਨ ਕਰਨ ਲਈ ਰਾਗੀ ਸਾਹਿਬਾਨ, ਅਖੰਡ ਪਾਠ ਸਾਹਿਬ ਲਈ ਪਾਠੀ ਸਾਹਿਬਾਨ, ਜੋੜਾ-ਘਰ ਅਤੇ ਹੋਰ ਕੰਮ ਸੰਭਾਲਣ ਲਈ ਸੇਵਾਦਾਰ ਆਦਿ। ਇਹ ਸਭ ਤਨਖਾਹਦਾਰ ਮੁਲਾਜ਼ਮ ਹਨ। ਪ੍ਰਬੰਧਕ ਦੀ ਭੂਮਿਕਾ ਇਹ ਹੈ ਕਿ ਜੇ ਕੋਈ ਆਪਣਾ ਕੰਮ ਵਧੀਆ ਤਰੀਕੇ ਨਾਲ ਕਰਦਾ ਹੈ ਤਾਂ ਉਸ ਨੂੰ ਹੱਲਾਸ਼ੇਰੀ ਵਜੋਂ ਇਨਾਮ ਜਾਂ ਸਨਮਾਨ ਦੇਵੇ। ਜਿਹੜੇ ਵਿਅਕਤੀ ਆਪਣੇ ਕੰਮ ਵਿਚ ਢਿੱਲ ਦਿਖਾਉਂਦੇ ਹਨ, ਉਨ੍ਹਾਂ ਉੱਤੇ ਬਣਦੀ ਕਾਰਵਾਈ ਕੀਤੀ ਜਾਵੇ। ਇਕ ਗੱਲ ਇੱਥੇ ਧਿਆਨ ਦੇਣ ਯੋਗ ਹੈ ਕਿ ਗੁਰਦੁਆਰਾ ਸਾਹਿਬ ਵਿਚ ਸਟਾਫ ਦੇ ਨਾਲ ਨਾਲ ਕਈ ਸ਼ਰਧਾਲੂ ਨਿਸ਼ਕਾਮ ਸੇਵਾ ਵੀ ਕਰਦੇ ਹਨ। ਪ੍ਰਬੰਧਕ ਇੱਥੇ ਮਹੱਤਵਪੂਰਨ ਭੂਮਿਕਾ ਨਿਭਾ ਕੇ ਸ਼ਰਧਾਲੂਆਂ ਅਤੇ ਸਟਾਫ ਵਿਚ ਤਾਲਮੇਲ ਬਣਾਵੇ ਅਤੇ ਦੋਵੇਂ ਮਿਲ ਕੇ ਗੁਰੂ-ਘਰ ਦੀ ਸੇਵਾ ਕਰਨ। ਇਹ ਕਾਰਜ ਕਰਨਾ ਪ੍ਰਬੰਧਕ ਲਈ ਬਹੁਤ ਜ਼ਰੂਰੀ ਹੈ।

**੪) ਵਿਉਂਤਬੰਦੀ (Planning):** ਬਿਨਾਂ ਯੋਜਨਾਬੰਦੀ ਦੇ ਕੋਈ ਵੀ ਕੰਮ ਠੀਕ ਤਰੀਕੇ ਨਾਲ ਨਹੀਂ ਹੋ ਸਕਦਾ। ਹਰ ਕੰਮ ਨੂੰ ਸਿਰੇ ਚੜ੍ਹਾਉਣ ਲਈ ਇਕ ਯੋਜਨਾ ਅਨੁਸਾਰ ਚੱਲਣਾ ਬਹੁਤ ਜ਼ਰੂਰੀ ਹੈ। ਗੁਰਦੁਆਰਾ ਸਾਹਿਬ ਵਿਚ ਵੀ ਹਰ ਕੰਮ ਵਕਤ ਸਿਰ ਅਤੇ ਗੁਰਮਤਿ ਮਰਯਾਦਾ ਅਨੁਸਾਰ ਹੋਵੇ, ਇਸ ਲਈ ਪ੍ਰਬੰਧਕ ਦਾ ਯੋਜਨਾ ਨਾਲ ਚੱਲਣਾ ਬਹੁਤ ਮਹੱਤਵਪੂਰਨ ਹੈ। ਨਿਤਨੇਮ, ਅਖੰਡ ਪਾਠ ਸਾਹਿਬ ਦੇ ਭੋਗ ਸਮੇਂ ਸਿਰ ਪਏ, ਇਹ ਤਾਂ ਹੀ ਪੱਕਾ ਹੋ ਸਕਦਾ ਹੈ ਜਦੋਂ ਯੋਜਨਾਬੰਦੀ ਅਨੁਸਾਰ ਕੰਮ ਕੀਤਾ ਜਾਵੇ। ਜਿੱਥੇ ਸ਼ਰਧਾਲੂਆਂ ਦੀ ਆਸਥਾ ਦਾ ਮਾਮਲਾ ਹੋਏ ਉੱਥੇ ਬਿਨਾਂ ਸੋਚੇ ਸਮਝੇ ਕੰਮ ਨਹੀਂ ਕਰਨਾ ਚਾਹੀਦਾ।

**੫) ਨਿਯੰਤਰਣ (Controlling):** ਪ੍ਰਬੰਧਕ ਦਾ ਆਪਣੀ ਸੰਸਥਾ ਉੱਤੇ ਨਿਯੰਤਰਣ ਹੋਣਾ ਬਹੁਤ ਜ਼ਰੂਰੀ ਹੈ ਕਿਉਂਕਿ ਬਿਨਾਂ ਨਿਯੰਤਰਣ ਦੇ ਅਨੁਸ਼ਾਸਨ ਨਹੀਂ ਆ ਸਕਦਾ। ਬਿਨਾਂ ਅਨੁਸ਼ਾਸਨ ਦੇ ਕੋਈ ਵੀ ਕੰਮ ਸਹੀ ਤਰੀਕੇ ਦੇ ਨਾਲ ਅਤੇ ਵਕਤ ਸਿਰ ਨਹੀਂ ਹੋ ਸਕਦਾ। ਜੇ ਅਸੀਂ ਇਹ ਨੁਕਤਾ ਗੁਰਦੁਆਰਾ ਸਾਹਿਬ ਵਿਚ ਲਾਗੂ ਕਰੀਏ ਤਾਂ ਚੰਗੇ ਨਤੀਜੇ ਸਾਹਮਣੇ ਆਉਣਗੇ। ਇਹ ਯਕੀਨੀ ਬਣਾਇਆ ਜਾਵੇ ਕਿ ਸਟਾਫ ਸਹੀ ਤਰੀਕੇ ਨਾਲ ਆਪਣੀ ਡਿਊਟੀ ਕਰੇ। ਇਸ ਲਈ ਪ੍ਰਬੰਧਕ ਨੂੰ ਆਪਣਾ ਕੰਟਰੋਲ ਜਾਂ ਨਿਯੰਤਰਣ ਸਟਾਫ 'ਤੇ ਬਣਾ ਕੇ ਰੱਖਣਾ ਚਾਹੀਦਾ ਹੈ।

**੬) ਵਾਰਤਾਲਾਪ (Communicating):** ਇਕ ਸੰਸਥਾ ਨੂੰ ਜੇ ਵਧਾਉਣਾ ਹੈ ਤਾਂ ਇਹ ਪੱਕਾ ਕਰਨਾ ਹੋਵੇਗਾ ਕਿ ਉਸ ਸੰਸਥਾ ਦੇ ਕਰਮਚਾਰੀਆਂ ਵਿਚ ਅਹੁਦੇ ਤੋਂ ਅਹੁਦੇ ਵਿਚਕਾਰ ਸੰਚਾਰ ਹੋਵੇ। ਹਰ ਅਦਾਰੇ ਵਾਂਗ ਗੁਰਦੁਆਰਾ ਸਾਹਿਬ ਵਿਚ ਵੀ ਇਹ

ਬਹੁਤ ਜ਼ਰੂਰੀ ਹੈ। ਪ੍ਰਬੰਧਕ, ਸਟਾਫ ਅਤੇ ਸ਼ਰਧਾਲੂਆਂ ਵਿਚ ਆਪਸੀ ਤਾਲਮੇਲ ਹੋਣਾ ਬਹੁਤ ਜ਼ਰੂਰੀ ਹੈ। ਬਿਨਾਂ ਇਸ ਦੇ ਸੇਵਾ ਸੰਭਾਲ ਕਰਨਾ ਸੌਖਾ ਕੰਮ ਨਹੀਂ। ਖਾਸਕਰ ਪ੍ਰਬੰਧਕ ਨੂੰ ਯਕੀਨੀ ਬਣਾਉਣਾ ਚਾਹੀਦਾ ਹੈ ਕਿ ਉਹ ਆਪਣੇ ਸਟਾਫ ਦੀ ਮੁਸ਼ਕਲ ਨੂੰ ਸੁਣਨ ਵਾਲਾ ਹੋਵੇ ਅਤੇ ਨਾਲ ਹੀ ਉਹ ਉਨ੍ਹਾਂ ਦੀ ਗੱਲ ਅਨੁਸਾਰ ਬਣਦੀ ਕਾਰਵਾਈ ਕਰੇ। ਪ੍ਰਬੰਧਕ ਸੰਗਤ ਦੇ ਦਿੱਤੇ ਸੁਝਾਵਾਂ 'ਤੇ ਵਿਚਾਰ ਕਰੇ। ਇੰਞ ਕਰਨ ਨਾਲ ਜਿੱਥੇ ਬੇਵਜਾਹ ਦੀਆਂ ਸਮੱਸਿਆਵਾਂ ਨੂੰ ਖੜ੍ਹੇ ਹੋਣ ਤੋਂ ਰੋਕਿਆ ਜਾ ਸਕਦਾ ਹੈ, ਉੱਥੇ ਹੀ ਸਭ ਦੀ ਰਜ਼ਾਮੰਦੀ ਨਾਲ ਵਧੀਆ ਸੁਝਾਵਾਂ ਉੱਤੇ ਕੰਮ ਕੀਤਾ ਜਾ ਸਕਦਾ ਹੈ।

**੭) ਦਿਸ਼ਾ-ਨਿਰਦੇਸ਼ (Directing):** ਭਾਵੇਂ ਆਜ਼ਾਦੀ ਲਈ ਅੰਦੋਲਨ ਹੋਵੇ ਜਾਂ ਯੁੱਧ ਦਾ ਮੈਦਾਨ ਜਾਂ ਫਿਰ ਕਿਸੇ ਸੰਸਥਾ ਨੂੰ ਵਧੀਆ ਤਰੀਕੇ ਨਾਲ ਚਲਾਉਣ ਦੀ ਕੋਸ਼ਿਸ਼, ਹਰ ਜਗ੍ਹਾਂ ਇਕ ਚੀਜ਼ ਦੀ ਬਹੁਤ ਲੋੜ ਪੈਂਦੀ ਹੈ ਤੇ ਉਹ ਹੈ ਦਿਸ਼ਾ ਸੇਧ। ਕਿਸੇ ਅੰਦੋਲਨ, ਯੁੱਧ ਜਾਂ ਸੰਸਥਾ ਦੀ ਸਫਲਤਾ ਇਸ ਗੱਲ ਉੱਪਰ ਨਿਰਭਰ ਕਰਦੀ ਹੈ ਕਿ ਉਸ ਨੂੰ ਚਲਾਉਣ ਵਾਲੇ ਲੀਡਰ ਵਿਚ ਯੋਗ ਅਗਵਾਈ ਕਰਨ ਦੀ ਕਿੰਨੀ ਕਾਬਲੀਅਤ ਹੈ? ਬਿਨਾਂ ਯੋਗ ਅਗਵਾਈ ਦੇ ਵੱਡੀ ਤੋਂ ਵੱਡੀ ਫੌਜ ਵੀ ਜਿੱਤੇ ਹੋਏ ਜੰਗ ਨੂੰ ਹਾਰ ਜਾਂਦੀ ਹੈ। ਇਸੇ ਤਰ੍ਹਾਂ ਜੇ ਪ੍ਰਬੰਧਕ ਵਿਚ ਕਾਬਲੀਅਤ ਨਹੀਂ ਤਾਂ ਉਹ ਅਦਾਰਾ ਜ਼ਿਆਦਾ ਦਿਨ ਚੜ੍ਹਦੀ ਕਲਾ ਵਿਚ ਨਹੀਂ ਚੱਲ ਸਕਦਾ। ਗੁਰਦੁਆਰਾ ਪ੍ਰਬੰਧ ਵਿਚ ਪ੍ਰਬੰਧਕ ਆਪਣੇ ਅਨੁਭਵ ਨਾਲ ਆਪਣੇ ਸਟਾਫ ਦਾ ਮਾਰਗ ਦਰਸ਼ਨ ਕਰ ਸਕੇ ਅਤੇ ਉਨ੍ਹਾਂ ਨੂੰ ਨਾਲ ਲੈ ਕੇ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਵਕਤ-ਬਾ-ਵਕਤ ਵਧੀਆ ਬਣਾ ਸਕੇ।

**ਸਿੱਟਾ:** ਉਪਰੋਕਤ ਵਿਚਾਰ ਤੋਂ ਇਹ ਗੱਲ ਸਪਸ਼ਟ ਹੈ ਕਿ ਗੁਰਦੁਆਰਾ ਸਾਹਿਬ ਦੇ ਰੱਖ-ਰਖਾਵ ਲਈ ਅਜਿਹੇ ਪ੍ਰਬੰਧ ਦੀ ਲੋੜ ਹੈ ਜੋ ਮਜ਼ਬੂਤ ਹੋਵੇ। ਆਮ ਸੰਸਥਾਵਾਂ ਦੇ ਪ੍ਰਬੰਧ ਨਾਲੋਂ ਇੱਥੇ ਇਹ ਅੰਤਰ ਹੈ ਕਿ ਸਾਰਾ ਪ੍ਰਬੰਧ ਗੁਰਮਤਿ ਮਰਿਯਾਦਾ ਅਨੁਸਾਰ ਚਲਾਉਣਾ ਪੈਂਦਾ ਹੈ। ਪ੍ਰਬੰਧਕ ਦੀ ਅਗਵਾਈ ਕਰਨ ਦੀ ਗੁਣਵੱਤਾ ਅਤੇ ਉਸ ਦਾ ਸਭ ਨਾਲ ਤਾਲਮੇਲ ਬਣਾ ਕੇ ਦੂਰਦਰਸ਼ੀ ਸੋਚ ਨਾਲ ਕੰਮ ਕਰਨ ਦੀ ਕਾਬਲੀਯਤ, ਗੁਰਦੁਆਰਿਆਂ ਨੂੰ ਚਾਰ ਚੰਨ ਲਾ ਸਕਦੀ ਹੈ।

ਸਾਨੂੰ ਇਹ ਪਤਾ ਚੱਲਦਾ ਹੈ ਕਿ ਪ੍ਰਬੰਧਕਾਂ ਨੂੰ ਪ੍ਰਬੰਧ ਸੁਚੱਜੇ ਤਰੀਕੇ ਨਾਲ ਕਿਵੇਂ ਚਲਾਉਣਾ ਚਾਹੀਦਾ ਹੈ? ਇਹ ਵੀ ਸਮਝਣਾ ਜ਼ਰੂਰੀ ਹੈ ਕਿ ਮੁਲਾਜ਼ਮਾਂ ਨੂੰ ਕਿਸ ਤਰੀਕੇ ਕੰਮ ਕਰਨਾ ਚਾਹੀਦਾ ਹੈ? ਤਾਂ ਕਿ ਹਰ ਕੰਮ ਬਿਨਾਂ ਕਿਸੇ ਰੁਕਾਵਟ ਦੇ ਵਕਤ ਸਿਰ ਹੋ ਜਾਵੇ। ਇਹ ਸਮਝਣ ਲਈ ਇਹ ਜਾਣਨਾ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬ ਵਿਚ ਕਿਹੜੇ-ਕਿਹੜੇ ਅਹੁਦੇ ਲਈ ਮੁਲਾਜ਼ਮ ਭਰਤੀ ਕੀਤੇ ਜਾਂਦੇ ਹਨ?

ਆਉ ! ਹੁਣ ਥੋੜ੍ਹਾ ਇਸ ਵੱਲ ਗੌਰ ਕਰੀਏ। ਗੁਰਦੁਆਰਾ ਸਾਹਿਬ ਦੇ ਅੰਦਰ ਹੋਣ ਵਾਲੀ ਸਾਰੀ ਕਾਰਵਾਈ ਦੀ ਵਾਗਡੋਰ ਹੈੱਡ ਗ੍ਰੰਥੀ ਸਾਹਿਬਾਨ ਦੇ ਹੱਥ ਹੁੰਦੀ ਹੈ। ਰੋਜ਼ਾਨਾ ਦਾ ਵੇਰਵਾ ਉਹ ਹੀ ਘੜਦੇ ਹਨ। ਅਖੰਡ ਪਾਠ ਸਾਹਿਬ ਦੀ ਬੁਕਿੰਗ, ਪਾਠੀ ਸਾਹਿਬਾਨ

ਦੀਆਂ ਡਿਊਟੀਆਂ, ਕਿਹੜੇ ਰਾਗੀ ਸਿੰਘਾਂ ਦੇ ਜਥੇ ਨੇ ਕਿਸ ਸਮੇਂ ਕੀਰਤਨ ਕਰਨਾ ਹੈ? ਨਿਸ਼ਾਨ ਸਾਹਿਬ ਦੀ ਸੇਵਾ, ਗੁਰਮਤਿ ਸਮਾਗਮ ਉਲੀਕਣੇ ਆਦਿ ਇਹ ਸਭ ਕੰਮ ਹੈੱਡ ਗ੍ਰੰਥੀ ਸਾਹਿਬਾਨ ਦੇ ਸਲਾਹ-ਮਸ਼ਵਰੇ ਦੇ ਨਾਲ ਹੀ ਹੁੰਦੇ ਹਨ। ਹੈੱਡ ਗ੍ਰੰਥੀ ਸਾਹਿਬਾਨ ਦੀ ਗੁਰਦੁਆਰਾ ਸਾਹਿਬ ਵਿਚ ਉਹ ਹੀ ਭੂਮਿਕਾ ਹੁੰਦੀ ਹੈ ਜੋ ਕਿਸੀ ਕੰਪਨੀ ਵਿਚ ਸੀਨੀਅਰ ਮੈਨੇਜਰ ਦੀ ਹੁੰਦੀ ਹੈ। ਜਿੱਥੇ ਸੀਨੀਅਰ ਮੈਨੇਜਰ ਆਪਣੀ ਕੰਪਨੀ ਦੇ ਨਿਯਮਾਂ ਦੇ ਅਨੁਸਾਰ ਚਲਦੇ ਹੋਏ ਫੈਸਲਾ ਲੈਂਦਾ ਹੈ, ਉਸੀ ਪ੍ਰਕਾਰ ਹੈੱਡ ਗ੍ਰੰਥੀ ਸਾਹਿਬਾਨ ਨੂੰ ਵੀ ਸਿੱਖੀ ਸਿਧਾਂਤਾਂ 'ਤੇ ਗੁਰਮਤਿ ਅਨੁਸਾਰ ਹੀ ਫੈਸਲੇ ਲੈਣੇ ਹੁੰਦੇ ਹਨ।

ਇਸ ਤੋਂ ਬਾਅਦ ਗੁਰਦੁਆਰਾ ਸਾਹਿਬ ਦੇ ਮੁਲਾਜ਼ਮ ਆਪਣੇ ਕੰਮਾਂ ਅਨੁਸਾਰ ਅਲਗ-ਅਲਗ ਵਿਭਾਗਾਂ ਵਿਚ ਵੰਡੇ ਜਾਂਦੇ ਹਨ। ਲੰਗਰ ਦੀ ਦੇਖ-ਰੇਖ ਲਾਂਗਰੀ ਕਰਦੇ ਹਨ। ਇਹ ਉਨ੍ਹਾਂ ਦੀ ਜ਼ਿੰਮੇਵਾਰੀ ਹੈ ਕਿ ਲੰਗਰ ਦੀ ਬਰਬਾਦੀ ਨਾ ਹੋਵੇ, ਲੰਗਰ ਛਕਣ ਆਈ ਸੰਗਤ ਭੁੱਖੀ ਨਾ ਜਾਵੇ। ਪਾਠੀ ਸਾਹਿਬਾਨ ਦੀ ਭੂਮਿਕਾ ਹੈ ਕਿ ਅਖੰਡ ਪਾਠ ਅਤੇ ਸਹਿਜ ਪਾਠ ਸਾਹਿਬ ਦਾ ਅਰੰਭ ਅਤੇ ਸਮਾਪਤੀ ਵਕਤ ਸਿਰ ਹੋਵੇ ਅਤੇ ਪਾਠ ਸ਼ੁੱਧ ਗੁਰਮਤਿ ਮਰਯਾਦਾ ਅਨੁਸਾਰ ਕੀਤੇ ਜਾਣ। ਨਾਲ ਹੀ ਜਿਹੜੇ ਗੁਰਮੁਖ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਲੜ ਲਗਨ ਦੀ ਇੱਛਾ ਕਰਦੇ ਹਨ, ਪਾਠੀ ਤੇ ਰਾਗੀ ਸਾਹਿਬਾਨ ਉਨ੍ਹਾਂ ਨੂੰ ਸ਼ੁੱਧ ਪਾਠ ਕਰਨਾ ਵੀ ਸਿਖਾਉਣ।

ਇੰਝ ਹੀ ਕੀਰਤਨ ਦੀ ਸੇਵਾ ਕਰਨ ਵਾਲੇ ਰਾਗੀ ਸਾਹਿਬਾਨ ਕੀਰਤਨ ਸਿਖਾਉਣ ਦੀ ਸੇਵਾ ਵੀ ਨਿਭਾਉਂਦੇ ਹਨ। ਗੁਰਦੁਆਰਾ ਸਾਹਿਬ ਵਿਚ ਇਕ ਮੁਲਾਜ਼ਮ ਐਸਾ ਹੈ ਜੋ ਸਭ ਦੇ ਕੰਮ ਵਿਚ ਸਹਾਇਤਾ ਕਰਦਾ ਹੈ,ਉਸ ਮੁਲਾਜ਼ਮ ਨੂੰ ਸੇਵਾਦਾਰ ਦੀ ਉਪਾਧੀ ਦਿੱਤੀ ਜਾਂਦੀ ਹੈ। ਇਸ ਦਾ ਕੰਮ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰਨਾ ਹੈ। ਜੇ ਲੰਗਰ ਵਿਚ ਲੋੜ ਹੈ ਤਾਂ ਉੱਥੇ ਮਦਦ ਕਰਨੀ ਹੈ, ਕੜਾਹ ਪ੍ਰਸ਼ਾਦ ਤਿਆਰ ਕਰ ਕੇ ਅਰਦਾਸ ਉਪਰੰਤ ਵਰਤਾਉਣਾ ਹੈ, ਜੋੜਾ-ਘਰ ਦੀ ਸੇਵਾ ਸੰਭਾਲਣੀ ਹੈ ਆਦਿ।

ਪ੍ਰਬੰਧ ਦੀ ਦ੍ਰਿਸ਼ਟੀ ਤੋਂ ਹੈੱਡ ਗ੍ਰੰਥੀ ਸਾਹਿਬਾਨ ਨਿਪੁੰਨ (Highly Skilled); ਲਾਂਗਰੀ ਸਾਹਿਬਾਨ, ਪਾਠੀ ਸਾਹਿਬਾਨ, ਰਾਗੀ ਸਾਹਿਬਾਨ ਸਕਿਲਡ (Skilled) ਅਤੇ ਸੇਵਾਦਾਰ ਥੋੜ੍ਹੀ ਘੱਟ-ਨਿਪੁੰਨਤਾ (Semi-Skilled) ਅਨੁਭਾਗ ਵਿਚ ਵੰਡੇ ਜਾ ਸਕਦੇ ਹਨ।

ਪ੍ਰਬੰਧਕ ਹੈੱਡ ਗ੍ਰੰਥੀ ਸਾਹਿਬਾਨ ਦੇ ਰਾਹੀਂ ਯਕੀਨੀ ਬਣਾਉਂਦੇ ਹਨ ਕਿ ਸਾਰੇ ਮੁਲਾਜ਼ਮ ਇੱਕ-ਦੂਜੇ ਨਾਲ ਤਾਲਮੇਲ ਵਿਚ ਕੰਮ ਕਰਨ। ਜਿੰਨਾ ਵਧੀਆ ਇਨ੍ਹਾਂ ਦਾ ਆਪਸੀ ਤਾਲਮੇਲ ਹੋਵੇਗਾ। ਗੁਰਦੁਆਰਾ ਸਾਹਿਬ ਉਨੀ ਹੀ ਵਧੀਆ ਸੇਵਾ-ਸੰਭਾਲ ਕਰੇਗਾ। ਜੇ ਗੁਰਦੁਆਰਾ ਸਾਹਿਬ ਦੇ ਪ੍ਰਬੰਧਕਾਂ ਅਤੇ ਮੁਲਾਜ਼ਮਾਂ ਵਿਚ ਇੱਕ ਦੂਜੇ ਨੂੰ ਸਮਝਣ ਦੀ ਕਾਬਲੀਯਤ ਹੈ ਤਾਂ ਉਸ ਗੁਰਦੁਆਰਾ ਸਾਹਿਬ ਤੋਂ ਸਮਾਜ ਭਲਾਈ ਦੇ ਅਨੇਕ ਉਪਰਾਲੇ ਕੀਤੇ ਜਾ ਸਕਦੇ ਹਨ। ■

# ਗੁਰਦੁਆਰਾ ਪ੍ਰਬੰਧ : ਸੰਸਥਾਗਤ ਸਰਗਰਮੀਆਂ

*-ਡਾ. ਗੁਰਪ੍ਰੀਤ ਸਿੰਘ**

ਸਿੱਖ ਪੰਥ ਅੰਦਰ ਧਰਮਸਾਲਾ ਇਕ ਸੰਸਥਾ (Institution) ਵਜੋਂ ਕਾਰਜਸ਼ੀਲ ਹੈ। ਸਮਾਜ ਵਿਗਿਆਨ ਅਨੁਸਾਰ, "ਸੰਸਥਾ ਵਿਸ਼ੇਸ਼ ਮਨੁੱਖੀ ਲੋੜ ਨੂੰ ਪੂਰਾ ਕਰਨ ਲਈ ਨਿਯਮਾਂ, ਕਾਰਜ ਪ੍ਰਣਾਲੀਆਂ ਅਤੇ ਕਾਰਜ ਵਿਧੀਆਂ ਦਾ ਸੰਗਠਨ ਹੈ।"[੧] ਕਿਸੇ ਵੀ ਸਮਾਜ ਅੰਦਰ ਵਿਸ਼ੇਸ਼ ਪ੍ਰਸਥਿਤੀਆਂ ਲਈ ਵਿਸ਼ੇਸ਼ ਪ੍ਰਕਾਰ ਦੀਆਂ ਵਿਧੀਆਂ ਅਤੇ ਆਚਰਣ ਨਿਰਧਾਰਿਤ ਹੋ ਜਾਂਦੇ ਹਨ ਜਿਨ੍ਹਾਂ ਅਨੁਸਾਰ ਪ੍ਰਾਣੀ ਨੂੰ ਚੱਲਣਾ ਜ਼ਰੂਰੀ ਹੈ। ਵਿਸ਼ੇਸ਼ ਲੋੜ ਦੀ ਪੂਰਤੀ ਲਈ ਕਿਸੇ ਵੀ ਸਮਾਜ ਦੀਆਂ ਇਨ੍ਹਾਂ ਸਰਬ-ਪ੍ਰਵਾਨਿਤ ਕਾਰਜ ਪ੍ਰਗਤੀਆਂ ਨੂੰ ਸੰਸਥਾ ਕਿਹਾ ਜਾਂਦਾ ਹੈ।

ਸਮਨਰ ਅਨੁਸਾਰ, "ਇਕ ਸੰਸਥਾ, ਇਕ ਸੰਕਲਪ (ਵਿਚਾਰ, ਖਿਆਲ, ਸਿਧਾਂਤ ਜਾਂ ਸਵਾਰਥ) ਅਤੇ ਇਕ ਢਾਂਚੇ ਤੋਂ ਮਿਲ ਕੇ ਬਣਦੀ ਹੈ।"[੨] ਸੰਸਥਾ ਦੀਆਂ ਵਿਸ਼ੇਸ਼ਤਾਈਆਂ ਹੀ ਸੰਸਥਾ (Institution) ਨੂੰ ਸੰਗਠਨਾਂ (Organizations) ਤੋਂ ਅਲੱਗ ਕਰਦੀਆਂ ਹਨ ਜਿਵੇਂ ਸੰਸਥਾ ਅਮੂਰਤ ਹੈ। ਸੰਸਥਾ ਵਿਅਕਤੀਆਂ ਦਾ ਸਮੂਹ ਨਹੀਂ ਬਲਕਿ ਨਿਯਮਾਂ, ਕਾਰਜ ਪ੍ਰਣਾ਼ਲੀਆਂ ਅਤੇ ਕਾਰਜ ਵਿਧੀਆਂ ਦਾ ਸੰਗਠਨ ਹੈ, ਜੋ ਸਮਾਜ ਦੀ ਲੋੜ ਦੀ ਪੂਰਤੀ ਲਈ ਸਥਾਈ ਰੂਪ ਲੈ ਲੈਂਦੀ ਹੈ। ਸੰਸਥਾ ਦਾ ਉਦੇਸ਼ ਸਪੱਸ਼ਟ ਹੁੰਦਾ ਹੈ। ਬਿਨਾਂ ਉਦੇਸ਼ ਦੇ ਕੋਈ ਸੰਸਥਾ ਨਹੀਂ ਹੁੰਦੀ। ਸੰਸਥਾ ਵਿਚ ਸਥਿਰਤਾ (Permanence) ਹੁੰਦੀ ਹੈ। ਸਮਾਜ ਦੀਆਂ ਕਾਰਜ-ਪ੍ਰਣਾਲੀਆਂ ਲੰਮੇ ਸਮੇਂ ਤਕ ਲੋਕਾਂ ਵਿਚ ਅਭਿਆਸ ਰਾਹੀਂ ਸਵੀਕਾਰ ਹੁੰਦੀਆਂ ਹਨ, ਫਿਰ ਸੰਸਥਾਵਾਂ ਬਣਦੀਆਂ ਹਨ। ਇਸ ਲਈ ਸਮਾਜਿਕ ਸੰਸਥਾਵਾਂ ਕਈ ਪੀੜ੍ਹੀਆਂ ਬਾਅਦ ਹੋਂਦ ਵਿਚ ਆਉਂਦੀਆਂ ਹਨ। ਪਰ ਸਿੱਖ ਸੰਸਥਾਵਾਂ ਦਾ ਬਾਕੀ ਸਮਾਜਾਂ ਦੀਆਂ ਸੰਸਥਾਵਾਂ ਤੋਂ ਫਰਕ ਹੈ। ਸਿੱਖ ਸੰਸਥਾਵਾਂ ਸਮਾਜ ਵਿਚਲੇ ਲੋਕਾਂ ਦੀ ਦੇਣ ਨਹੀਂ ਸਗੋਂ ਗੁਰੂ ਸਾਹਿਬਾਨ ਨੂੰ ਧੁਰੋਂ ਇਲਾਹੀ ਹੁਕਮ ਹਨ ਜੋ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਸੰਸਥਾ ਰੂਪ ਵਿਚ ਬਖਸ਼ ਦਿੱਤੇ ਜਿਵੇਂ ਸੰਗਤ, ਪੰਗਤ, ਧਰਮਸਾਲਾ, ਅਕਾਲ ਤਖਤ, ਪੰਜ ਪਿਆਰੇ, ਗੁਰੂ ਖਾਲਸਾ ਪੰਥ, ਸਰਬੱਤ ਖਾਲਸਾ, ਗੁਰਮਤਾ ਆਦਿਕ। ਇਨ੍ਹਾਂ ਸੰਸਥਾਵਾਂ ਵਿੱਚੋਂ ਹੀ ਧਰਮਸਾਲਾ ਇਕ ਮੁੱਢਲੀ ਸੰਸਥਾ ਹੈ, ਜਿਸ ਨੂੰ ਬਾਅਦ ਵਿਚ ਗੁਰਦੁਆਰਾ ਸਾਹਿਬ ਕਿਹਾ ਜਾਣ ਲੱਗ ਪਿਆ।

ਭਾਈ ਕਾਨ੍ਹ ਸਿੰਘ ਨਾਭਾ ਧਰਮਸਾਲਾ ਬਾਰੇ ਲਿਖਦੇ ਹਨ, "ਸਿੱਖਾਂ ਦਾ ਧਰਮ

**ਧਾਰਮਿਕ ਅਧਿਆਪਕ, ਸ੍ਰੀ ਗੁਰੂ ਰਾਮਦਾਸ ਪਬਲਿਕ ਹਾਈ ਸਕੂਲ, ਗੋਲਡਨ ਟੈਂਪਲ ਕਲੋਨੀ, ਸ੍ਰੀ ਅੰਮ੍ਰਿਤਸਰ। ਮੋ. ੮੭੨੫੦-੧੫੧੬੩*

ਅਸਥਾਨ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ, ਅਤਿਥਿ ਨੂੰ ਨਿਵਾਸ ਅਤੇ ਅੰਨ ਮਿਲੇ ਅਰ ਵਿਦਯਾ ਸਿਖਾਈ ਜਾਵੇ।"[੩] ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਇਕ ਵਾਰ[੪] ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਅੰਦਰ ਦੋ ਵਾਰ[੫] ਧਰਮਸਾਲ ਲਫਜ਼ ਆਇਆ ਹੈ। ਇਸ ਤਰ੍ਹਾਂ ਹੀ ਧਰਮਸਾਲਾ ਲਫਜ਼ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਇਕ ਵਾਰ[੬], ਸ੍ਰੀ ਗੁਰੂ ਅਮਰਦਾਸ ਜੀ ਦੀ ਬਾਣੀ ਵਿਚ ਇਕ ਵਾਰ[੭] ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਇਕ ਵਾਰ[੮] ਆਇਆ ਹੈ। ਧਰਮਸਾਲੀਐ ਲਫਜ਼ ਇਕ ਵਾਰ[੯] ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਵਿਚ ਆਇਆ ਹੈ। ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਧਰਮਸਾਲ ਦੇ ਮੁੱਢਲੇ ਰੂਪ ਤੋਂ ਧਰਮਸਾਲ ਦੇ ਇਕੱਠ ਤਕ ਦਾ ਸਰੂਪ ਬਿਆਨ ਕੀਤਾ ਹੈ।[੧੦]

ਧਰਮਸਾਲ ਨੂੰ ਬਾਅਦ ਵਿਚ ਗੁਰਦੁਆਰਾ ਸਾਹਿਬ ਕਿਹਾ ਜਾਣ ਲੱਗਾ। ਗੁਰਦੁਆਰਾ ਤੋਂ ਭਾਵ 'ਗੁਰੂ ਦਾ ਘਰ' ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਸਿਖਾਂ ਦਾ ਗੁਰਦੁਆਰਾ ਵਿਦਯਾਰਥੀਆਂ ਲਈ ਸਕੂਲ, ਆਤਮਜਿਗਆਸਾ ਵਾਲਿਆਂ ਲਈ ਗਯਾਨ ਉਪਦੇਸ਼ਕ ਆਚਾਰਯ, ਰੋਗੀਆਂ ਲਈ ਸਫਾਖਾਨਾ, ਭੁਖਿਆਂ ਲਈ ਅੰਨਪੂਰਣਾ, ਇਸਤ੍ਰੀ ਜਾਤਿ ਦੀ ਪਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ੍ਰਾਮ ਦਾ ਅਸਥਾਨ ਹੈ।[੧੧] ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰਦੁਆਰੇ ਲਫਜ਼ ਦੇ ਵਿਆਕਰਣਿਕ ਪੱਖੋਂ ਤਿੰਨ ਰੂਪ ਗੁਰਦੁਆਰਿ[੧੨], ਗੁਰਦੁਆਰੈ[੧੩] ਅਤੇ ਗੁਰਦੁਆਰੋ[੧੪] ਮਿਲਦੇ ਹਨ।

ਗੁਰਦੁਆਰਾ ਸੰਸਥਾ ਦਾ ਇਤਿਹਾਸ ਸਿੱਖ ਇਤਿਹਾਸ ਜਿੰਨਾ ਹੀ ਪੁਰਾਣਾ ਹੈ। ਇਹ ਸੰਸਥਾ ਦੈਵੀ ਸੰਸਥਾ ਹੈ। ਜਨਮਸਾਖੀ ਵਿਚ ਪ੍ਰਾਪਤ ਹਵਾਲੇ ਤੋਂ ਪਤਾ ਲੱਗਦਾ ਹੈ ਕਿ ਨਿਰੰਕਾਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪ ਧਰਮਸਾਲ ਦਿੱਤੀ ਹੈ। ਧਰਮਸਾਲ ਦਾ ਸੰਬੰਧ ਨਿਰੰਕਾਰ ਨਾਲ ਹੋਣ ਕਰਕੇ ਇਹ ਇਕ ਦੈਵੀ ਸੰਸਥਾ ਬਣ ਗਈ ਹੈ। *"ਤੂੰ ਨਾਨਕ ਹੈ ਤੇਰਾ ਪੰਥੁ ਚਲੈਗਾ। ਨਾਨਕ ਪੰਥੀ ਕਉ ਹਉ ਬਖਸੋਗਾ ਮੇਰੀ ਭਗਤਿ ਦਿੜਾਵਣੀ ਧਰਮੁ ਦਿੜਾਵਣਾ। ਬੈਸਨੋ ਕੀ ਰਾਮਸਾਲਾ। ਜੋਗੀ ਕਾ ਆਸਣ। ਮਹਮਦੀਉ ਕੀ ਮਸੀਤ। ਤੇਰੀ ਧਰਮਸਾਲ ਹੋਇਗੀ।"*[੧੫] ਪੁਰਾਤਨ ਜਨਮਸਾਖੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੀ ਧਰਮਸਾਲ ਤੁਲੰਬਾ ਨਗਰ ਵਿਚ ਬਧੀ ਸੀ। *"ਤਬ ਸੇਖ ਸਜਨਿ ਹੁਕਮੁ ਮੰਨਿਆ, ਬਸਤੁ ਲੈ ਆਇਆ। ਖੁਦਾਇ ਕੇ ਨਾਉ ਲੁਟਾਈ। ਗੁਰੂ ਗੁਰੂ ਲਗਾ ਜਪਣਿ। ਨਾਉ ਧਰੀਕੁ ਸਿਖ ਹੋਆ। ਪਹਿਲੀ ਧਰਮਸਾਲ ਓਥੈ ਬਧੀ।"*[੧੬] ਕਰਤਾਰਪੁਰ ਸਾਹਿਬ ਦੀ ਧਰਮਸਾਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਤਮ ਸਮੇਂ ਤਕ ਸਿੱਖ ਸੰਗਤ ਕਰਨ ਆਉਂਦੇ ਸਨ। ਇਹ ਧਰਮਸਾਲ ਸਚਖੰਡ ਬਣ ਗਈ ਸੀ।

*ਧਰਮਸਾਲ ਕਰਤਾਰਪੁਰ ਸਾਧਸੰਗਤਿ ਸਚ ਖੰਡੁ ਵਸਾਇਆ॥* *(ਵਾਰ ੨੪:੧)*

ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤਕ ਪੰਜਾਬ ਵਿੱਚੋਂ ਗੁਜਰਨ ਵਾਲੀ ਜਰਨੈਲੀ ਸੜਕ ਤੋਂ ਇਲਾਵਾ ਭਾਰਤ ਦੇ ਵੱਖੋ-ਵੱਖਰੇ ਪ੍ਰਾਂਤਾਂ ਨੂੰ ਜੋੜਨ ਵਾਲੇ ਵਪਾਰਕ ਰਸਤਿਆਂ ਉੱਪਰ ਸਥਿਤ ਪ੍ਰਮੁੱਖ ਕੇਂਦਰਾਂ ਉੱਤੇ ਸਿੱਖ ਧਰਮਸਾਲਾਵਾਂ ਹੋਂਦ ਵਿਚ ਆ ਚੁੱਕੀਆਂ ਸਨ। 'ਹਕੀਕਤ ਰਾਹ ਮੁਕਾਮ' ਵਿਚ ਅੰਕਿਤ ਜਾਣਕਾਰੀ ਤੋਂ ਸਪੱਸ਼ਟ ਹੈ ਕਿ ਇਨ੍ਹਾਂ ਧਰਮਸਾਲਾਵਾਂ ਵਿਚ ਲੰਗਰ ਦੀ ਵਿਵਸਥਾ ਸੀ।[੧੭] ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪਹਿਲੇ ਪੰਜ ਗੁਰੂ ਸਾਹਿਬਾਨ ਦੇ ਚਰਨ-ਛੋਹ ਪ੍ਰਾਪਤ ਅਸਥਾਨਾਂ ਦੀ ਯਾਤਰਾ ਕੀਤੀ ਅਤੇ ਉੱਥੇ ਧਰਮਸਾਲਾਵਾਂ ਕਾਇਮ ਕੀਤੀਆਂ। ਬਹੁਤ ਸਾਰੇ ਅਸਥਾਨਾਂ ਨੂੰ ਜੋਗੀਆਂ ਅਤੇ ਹੋਰ ਮਤਾਂ ਵਾਲਿਆਂ ਤੋਂ ਅਜ਼ਾਦ ਕਰਵਾਇਆ ਸੀ। ਇਸ ਦੀ ਉਦਾਹਰਨ ਨਾਨਕਮਤੇ ਨੂੰ ਜੋਗ ਮਤ ਤੋਂ ਅਜ਼ਾਦ ਕਰਵਾਉਣ ਦੀ ਮਿਲਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦ ਖਾਲਸਾ ਪੰਥ ਪ੍ਰਗਟ ਕੀਤਾ ਤਾਂ ਮਰਯਾਦਾ ਤਿਆਰ ਹੋਈ। ਭਾਈ ਚਉਪਾ ਸਿੰਘ ਦੇ ਰਹਿਤਨਾਮੇ ਅਨੁਸਾਰ ਸਿੱਖ ਨੇ ਅੰਮ੍ਰਿਤ ਵੇਲੇ ਉਠ ਕੇ ਇਸਨਾਨ ਕਰਕੇ ਨਿਤਨੇਮ ਕਰਨ ਉਪਰੰਤ ਧਰਮਸਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਨ ਜ਼ਰੂਰ ਜਾਣਾ ਹੈ।[੧੮] ਜਿੱਥੇ ਵੀ ਕੁਝ ਸਿੱਖ ਨਿਵਾਸ ਕਰਨ ਉੱਥੇ ਧਰਮਸਾਲ ਕਾਇਮ ਕਰਨ ਦਾ ਹੁਕਮ ਵੀ ਹੈ। *"ਗੁਰੂ ਕਾ ਸਿੱਖ ਜਿਸ ਵਿਚ ਪੰਜ ਸੱਤ, ਦਸ, ਸੌ ਘਰ ਹੋਵਣ, ਉੱਥੇ ਇਕ ਸਮਾਨ ਗੁਰੂ ਕੀ ਧਰਮਸਾਲਾ ਬਣਾਵਣੀ ਤਾਂ ਜੁ ਆਇਆ ਗਇਆ ਸਿੱਖ ਆਰਾਮ ਪਾਏ।"*[੧੯] ਜਦ ਨਵਾਬ ਕਪੂਰ ਸਿੰਘ ਨੇ ਸਿੱਖ ਪੰਥ ਦੀ ਸੇਵਾ ਸੰਭਾਲੀ ਅਤੇ ਪੰਥ ਨੂੰ ਪੰਜ ਜਥਿਆਂ ਵਿਚ ਵੰਡਿਆ ਤਾਂ ਉਸ ਸਮੇਂ ਪੰਜਾਬ ਦੇ ਪਿੰਡਾਂ ਵਿਚ ਅਨੇਕ ਧਰਮਸਾਲਾਵਾਂ ਤਿਆਰ ਕਰਵਾਈਆਂ ਗਈਆਂ ਸਨ। ਗਿਆਨੀ ਗਿਆਨ ਸਿੰਘ ਲਿਖਦੇ ਹਨ:

*ਬਹੁਤ ਪੰਥ ਤਬਿ ਬਾਧਾ ਹੂਆ। ਤੇਜ ਤੁਰਕ ਰਹਿ ਨਿਤ ਪ੍ਰਤਿ ਮੂਆ।*
*ਭਯੋ ਦੂਰ ਜਬਿ ਖੌਫ ਕਸਾਲਾ। ਰਚਿ ਬੈਠੇ ਸਿੰਘ ਬਹੁ ਧ੍ਰਮਸਾਲਾ।*[੨੦]

ਸ. ਬਘੇਲ ਸਿੰਘ ਨੇ ਦਿੱਲੀ ਵਿਚ ਗੁਰੂ ਸਾਹਿਬਾਨ ਦੀਆਂ ਚਰਨ-ਛੋਹ ਅਸਥਾਨਾਂ ਉੱਪਰ ਬਾਰ੍ਹਾਂ ਗੁਰਦੁਆਰਾ ਸਾਹਿਬਾਨ ਬਣਵਾਏ ਸਨ:

*ਕਹਯੋ ਬਾਦਸਾਹਿ ਜਹਾਂ ਚਾਹਿਤ ਬਘੇਲ ਸਿੰਘ,*
*ਲੇਵੈ ਬਨਵਾਇ ਨਿਜ ਗੁਰੋਂ ਕੇ ਮਕਾਨ ਸੋ॥*
*ਗੁਰਦ੍ਵਾਰੇ ਦ੍ਵਾਦਸ ਬਨਾਵਨੇ ਕਾ ਹੁਕਮ ਲਿਖਾਇ*
*ਬਾਦਸ਼ਾਹਿ ਤੈ ਬਜੀਰ ਦਯੋ ਆਨ ਸੋ॥*[੨੧]

ਸਿੱਖ ਮਿਸਲਾਂ ਅਤੇ ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਸਮੇਂ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦੀਆਂ ਇਮਾਰਤਾਂ ਦੀ ਨਵ-ਉਸਾਰੀ ਤੇ ਨਵ-ਨਿਰਮਾਣ ਦਾ ਕਾਰਜ ਵੱਡੀ ਪੱਧਰ 'ਤੇ ਹੋਇਆ। ਮਹਾਰਾਜਾ ਰਣਜੀਤ ਸਿੰਘ ਨੇ ਗੁਰਦੁਆਰਾ ਸਾਹਿਬਾਨ ਦੇ ਨਾਂ ਭਾਰੀ ਜਾਇਦਾਦਾਂ ਲਵਾਈਆਂ। ਪਰ ਮਹਾਰਾਜਾ ਰਣਜੀਤ ਸਿੰਘ

ਦੀ ਮੌਤ ਤੋਂ ਬਾਅਦ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਅੰਦਰ ਗਿਰਾਵਟ ਆਉਣੀ ਸ਼ੁਰੂ ਹੋਈ। ਅਖੀਰ ੧੮੪੯ ਈ. ਨੂੰ ਸਿੱਖ ਰਾਜ ਦਾ ਅੰਤ ਹੋ ਗਿਆ ਅਤੇ ਪੰਜਾਬ ਉੱਪਰ ਅੰਗਰੇਜ਼ਾਂ ਦਾ ਰਾਜ ਹੋ ਗਿਆ। ਅੰਗਰੇਜ਼ਾਂ ਨੇ ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦਾ ਮੁੱਖ ਪ੍ਰਬੰਧਕ-ਸਰਬਰਾਹ, ਡਿਪਟੀ ਕਮਿਸ਼ਨਰ, ਸ੍ਰੀ ਅੰਮ੍ਰਿਤਸਰ ਰਾਹੀਂ ਨਿਯੁਕਤ ਕੀਤਾ। ਅੰਗਰੇਜ਼ ਸਰਕਾਰ ਨੇ ਕੁਕਰਮੀ ਮਹੰਤਾਂ ਦੀ ਮਦਦ ਕਰਨੀ ਸ਼ੁਰੂ ਕਰ ਦਿੱਤੀ। ਅਖੀਰ ੧੫ ਨਵੰਬਰ, ੧੯੨੦ ਈ. ਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸਿੱਖਾਂ ਦਾ ਇਕੱਠ ਹੋਇਆ। ਜਿਸ ਵਿਚ ੧੭੫ ਮੈਂਬਰਾਂ ਦੀ ਕਮੇਟੀ ਗੁਰਦੁਆਰਾ ਪ੍ਰਬੰਧ ਲਈ ਬਣਾਈ ਗਈ। ਇਸ ਕਮੇਟੀ ਦਾ ਨਾਂ 'ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ' ਸ੍ਰੀ ਅੰਮ੍ਰਿਤਸਰ ਰੱਖਿਆ ਗਿਆ। ੧੯੨੫ ਈ. ਵਿਚ ਗੁਰਦੁਆਰਾ ਕਾਨੂੰਨ ਬਣਿਆ। ਵਰਤਮਾਨ ਸਮੇਂ ਵਿਚ ਪ੍ਰਸਿੱਧ ਇਤਿਹਾਸਿਕ ਗੁਰਧਾਮਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰ ਰਹੀ ਹੈ।

ਗੁਰਦੁਆਰਾ ਸਾਹਿਬ ਦਾ ਸੰਕਲਪ ਸਿੱਖ ਦੇ ਜੀਵਨ ਦੇ ਹਰ ਖੇਤਰ ਵਿਚ ਉਸ ਦੀ ਅਗਵਾਈ ਕਰਦਾ ਹੈ। ਗੁਰਦੁਆਰਾ ਸਾਹਿਬ ਸਿੱਖੀ ਦੀ ਪਾਠਸ਼ਾਲਾ ਹੈ, ਜਿੱਥੋਂ *'ਘਾੜਤਿ ਘੜੀਐ ਬਹੁਤ ਅਨੂਪੁ'* ਦਾ ਅਭਿਆਸ ਹੁੰਦਾ ਹੈ। ਸਿੱਖ ਧਰਮ ਦਾ ਉਦੇਸ਼ ਵਿਅਕਤੀਗਤ ਅਧਿਆਤਮਿਕ ਤਰੱਕੀ ਦੇ ਨਾਲ ਨਾਲ ਸਮੂਹਿਕ ਰੂਪ ਵਿਚ ਪੰਥਕ ਰੂਪ ਵਿਚ ਚਲਦਿਆਂ ਹੋਇਆਂ ਸਰਬੱਤ ਦੇ ਭਲੇ ਲਈ ਸਮਾਜਿਕ ਪਰਿਵਰਤਨ ਕਰਨਾ ਵੀ ਹੈ:

*ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੦੩)*

ਪੰਥਕ ਮਰਯਾਦਾ ਵਿਚ ਧਰਮਸਾਲ ਤੋਂ ਪਹਿਲਾਂ ਸੰਗਤ ਦੀ ਸੰਸਥਾ ਬੱਝੀ ਸੀ। ਸੰਗਤ ਦੀ ਇਕੱਤਰਤਾ ਹੋਣ ਕਰਕੇ ਹੀ 'ਧਰਮਸਾਲ' ਨੂੰ ਸੰਗਤ ਵੀ ਕਿਹਾ ਜਾਂਦਾ ਸੀ। ਇਸ ਕਰਕੇ ਹੀ ਪੰਜਾਬ ਤੋਂ ਬਾਹਰਲੇ ਕਈ ਗੁਰਦੁਆਰਾ ਸਾਹਿਬਾਨ ਨੂੰ ਅੱਜ ਵੀ ਛੋਟੀ ਸੰਗਤ ਜਾਂ ਬੜੀ ਸੰਗਤ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਡਾ. ਗੁਰਦੇਵ ਸਿੰਘ (ਸੰਘਾ) ਅਨੁਸਾਰ, "ਗੁਰਦੁਆਰਾ ਕੌਮੀ ਉਸਾਰੀ ਵਿਚ ਬਹੁਤ ਮਹੱਤਵਪੂਰਨ ਭੂਮਿਕਾ ਨਿਭਾਉਂਦਾ ਆ ਰਿਹਾ ਹੈ। ਇਹ ਸਿੱਖ ਦੇ ਧਾਰਮਿਕ, ਰਾਜਨੀਤਿਕ ਅਤੇ ਸਮਾਜਿਕ ਜੀਵਨ ਦਾ ਹਮੇਸ਼ਾ ਕੇਂਦਰ ਰਿਹਾ ਹੈ। ਇਹ ਅਭਿਲਾਸ਼ੀ ਦੀ ਗੁਰਬਾਣੀ ਦੇ ਗਿਆਨ ਰਾਹੀਂ ਆਤਮਿਕ ਭੁੱਖ ਦੂਰ ਕਰਦਾ ਹੈ ਅਤੇ ਲੰਗਰ ਲੋੜਵੰਦਾਂ ਦੀ ਸਰੀਰਕ ਭੁੱਖ ਦੀ ਸੰਤੁਸ਼ਟੀ ਵੀ ਕਰਦਾ ਹੈ। ਇਹ ਵਿਦਿਆਰਥੀਆਂ ਲਈ ਵਿੱਦਿਆ ਦਾ ਕੇਂਦਰ ਹੈ, ਲੋੜਵੰਦਾਂ ਅਤੇ ਬੇਆਸਰਿਆਂ ਲਈ ਆਸਰਾ ਹੈ। ਇਹ ਸਿੱਖ ਨੂੰ ਜਬਰ ਜ਼ੁਲਮ, ਬੇਇਨਸਾਫੀ ਵਿਰੁੱਧ ਅਤੇ ਮਨੁੱਖੀ ਹੱਕਾਂ ਦੀ ਰਾਖੀ ਲਈ ਰਣਤੱਤੇ ਵਿਚ ਜੂਝਣ ਲਈ ਚੜ੍ਹਦੀ ਕਲਾ ਪਰਦਾਨ ਕਰਦਾ ਹੈ। ਸਿੱਖ ਜਨਮ ਤੋਂ ਲੈ ਕੇ ਮੌਤ ਤਕ ਗੁਰਦੁਆਰੇ ਨਾਲ

ਜੁੜਿਆ ਹੋਇਆ ਹੈ"।[੨੨] ਸਿੱਖ ਦੀ ਜ਼ਿੰਦਗੀ ਨਾਲ ਜੁੜੀਆਂ ਆਤਮ ਸਾਧਨਾਵਾਂ ਜਿਵੇਂ— ਨਾਮ ਜਪਣਾ, ਕਿਰਤ ਕਰਨੀ, ਵੰਡ ਛਕਣਾ, ਸੇਵਾ ਕਰਨੀ, ਕਥਾ-ਕੀਰਤਨ ਸੁਣਨਾ, ਲੰਗਰ, ਪੰਗਤ, ਦਸਵੰਧ ਆਦਿਕ ਸਭ ਦਾ ਅਭਿਆਸ ਗੁਰਦੁਆਰਾ ਸਾਹਿਬ ਤੋਂ ਹੀ ਹੁੰਦਾ ਹੈ। ਆਪਣੇ ਸਮੁੱਚੇ ਜੀਵਨ ਦੀ ਘਾੜਤ ਅਤੇ ਸਚਿਆਰ ਮਨੁੱਖ ਬਣਨ ਦਾ ਅਭਿਆਸ ਗੁਰਦੁਆਰਾ ਸਾਹਿਬ ਜਾ ਕੇ ਹੁੰਦਾ ਹੈ:

*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦)*

ਗੁਰਦੁਆਰਾ ਸਾਹਿਬ ਦਾ ਕੇਂਦਰ ਗੁਰੂ ਹੈ। ਗੁਰੂ ਸੁਰਤਿ ਹੀ ਸੰਗਤਿ ਵਿਚ ਵਿਦਮਾਨ ਹੋ ਕੇ 'ਗੁਰੂ ਖਾਲਸਾ ਪੰਥ' ਬਣਦੀ ਹੈ। ਗੁਰੂ ਖਾਲਸਾ ਪੰਥ ਨਾਲ ਗੁਰਮਤਾ ਅਤੇ ਸਰਬੱਤ ਖਾਲਸਾ ਵਰਗੀਆਂ ਸੰਸਥਾਵਾਂ ਸੰਬੰਧਿਤ ਹਨ। ਇਸ ਤਰ੍ਹਾਂ ਪੰਥ ਦੀਆਂ ਸਾਰੀਆਂ ਸੰਸਥਾਵਾਂ ਦਾ ਜਿੱਥੇ ਆਪਸੀ ਸੰਬੰਧ ਅਤੇ ਤਾਲਮੇਲ ਬਣਦਾ ਹੈ, ਉੱਥੇ ਹੀ ਗੁਰਦੁਆਰਾ ਸਾਹਿਬ ਇਸ ਤਾਲਮੇਲ ਵਿਚ ਮੁੱਖ ਭੂਮਿਕਾ ਨਿਭਾਉਂਦਾ ਹੈ। ਗੁਰਦੁਆਰਾ ਸਾਹਿਬ ਦਾ ਪੰਥਕ ਕਾਰਜ ਸੰਗਤ ਸੰਸਥਾ ਰਾਹੀਂ ਗਤੀਸ਼ੀਲ ਹੁੰਦਾ ਹੈ। ਸੰਗਤ ਗੁਰਦੁਆਰਾ ਸਾਹਿਬ ਦੇ ਕਾਰ-ਵਿਹਾਰੀ ਮਾਮਲਿਆਂ ਨੂੰ ਚਲਾਉਂਦੀ ਹੈ ਅਤੇ ਸਾਰੇ ਕਾਰਜ-ਵਿਹਾਰ ਦੀ ਅੰਤਮ ਨਿਰਣਾਇਕ ਸੰਗਤ ਹੁੰਦੀ ਹੈ।

ਸੰਗਤ ਦੀ ਸੰਸਥਾ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਨੂੰ ਇਕ ਪੁਰਖੀ ਸ਼ਾਸਨ ਤੋਂ ਸੁਰੱਖਿਅਤ ਰੱਖਦੀ ਹੈ। ਗੁਰੂ ਸੁਰਤਿ ਦੀ ਪਰਤੀਤੀ ਸੰਗਤ ਬਿਨਾਂ ਸੰਭਵ ਨਹੀਂ:

*ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੦)*

ਸਿੱਖ ਸਮਾਜ ਅਤੇ ਗੁਰਦੁਆਰਾ ਸਾਹਿਬ ਵਿਚਕਾਰ ਸੰਗਤ ਮੁੱਖ ਭੂਮਿਕਾ ਨਿਭਾਉਂਦੀ ਹੈ। ਸੰਗਤ ਵਿਚ ਗੁਰੂ ਆਪ ਹਾਜ਼ਰ ਰਹਿੰਦਾ ਹੈ:

*ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੪)*

ਗੁਰਦੁਆਰਾ ਸੰਸਥਾ ਸਮਾਜਕ ਕਾਰਜਾਂ ਵਿਚ ਵੀ ਕੇਂਦਰ ਦੀ ਭੂਮਿਕਾ ਨਿਭਾਉਂਦਾ ਹੈ। ਗੁਰਦੁਆਰਾ ਸਾਹਿਬ ਨੇ ਸਮਾਜ ਲਈ ਸਰਬ ਸਾਂਝੀਵਾਲਤਾ ਦਾ ਸੰਦੇਸ਼ ਦੇ ਕੇ ਸਮਾਜ ਵਿਚ ਮੁਕਾਬਲੇ, ਈਰਖਾ ਅਤੇ ਸਵਾਰਥ ਦੀ ਥਾਂ ਮਨੁੱਖ ਨੂੰ ਸਰਬ-ਸਾਂਝੀਵਾਲਤਾ ਦਾ ਅਨਮੋਲ ਸੰਦੇਸ਼ ਦਿੱਤਾ ਹੈ:[੨੩]

*ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥*
*ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੯)*

ਲੰਗਰ ਪ੍ਰਬੰਧ ਨੂੰ ਸਿੱਖ ਧਰਮ ਅਤੇ ਗੁਰਦੁਆਰਾ ਸਾਹਿਬ ਵਿਚ ਬਹੁਤ ਮਹੱਤਵ

ਦਿੱਤਾ ਗਿਆ ਹੈ। ਸੇਵਾ ਮਨੁੱਖ ਨੂੰ ਕਰਮ ਕਰਨ ਅਤੇ ਦੂਸਰਿਆਂ ਦੇ ਕੰਮ ਆਉਣ ਦੇ ਨਾਲ-ਨਾਲ ਮਨੁੱਖ ਨੂੰ ਹਉਮੈਂ ਦੇ ਰੋਗ ਤੋਂ ਵੀ ਮੁਕਤ ਕਰਦੀ ਹੈ। ਲੰਗਰ ਦੀ ਸੰਸਥਾ ਨੇ ਭਾਰਤ ਦੀ ਚਹੁੰ-ਵਰਣਾਂ ਵਾਲੀ ਊਚ-ਨੀਚ ਉੱਤੇ ਉਸਰੀ ਸਮਾਜਿਕ ਬਣਤਰ ਨੂੰ ਵੰਗਾਰਦਿਆਂ ਸਭ ਨੂੰ ਇੱਕੋ ਪੰਗਤ ਵਿਚ ਬੈਠ ਕੇ ਬਰਾਬਰੀ ਦੀ ਭਾਵਨਾ ਨਾਲ ਬੈਠਣ ਅਤੇ ਲੰਗਰ ਛਕਣ ਦੀ ਨਵੀਂ ਸਮਾਜਿਕ ਮਰਿਆਦਾ ਦਾ ਆਰੰਭ ਕੀਤਾ। ਇਸ ਸੰਸਥਾ ਨੇ ਬ੍ਰਾਹਮਣਵਾਦ ਵੱਲੋਂ ਚਲਾਈ ਜਾਤ ਪਾਤ ਦੀ ਪ੍ਰਥਾ ਉੱਪਰ ਕਰਾਰੀ ਸੱਟ ਮਾਰੀ।[੨੪]

ਗੁਰਦੁਆਰਾ ਸਾਹਿਬ ਤੋਂ ਹੀ ਕੀਰਤਨ ਕਰਨ ਦੀ ਸਿਖਲਾਈ ਅਤੇ ਗੁਰਬਾਣੀ ਦੀ ਸੰਥਯਾ ਦੇਣ ਦੀ ਕੋਸ਼ਿਸ਼ ਅਰੰਭ ਹੋਈ। ਇਸ ਕੋਸ਼ਿਸ਼ ਨੇ ਬੀਬੀਆਂ ਨੂੰ ਗੁਰਬਾਣੀ ਪੜ੍ਹਨ ਅਤੇ ਵਿੱਦਿਆ ਪ੍ਰਾਪਤ ਕਰਨ ਲਈ ਸਮਾਜਿਕ ਤੌਰ 'ਤੇ ਜ਼ਮੀਨ ਤਿਆਰ ਕੀਤੀ। ਬਾਅਦ ਵਿਚ ਇਹੋ ਟਕਸਾਲਾਂ ਅਤੇ ਵਿੱਦਿਆ ਦੇਣ ਦੀ ਰੁਚੀ ਸਕੂਲਾਂ ਅਤੇ ਵਿਦਿਆਲਿਆਂ ਦੇ ਰੂਪ ਵਿਚ ਅੱਗੇ ਕਾਲਜਾਂ-ਯੂਨੀਵਰਸਿਟੀਆਂ ਦਾ ਰੂਪ ਗ੍ਰਹਿਣ ਕਰ ਗਈ। ਇਉਂ ਗੁਰਦੁਆਰਾ ਸਾਹਿਬ ਦੀ ਸੰਸਥਾ ਨੇ ਸਿੱਖ ਧਰਮ ਅਤੇ ਗੁਰਮਤਿ ਦੇ ਆਸ਼ਿਆਂ ਦੇ ਪ੍ਰਚਾਰ ਤੋਂ ਅਰੰਭ ਕਰ ਕੇ ਵੱਡੀਆਂ ਵਿੱਦਿਅਕ ਸੰਸਥਾਵਾਂ ਦਾ ਰੂਪ ਗ੍ਰਹਿਣ ਕੀਤਾ।[੨੫]

ਜਨਮ, ਵਿਆਹ ਅਤੇ ਮੌਤ ਇਹ ਮਨੁੱਖ ਦੇ ਸਮਾਜਿਕ ਜੀਵਨ ਦੇ ਤਿੰਨ ਪ੍ਰਮੁੱਖ ਸੰਸਕਾਰ ਹਨ। ਇਨ੍ਹਾਂ ਤਿੰਨਾਂ ਸੰਸਕਾਰਾਂ ਦਾ ਸਿੱਧਾ ਸੰਬੰਧ ਗੁਰਦੁਆਰਾ ਸਾਹਿਬ ਨਾਲ ਹੈ। ਸਿੱਖ ਧਰਮ ਨੇ ਮਨੁੱਖਾ ਜੀਵਨ ਨੂੰ ਪਰਮਾਤਮਾ ਵੱਲੋਂ ਬਖਸ਼ੀ ਦਾਤ ਪ੍ਰਵਾਨ ਕੀਤਾ ਹੈ। ਸਿੱਖ ਧਰਮ ਵਿਚ ਪੈਦਾ ਹੋਏ ਬੱਚੇ ਦੇ ਨਾਮਕਰਣ ਦੀ ਰਸਮ ਗੁਰਦੁਆਰਾ ਸਾਹਿਬ ਵਿਖੇ ਹੀ ਕੀਤੀ ਜਾਂਦੀ ਹੈ। ਇਸ ਰਸਮ ਦੀ ਬਕਾਇਦਾ ਇਕ ਮਰਿਆਦਾ ਹੈ। ਸਿੱਖ ਧਰਮ ਗ੍ਰਹਿਸਥ ਮਾਰਗ ਹੈ। ਸਿੱਖ ਦਾ ਅਨੰਦ ਕਾਰਜ ਗੁਰਦੁਆਰਾ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਚਾਰ ਲਾਵਾਂ ਦਾ ਪਾਠ ਸੁਣ ਕੇ ਸੰਪੂਰਨ ਹੁੰਦਾ ਹੈ। ਇਹ ਲਾਵਾਂ ਸਿੱਖ ਨੂੰ ਆਤਮਕ ਮੰਡਲ ਦਾ ਗਿਆਨ ਦਿੰਦੀਆਂ ਹਨ। ਸਿੱਖ ਧਰਮ ਅਨੁਸਾਰ *'ਜੋ ਉਪਜਿਓ ਸੋ ਬਿਨਸਿ ਹੈ'* ਦੇ ਮਹਾਂਵਾਕ ਅਨੁਸਾਰ ਜੋ ਜਨਮਿਆ ਹੈ ਉਸ ਨੇ ਮਰਨਾ ਹੀ ਹੈ। ਸਿੱਖ ਦੇ ਅੰਤਮ ਸੰਸਕਾਰ ਉਪਰੰਤ ਆਲਾਹਣੀਆਂ ਦਾ ਪਾਠ ਗੁਰਦੁਆਰਾ ਸਾਹਿਬ ਅੰਦਰ ਹੁੰਦਾ ਹੈ। ਉਸ ਤੋਂ ਬਾਅਦ ਮ੍ਰਿਤਕ ਪ੍ਰਾਣੀ ਦੇ ਰਸਮਾਂ ਦਾ ਸੰਬੰਧ ਵੀ ਗੁਰਦੁਆਰਾ ਸਾਹਿਬ ਨਾਲ ਹੈ।[੨੬]

ਗੁਰਦੁਆਰਾ ਸੰਸਥਾ ਨੇ ਬਾਹਰੋਂ ਆਉਣ ਵਾਲੀ ਸੰਗਤ ਦੇ ਰਹਿਣ ਲਈ ਸਰਾਵਾਂ ਅਤੇ ਬੀਮਾਰ ਮਨੁੱਖਾਂ ਲਈ ਹਸਪਤਾਲਾਂ ਦਾ ਪ੍ਰਬੰਧ ਕਰ ਕੇ ਇਤਿਹਾਸਿਕ ਜ਼ਿੰਮੇਵਾਰੀ ਨਿਭਾਈ ਹੈ। ਗੁਰੂ ਸਾਹਿਬਾਨ ਨੇ ਗੁਰਦੁਆਰਾ ਸਾਹਿਬ ਨੂੰ ਕੇਂਦਰ ਬਣਾ ਕੇ ਗੁਰਬਾਣੀ ਦੀ ਵਿਚਾਰਧਾਰਾ ਰਾਹੀਂ ਨਿਰਬਲ-ਨਿਰਾਗ ਅਤੇ ਬੇਸਹਾਰਾ ਹੋਏ ਲੋਕਾਂ ਵਿਚ ਸ੍ਵੈ-ਮਾਣ ਅਤੇ ਸ੍ਵੈ-ਵਿਸ਼ਵਾਸ ਜਿਹੇ ਗੁਣ ਭਰੇ ਹਨ। ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ

ਸਿੱਖ ਸਮਾਜ ਅੰਦਰ ਪੰਥ ਸਿਰਮੌਰ ਹੈ। ਸਿੱਖ ਦੇ ਪੰਥਕ ਕਾਰਜ ਸਿੱਖ ਲਈ ਸਭ ਤੋਂ ਪਹਿਲਾਂ ਹਨ। ਪੰਥਕ ਕਾਰਜਾਂ ਵਿੱਚੋਂ ਹੀ ਸਿੱਖ ਸਮਾਜਿਕ ਕਾਰਜਾਂ ਲਈ ਸੇਵਾ ਕਰਨੀ ਸਿਖਦਾ ਹੈ। ਇਸ ਤਰ੍ਹਾਂ ਪੰਥਕ ਸੇਵਾਵਾਂ ਤੋਂ ਸਮਾਜਿਕ ਸੇਵਾਵਾਂ ਦਾ ਸਫਰ ਕਰਦਾ ਹੋਇਆ ਸਰਬੱਤ ਦੇ ਭਲੇ ਲਈ ਤਤਪਰ ਰਹਿੰਦਾ ਹੈ।

**ਹਵਾਲੇ :**


੧. ਸਵਿੰਦਰਜੀਤ ਕੌਰ, *ਸਮਾਜ ਵਿਗਿਆਨ ਦੇ ਮੂਲ ਸੰਕਲਪ*, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੨, ਪੰਨਾ ੩੭੫.

੨. ਉਹੀ, ਪੰਨਾ ੩੭੬.

੩. ਕਾਨ੍ਹ ਸਿੰਘ ਨਾਭਾ, *ਭਾਈ ਗੁਰਸ਼ਬਦ ਰਤਨਾਕਰ ਮਹਾਨਕੋਸ਼*, ਨੈਸ਼ਨਲ ਬੁਕ ਸ਼ਾਪ, ਦਿੱਲੀ, ੨੦੦੬, ਪੰਨਾ ੬੬੨.

੪. ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੭.*

੫. ਮੈ ਬਧੀ ਸਚੁ ਧਰਮ ਸਾਲ ਹੈ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੭੩*

ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੮.*

੬. ਧਰਤਿ ਉਪਾਇ ਧਰੀ ਧਰਮ ਸਾਲਾ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੩.*

੭. ਹੁਕਮੇ ਧਰਤੀ ਸਾਜੀਅਨੁ ਸਚੀ ਧਰਮ ਸਾਲਾ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੫.*

੮. ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੮*

੯. ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੮.*

੧੦. ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ। *ਵਾਰ ੧:੨੭*

ਧਰਮਸਾਲ ਕਰਤਾਰਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ। *ਵਾਰ ੨੪:੧*

ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ॥ *ਵਾਰ ੩੫:੧੨*

੧੧. ਉਹੀ, ਪੰਨੇ ੪੧੬-੪੧੭.

੧੨. ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥ *ਸ੍ਰੀ ਗੁਰੂ ਗ੍ਰੰਥ ਸਾਹਿਬ, ੧੯.*

੧੩. ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੯.

ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੧੫.

ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫.

੧੪. ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ॥ ਸ੍ਰੀ ਗੁਰੂ ਗ੍ਰੰਥ ਸਾਹਿਬ, ੯੩੮.

੧੫. ਪਿਆਰ ਸਿੰਘ (ਡਾ.), *B-੪੦ ਜਨਮਸਾਖੀ ਸ੍ਰੀ ਗੁਰੂ ਨਾਨਕ ਦੇਵ ਜੀ*, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੯, ਪੰਨਾ ੧੦੧.

੧੬. ਡਾ. ਰਤਨ ਸਿੰਘ ਜੱਗੀ (ਸੰਪਾ.), *ਪੁਰਾਤਨ ਜਨਮਸਾਖੀ ਅਧਿਐਨ ਅਤੇ ਸੰਪਾਦਨ*, ਗੁਰਰਤਨ ਪ੍ਰਕਾਸ਼ਨ, ਪਟਿਆਲਾ, ੨੦੧੬, ਪੰਨਾ ੧੪੦.

੧੭. ਬਲਵੰਤ ਸਿੰਘ (ਢਿੱਲੋਂ) ਡਾ. 'ਲੰਗਰ ਸੰਸਥਾ:ਨਿਕਾਸ ਤੇ ਵਿਕਾਸ', *ਪ੍ਰਮੁੱਖ ਸਿੱਖ ਸੰਸਥਾਵਾਂ*

(ਸੰਪਾ.) ਨਰਿੰਦਰ ਕੌਰ (ਭਾਟੀਆ) ਡਾ., ਜਸਵਿੰਦਰ ਕੌਰ (ਢਿੱਲੋਂ) ਡਾ., ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੦੫, ਪੰਨਾ ੧੦੯.

੧੮. ਪਿਆਰਾ ਸਿੰਘ ਪਦਮ (ਸੰਪਾ.), *ਰਹਿਤਨਾਮੇ,* ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੦, ਪੰਨਾ ੭੯.

੧੯. ਉਹੀ, ਪੰਨਾ ੯੦.

੨੦. ਗਿਆਨੀ ਗਿਆਨ ਸਿੰਘ, *ਸ੍ਰੀ ਗੁਰ ਪੰਥ ਪ੍ਰਕਾਸ਼,* ਭਾਗ ਚੌਥਾ, ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ, ਭਾ. ਚਤਰ ਸਿੰਘ, ਜੀਵਨ ਸਿੰਘ, ਅੰਮ੍ਰਿਤਸਰ, ੧੯੯੯, ਪੰਨਾ ੨੧੫੫.

੨੧. ਉਹੀ, ਭਾਗ ਪੰਜਵਾਂ, ਪੰਨਾ ੨੫੩੦.

੨੨. ਗੁਰਦੇਵ ਸਿੰਘ (ਸੰਘਾ) ਡਾ., *ਗੁਰਦੁਆਰਾ ਸੰਕਲਪ ਅਤੇ ਸੰਸਥਾ,* ਸਿੰਘ ਬ੍ਰਦਰਜ਼, ਅੰਮ੍ਰਿਤਸਰ, ੨੦੧੧, ਪੰਨਾ ੨੧.

੨੩. ਬਲਵਿੰਦਰਜੀਤ ਕੌਰ (ਭੱਟੀ) ਡਾ., *ਸ੍ਰੀ ਗੁਰੂ ਗ੍ਰੰਥ ਸਾਹਿਬ ਸਮਾਜਕ ਸਰੋਕਾਰ,* ਚੇਤਨਾ ਪ੍ਰਕਾਸ਼ਨ ਲੁਧਿਆਣਾ, ੨੦੧੧, ਪੰਨਾ ੬੮.

੨੪. ਉਹੀ, ਪੰਨੇ ੬੮-੬੯.

੨੫. ਉਹੀ, ਪੰਨਾ ੬੯.

੨੬. ਉਹੀ, ਪੰਨਾ ੭੦.



## ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਅਮਰਿੰਦਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ, ਪਿੰਡ ਤਲਵੰਡੀ ਡੱਡੀਆਂ (ਅਵਾਨ ਪੱਤੀ) ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ੧ ਜੁਲਾਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੨੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਗੁਰਦੁਆਰਾ ਸਾਹਿਬ ਦੀ ਸੰਸਥਾ ਸਿੱਖਿਆ ਅਤੇ ਸਿਖਲਾਈ ਦੇ ਕੇਂਦਰ ਵਜੋਂ

*-ਡਾ. ਪਰਮਜੀਤ ਸਿੰਘ**

ਗੁਰਦੁਆਰਾ ਸਾਹਿਬ ਦੀ ਸੰਸਥਾ ਦੇ ਵਿਸ਼ੇ ਦੀ ਪੂਰੀ ਪਕੜ ਲਈ ਪਹਿਲਾਂ ਸਾਨੂੰ ਗੁਰਦੁਆਰਾ ਸਾਹਿਬ ਦੀ ਪਰਿਭਾਸ਼ਾ ਨੂੰ ਜਾਨਣਾ ਹੋਵੇਗਾ ਤਾਂ ਜੋ ਅਸੀਂ ਗੁਰਦੁਆਰਾ ਸਾਹਿਬ ਦੇ ਸਮੁੱਚੇ ਕਾਰਜਾਂ ਨੂੰ ਧਿਆਨ ਵਿਚ ਲਿਆ ਸਕੀਏ। ਗੁਰਦੁਆਰਾ ਸਾਹਿਬ ਦੀ ਪਰਿਭਾਸ਼ਾ ਵੱਖ-ਵੱਖ ਵਿਦਵਾਨਾਂ ਨੇ ਆਪਣੀ ਸੋਚ ਤੇ ਸਮਝ ਦੇ ਦਾਇਰੇ ਅਧੀਨ ਕੀਤੀ ਹੈ, ਹੇਠਾਂ ਕੁਝ ਉਦਾਹਰਨਾਂ ਦੇ ਕੇ ਸਮਝਣ ਦਾ ਜਤਨ ਕਰਦੇ ਹਾਂ:-

**ਗੁਰਦੁਆਰਾ ਸਾਹਿਬ ਦੀ ਪਰਿਭਾਸ਼ਾ :** ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ ਗੁਰਦੁਆਰਾ ਸਾਹਿਬ ਦੇ ਅਰਥ ਕਰਦਿਆਂ ਲਿਖਿਆ ਹੈ : "ਗੁਰਦੁਆਰੇ ਦੇ ਅਰਥ ਗੁਰੂ ਦੀ ਮਾਰਫਤ, ਗੁਰੂ ਦੇ ਜਿਰੀਏ, ਗੁਰੂ ਦਾ ਘਰ, ਸਿੱਖਾਂ ਦਾ ਧਰਮ ਮੰਦਰ, ਉਹ ਸਥਾਨ ਜਿਸ ਨੂੰ ਦਸ ਸਤਿਗੁਰਾਂ ਵਿੱਚੋਂ ਕਿਸੇ ਨੇ ਧਰਮ ਪ੍ਰਚਾਰ ਲਈ ਬਣਾਇਆ ਅਥਵਾ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਹੈ।"[੧]

**ਸਿੱਖ ਵਿਦਵਾਨ ਨਰੈਣ ਸਿੰਘ ਅਨੁਸਾਰ :** ਗੁਰਦੁਆਰਾ ਸਾਹਿਬ ਸਿੱਖੀ ਜੀਵਨ ਦਾ ਧੁਰਾ ਹਨ, ਜਦੋਂ ਕਿਸੇ ਗੱਡੀ ਦਾ ਧੁਰਾ ਜ਼ਰਜ਼ਰਾ ਹੋ ਜਾਵੇ ਤਾਂ ਉਸ ਦਾ ਖਲੋ ਜਾਣਾ ਅਵੱਸ਼ ਹੁੰਦਾ ਹੈ। ਕੋਈ ਜਾਨਦਾਰ ਸਰੀਰ ਉਤਨਾ ਸਮਾਂ ਹੀ ਜੀਉਂਦਾ ਅਤੇ ਕੰਮ ਕਾਰ ਯੋਗ ਰਹਿ ਸਕਿਆ ਕਰਦਾ ਹੈ, ਜਦੋਂ ਤਾਈਂ ਉਸ ਦੀਆਂ ਨਾੜਾਂ ਅੰਦਰ ਨਿਰੋਆ ਲਹੂ ਮਿਕਦਾਰ ਪੂਰਬਕ ਚੱਲਦਾ ਰਹੇ, ਜਿਉਂ ਹੀ ਇਸ ਵਿਚ ਫਰਕ ਆਵੇਗਾ ਸਰੀਰ ਨਿਬਲ ਹੋ ਕੇ ਢਹਿ ਢੇਰੀ ਹੁੰਦਾ ਜਾਵੇਗਾ। ਸਿੱਖ ਤੇ ਗੁਰਦੁਆਰੇ ਦਾ ਸੰਬੰਧ ਸਰੀਰ ਤੇ ਲਹੂ ਵਾਲਾ ਹੈ"[੨]

"ਸਿੱਖ ਧਰਮ ਦਾ ਵਿਸ਼ਵਾਸ ਕਿ 'ਸ਼ਬਦ ਗੁਰੂ' ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਸ ਗੁਰੂ ਦੀ ਸਦਾ ਸਥਿਰ ਜਾਗਦੀ ਜੋਤਿ ਹੈ, ਹਰ ਸਥਾਨ ਨੂੰ ਜਿਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੈ ਪੂਰਨ ਸਤਿਕਾਰ ਦਾ ਥਾਉਂ ਦਿੰਦਾ ਹੈ ਅਤੇ ਹਰ ਸਿੱਖ ਲਈ ਰੋਜ਼ਾਨਾ ਸਵੇਰੇ ਗੁਰੂ ਦੇ ਦਰਸ਼ਨ ਤੇ ਪਾਠ ਦੀ ਤਾਕੀਦ ਸਿੱਖ ਦੇ ਦਿਲ ਅੰਦਰ ਗੁਰਦੁਆਰੇ ਦੀ ਮਹੱਤਤਾ ਨੂੰ ਹੋਰ ਵਧਾ ਦਿੰਦੀ ਹੈ। ਇਸ ਤਰ੍ਹਾਂ ਗੁਰਦੁਆਰਾ ਸਿੱਖਾਂ ਦੇ ਨਿਤਾ ਪ੍ਰਤੀ ਜੀਵਨ ਦਾ ਇੱਕ ਹੋਰ ਮਹੱਤਵਪੂਰਨ ਭਾਗ ਹੈ ਅਤੇ ਇਸ ਤੋਂ ਬਿਨ੍ਹਾਂ ਸਿੱਖ ਜੀਵਨ ਅਧੂਰਾ ਰਹਿ ਜਾਂਦਾ ਹੈ।"[੩]

"ਭਾਈ ਕਾਨ੍ਹ ਸਿੰਘ ਨਾਭਾ ਨੇ ਗੁਰਦੁਆਰਿਆਂ ਦਾ ਜੋ ਉਦੇਸ਼ ਆਪਣੀ ਪਰਿਭਾਸ਼ਾ ਵਿਚ ਰੂਪਮਾਨ ਕੀਤਾ ਹੈ, ਉਹ ਗੁਰਮਤਿ ਸਿੱਖਿਆ ਅਤੇ ਗੁਰੂ ਦੇ ਆਸ਼ਿਆਂ ਦਾ

**# ਕੋਠੀ ਨੰ: ੨੫੭, ਫੇਜ਼-੭, ਐਸ. ਏ. ਐਸ. ਨਗਰ, ਮੋਹਾਲੀ- ੧੬੦੦੬੧; ਮੋ. ੯੭੨੫੯-੦੦੨੫੭*

ਆਦਰਸ਼ ਹੈ। ਗੁਰਦੁਆਰੇ ਸਿੱਖਾਂ ਦੇ ਧਾਰਮਿਕ ਕੇਂਦਰ ਹੀ ਨਹੀਂ ਸਗੋਂ ਸਰਬੱਤ ਤੋਂ ਸਰੀਰਕ, ਬੌਧਿਕ, ਮਾਨਸਿਕ ਅਤੇ ਆਤਮਿਕ ਵਿਕਾਸ ਦੇ ਸਾਧਨ ਹੋਣ ਦੇ ਨਾਲ ਹੀ ਨਿਰਬਲ ਦੀ ਰੱਖਿਆ ਲਈ ਲੋਹ ਮਈ ਦੁਰਗ ਵੀ ਸਿੱਧ ਹੋਣ ਦੀ ਸਮਰੱਥਾ ਰੱਖਣ ਵਾਲੇ ਹੋਣੇ ਜ਼ਰੂਰੀ ਹਨ।"[੪]

"ਜਿਸ ਥਾਂ ਸਤਿਗੁਰਾਂ ਦੇ ਦਸ ਸਰੂਪਾਂ ਵਿੱਚੋਂ ਕਿਸੇ ਦੇ ਚਰਣ ਪਏ ਹੋਣ ਅਤੇ ਇਤਿਹਾਸਕ ਘਟਨਾ ਹੋਈ ਹੈ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਸਿੱਖ ਧਰਮ ਦੇ ਨਿਯਮਾਂ ਦਾ ਪ੍ਰਚਾਰ ਕੀਤਾ ਜਾਂਦਾ ਹੈ ਅਤੇ ਵਿਸਰਾਮ, ਲੰਗਰ, ਵਿਦਿਆ, ਕੀਰਤਨ ਆਦਿ ਦਾ ਗੁਰ ਮਰਯਾਦਾ ਅਨੁਸਾਰ ਪ੍ਰਬੰਧ ਹੈ, ਉਸ ਦੀ ਗੁਰਦੁਆਰਾ ਸੰਗਯਾ ਹੈ।"[੫]

"ਗੁਰਦੁਆਰਾ ਸਿੱਖ ਦੇ ਜੀਵਨ ਦਾ ਕੇਂਦਰ ਹੈ। ਸਿੱਖ ਸੰਗਤ ਵਿਚ ਆ ਕੇ ਬੜੀਆਂ ਗੱਲਾਂ ਸਿੱਖਦਾ ਹੈ। ਸੰਗਤ ਵਿਚ ਆਉਣ ਨਾਲ ਸੇਵਾ ਭਾਵ, ਨਿਮਰਤਾ, ਹਮਦਰਦੀ, ਪਿਆਰ ਅਤੇ ਕੁਰਬਾਨੀ ਦੇ ਜਜ਼ਬੇ ਪੈਦਾ ਹੁੰਦੇ ਹਨ। ਪੰਜ ਸਿੱਖ ਕਿਸੇ ਦੇਸ਼ ਪ੍ਰਦੇਸ਼ ਵਿਚ ਇਕੱਠੇ ਹੋ ਜਾਣ, ਉਥੇ ਹੀ ਉਹ ਪਹਿਲਾਂ ਗੁਰਦੁਆਰਾ ਬਨਾਉਣ ਦਾ ਜਤਨ ਕਰਦੇ ਹਨ। ਗੁਰਦੁਆਰਾ ਸਿੱਖੀ ਜੀਵਨ ਦਾ ਲੰਗਰ ਹੈ। ਗੁਰਦੁਆਰੇ ਵਿਚ ਜੁੜੀ ਸੰਗਤ ਦੀ ਬੜੀ ਮਹੱਤਤਾ ਹੈ। ਸੰਗਤ ਦੀ ਤਾਕਤ ਗੁਰੂ ਨਾਲੋਂ ਵੱਧ ਜਾਂਦੀ ਹੈ। ਵੀਹ ਵਿਸਵੇ ਗੁਰੂ ਅਤੇ ਇੱਕੀ ਵਿਸਵੇ ਸੰਗਤ। ਸੰਗਤ ਹੀ ਗਲਤੀ ਕਰਦੇ ਸਿੱਖਾਂ ਨੂੰ ਸਿੱਧੇ ਰਸਤੇ ਲਾਉਂਦੀ ਹੈ। ਇਹ ਇੱਕ ਐਸਾ ਖਿਆਲ ਸੀ ਕਿ ਜੋ ਭਾਰਤ ਵਿਚ ਬਿਲਕੁਲ ਨਵਾਂ ਸੀ ਅਤੇ ਜਿਸ ਨੇ ਸਿੱਖ ਧਰਮ ਨੂੰ ਲੋਕਤੰਤਰਿਕ ਬਣਾ ਦਿੱਤਾ।"[੬]

"ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ, ਆਤਮ ਜਿਗਿਯਾਸਾ ਵਾਲਿਆਂ ਲਈ ਗਯਾਨ ਉਪਦੇਸ਼ਕ ਆਚਰਯ, ਰੋਗੀਆਂ ਲਈ ਸਫਾਖਾਨਾ, ਭੁਖਿਆਂ ਲਈ ਅੰਨ ਪੂਜਨਾ, ਇਸਤ੍ਰੀ ਜਾਤਿ ਦੀ ਪਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸਰਾਮ ਅਸਥਾਨ ਹੈ।"[੭]

"ਗ੍ਰੰਥ ਕਰਤਾ (ਗੁਰਮਤਿ ਮਾਰਤੰਡ) ਭਾਈ ਕਾਨ੍ਹ ਸਿੰਘ ਨਾਭਾ ਜੀ ਦੀ ਅਕਾਲ ਪੁਰਖ ਅੱਗੇ ਸ਼ੁੱਧ ਭਾਵ ਨਾਲ ਅਰਦਾਸ ਹੈ ਕਿ ਉਹ ਸਮਾਂ ਛੇਤੀ ਆਵੇ ਜਦ ਅਸੀਂ ਆਪਣੇ ਗੁਰਦੁਆਰਿਆਂ ਵਿਚ ਬਾਬਾ ਬੁੱਢਾ ਜੀ, ਭਾਈ ਗੁਰਦਾਸ ਜੀ, ਭਾਈ ਘਨੱਈਆ ਜੀ, ਭਾਈ ਮਨੀ ਸਿੰਘ ਜੀ ਅਤੇ ਮਹਾਤਮਾ ਗੁਰਬਖਸ਼ ਜੇਹੇ ਗ੍ਰੰਥੀ, ਪੁਜਾਰੀ ਅਤੇ ਮਹੰਤ ਵੇਖੀਏ ਜਿਸ ਤੋਂ ਸਾਨੂੰ ਗੁਰੂ ਨਾਨਕ ਦੇਵ ਜੀ ਦੇ ਪ੍ਰਚਾਰ ਕੀਤੇ ਅਕਾਲੀ ਧਰਮ ਦਾ ਝੰਡਾ ਸਾਰੇ ਸੰਸਾਰ ਤੇ ਝੁੱਲੇ।"[੮]

ਸਿੱਖ ਧਰਮ ਵਿਚ ਗੁਰਦੁਆਰਾ ਸਾਹਿਬ ਬੜੀ ਮਹਾਨਤਾ ਰੱਖਦੇ ਹਨ ਇਹ ਗੁਰ ਉਪਦੇਸ਼ ਦੇ ਸੋਮੇ, ਪੂਜਾ-ਪਾਠ ਦੇ ਅਸਥਾਨ, ਧਾਰਮਿਕ ਤੇ ਧਾਰਮਿਕ ਜੀਵਨ ਦੇ ਕੇਂਦਰ, ਸਮਾਜ ਸੇਵਾ, ਸਾਂਝੀਆਂ ਪੰਥਕ ਵਿਚਾਰਾਂ ਅਤੇ ਸਮਾਜਿਕ ਜੀਵਨ ਦੇ ਸਿਖਲਾਈ ਕੇਂਦਰ ਹਨ। ਗੁਰਦੁਆਰਾ ਸਾਹਿਬਾਨ ਵਿਚ ਹਰ ਸ਼੍ਰੇਣੀ ਤੇ ਜਾਤ ਬਰਾਦਰੀ ਦੇ ਸਿੱਖ ਇਕੱਠੇ ਹੋ

ਕੇ ਸੰਗਤ ਦੇ ਰੂਪ ਵਿਚ ਬੈਠਦੇ ਅਤੇ ਗੁਰਸਿੱਖੀ ਦਾ ਚਾਨਣ ਪ੍ਰਾਪਤ ਕਰਦੇ ਹਨ।

"ਅਸਲ ਵਿਚ ਸਿੱਖਾਂ ਦਾ ਗੁਰਦੁਆਰਾ ਵਿਦਿਆਰਥੀਆਂ ਲਈ ਵਿਦਿਆਲਾ, ਆਤਮਿਕ ਗਿਆਨ ਦੇ ਖੋਜੀਆਂ ਚਾਹਵਾਨਾਂ ਲਈ ਬ੍ਰਹਮ ਗਿਆਨ ਦਾ ਸੋਮਾਂ, ਰੋਗੀਆਂ ਲਈ ਦਵਾ-ਘਰ, ਭੁੱਖਿਆਂ ਲਈ ਲੰਗਰ, ਮੁਥਾਜਾਂ ਲਈ ਪਨਾਹ-ਘਰ ਅਤੇ ਰਾਹੀਆਂ ਮੁਸਾਫਰਾਂ ਲਈ ਬਿਸਰਾਮ ਸਥਾਨ ਹਨ ਜਾਂ ਇਉਂ ਕਹਿ ਲਵੋ ਕਿ ਗੁਰਦੁਆਰਾ ਸਿੱਖੀ ਜੀਵਨ ਦੀ ਅਭਿਆਸ ਸ਼ਾਲਾ ਹੈ। ਇੱਥੇ ਗੁਰਸਿੱਖੀ ਦੇ ਆਦਰਸ਼ਾਂ ਤੇ ਰਹਿਤ ਮਰਯਾਦਾ ਦਾ ਉਪਦੇਸ਼ ਮਿਲਦਾ ਹੈ, ਨਿੱਜੀ ਤੇ ਸਮਾਜਿਕ ਜੀਵਨ ਲਈ ਅਗਵਾਈ ਮਿਲਦੀ ਹੈ ਤੇ ਪੂਰਨੇ ਪੈਂਦੇ ਹਨ। ਗੁਰਦੁਆਰੇ ਸਿੱਖੀ ਦੀ ਜਿੰਦ ਜਾਨ ਅਤੇ ਸਿੱਖ ਰਹਿਤ ਦੇ ਚਾਨਣ ਮੁਨਾਰੇ ਅਤੇ ਅਭਿਆਸ ਖੇਤਰ ਹਨ। ਸਿੱਖ ਧਰਮ ਦੇ ਅਰੰਭ ਤੋਂ ਹੀ ਗੁਰਦੁਆਰੇ ਸਿੱਖ ਭਾਈਚਾਰੇ ਦੇ ਅਧਿਆਤਮਕ ਤੇ ਸਮਾਜਿਕ ਜੀਵਨ ਉੱਨਤ ਕਰਨ ਦੇ ਕੇਂਦਰ ਸਮਝੇ ਜਾਂਦੇ ਰਹੇ ਹਨ।"[੯]

## ਗੁਰਬਾਣੀ ਦੇ ਆਧਾਰ ਉੱਪਰ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਜੇਕਰ ਗੁਰਦੁਆਰਾ ਸਾਹਿਬ ਬਾਰੇ ਜਾਨਣਾ ਹੋਵੇ ਤਾਂ ਕੁਝ ਇੱਕ ਸ਼ਬਦ ਸਾਡੀ ਅਗਵਾਈ ਕਰਦੇ ਹਨ :

*ਬੋਹਿਥਿ ਚੜਉ ਜਾ ਆਵੈ ਵਾਰੁ ॥ ਠਾਕੇ ਬੋਹਿਥ ਦਰਗਹ ਮਾਰ ॥*
*ਸਚੁ ਸਾਲਾਹੀ ਧੰਨੁ ਗੁਰਦੁਆਰੁ ॥ ਨਾਨਕ ਦਰਿ ਘਰਿ ਏਕੰਕਾਰੁ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੩)*

ਪ੍ਰਭੂ ਦੇ ਨਾਮ ਰੂਪੀ ਜਹਾਜ਼ ਵਿਚ ਤਦ ਹੀ ਚੜ੍ਹ ਸਕਦਾ ਹਾਂ ਜਦੋਂ ਉਸ ਦੀ ਕਿਰਪਾ ਨਾਲ ਮੈਨੂੰ ਵਾਰੀ ਮਿਲੇ। ਜਿਨ੍ਹਾਂ ਨੂੰ ਜਹਾਜ਼ ਉੱਪਰ ਚੜ੍ਹਨਾ ਨਹੀਂ ਮਿਲਦਾ, ਉਨ੍ਹਾਂ ਨੂੰ ਦਰਗਾਹ ਵਿੱਚ ਖੁਆਰੀ ਮਿਲਦੀ ਹੈ। ਅਸਲ ਵਿਚ ਗੁਰੂ ਦਾ ਦਰ ਸਭ ਤੋਂ ਉੱਚਾ ਤੇ ਸ੍ਰੇਸ਼ਟ ਹੈ। ਇਸ ਦਰ 'ਤੇ ਰਹਿ ਕਿ ਮੈਂ ਪ੍ਰਭੂ ਦੀ ਸਿਫਤ ਸਾਲਾਹ ਕਰ ਸਕਦਾ ਹਾਂ। ਹੇ ਨਾਨਕ ! ਗੁਰੂ ਦੇ ਦਰ 'ਤੇ ਰਿਹਾਂ ਹੀ ਹਿਰਦੇ ਵਿਚ ਪਰਮਾਤਮਾ ਦਾ ਦਰਸ਼ਨ ਹੁੰਦਾ ਹੈ :

*ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥*
*ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥*
*ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯)*

ਜਦ ਤਕ ਮਨੁੱਖ ਦਾ ਮਨ ਗੁਰੂ ਦੇ ਸ਼ਬਦ ਰੂਪੀ ਤੀਰ ਨਾਲ ਵਿਝਦਾ ਨਹੀਂ, ਤਦ ਤਕ ਗੁਰੁ ਦੇ ਦਰ ਤੋਂ ਸੋਭਾ ਨਹੀਂ ਪਾ ਸਕਦਾ। ਅਜਿਹੇ ਮਨੁੱਖ ਦੇ ਸਾਰੇ ਭੋਗ ਸੁੰਦਰ ਪਦਾਰਥ ਦਾ ਵਰਤਣ ਅਤੇ ਕੀਤੇ ਹੋਏ ਸ਼ਿੰਗਾਰ ਵਿਅਰਥ ਹਨ। ਹੇ ਨਾਨਕ! ਉਹ ਸੁਹਾਗਣਾਂ ਧੰਨ ਹਨ ਜਿਨ੍ਹਾਂ ਨੂੰ ਆਪਣੇ ਪ੍ਰਭੂ ਪਤੀ ਨਾਲ ਪਿਆਰ ਹੈ :

*ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ ॥*

*ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ ॥*
*ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ ॥੧੫॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੧੯)*

ਹੇ ਪ੍ਰਭੂ, ਤੂੰ ਜਿਨ੍ਹਾਂ ਜੀਵਾਂ ਉੱਪਰ ਆਪਣੀ ਕ੍ਰਿਪਾ ਕਰਕੇ ਆਪਣੇ ਨਾਮ ਨਾਲ ਜੋੜਦਾ ਹੈਂ, ਉਹ ਸਦਾ ਲਈ ਹਰੀ ਨਾਮ ਦਾ ਸਿਮਰਨ ਕਰਦੇ ਰਹਿੰਦੇ ਹਨ। ਜਿਸ ਜਿਸ ਮਨੁੱਖ ਨੂੰ ਤੂੰ ਆਪਣੀ ਸਿਫਤ ਸਾਲਾਹ ਦੀ ਬਾਣੀ ਸੁਣਾਉਂਦਾ ਹੈ, ਸੁਣਨ ਲਈ ਪ੍ਰੇਰਦਾ ਹੈਂ, ਉਹ ਜੀਵ ਗੁਰੂ ਦੇ ਦਰ ਤੇ ਪੁੱਜ ਕੇ ਆਤਮਿਕ ਅਨੰਦ ਮਾਣਦਾ ਹੈ। ਨਾਨਕ ਆਖਦਾ ਹੈ, ਹੇ ਮੇਰੇ ਸੱਚੇ ਮਾਲਕ ! ਜਿਵੇਂ ਤੈਨੂੰ ਚੰਗਾ ਲੱਗਦਾ ਹੈ, ਉਵੇਂ ਹੀ ਤੂੰ ਜੀਵਾਂ ਨੂੰ ਚਲਾਉਂਦਾ ਹੈ :

*ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥*
*ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥*
*ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੨)*

ਪ੍ਰਭੂ ਨੇ ਜਿਨ੍ਹਾਂ ਨੂੰ ਗੁਰੂ ਦੇ ਦਰ 'ਤੇ ਅਪਣਾਅ ਕੇ ਆਪਣੇ ਨਾਮ ਦੀ ਸ਼ਰਧਾ ਬਖਸ਼ੀ, ਉਨ੍ਹਾਂ ਨੂੰ ਦਸਵਾਂ ਦੁਆਰ ਵੀ ਦਿਖਾ ਦਿੱਤਾ। ਉਨ੍ਹਾਂ ਨੂੰ ਸਿਮਰਨ ਦੀ ਵਿਚਾਰ ਸੱਤਿਆ ਵੀ ਦੇ ਦਿੱਤੀ ਜੋ ਆਤਮਿਕ ਅਨੰਦ ਦਾ ਮੂਲ ਹੈ। ਉਸ ਅਵਸਥਾ ਵਿੱਚ ਮਨੁੱਖ ਨੂੰ ਅਨੇਕਾਂ ਰੰਗਾਂ ਰੂਪਾਂ ਵਿਚ ਵਿਆਪਕ ਪ੍ਰਭੂ ਦਾ ਉਹ ਨਾਮ ਰੂਪ ਨੌ ਖ਼ਜ਼ਾਨਿਆਂ ਦਾ ਭੰਡਾਰ ਪ੍ਰਾਪਤ ਹੋ ਜਾਂਦਾ ਹੈ ਜਿਸ ਦਾ ਅੰਤ ਨਹੀਂ ਤੇ ਜੋ ਕਦੇ ਮੁੱਕਦਾ ਨਹੀਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਇਨ੍ਹਾਂ ਸ਼ਬਦਾਂ ਵਿਚ ਗੁਰਦੁਆਰਾ ਸਾਹਿਬ ਦੇ ਅਰਥ 'ਗੁਰੂ ਦਾ ਦਰ' ਸਪਸ਼ਟ ਹੁੰਦਾ ਹੈ ਜਿਥੋਂ ਜੀਵ ਨੂੰ ਨਾਮ ਦੀ ਸੋਝੀ ਪ੍ਰਾਪਤ ਹੁੰਦੀ ਹੈ ਅਤੇ ਫਿਰ ਨਾਮ ਦੀ ਬਰਕਤ ਨਾਲ ਮਿਲਣ ਵਾਲੇ ਅਨੇਕਾਂ ਸੁੱਖ ਤੇ ਅਨੰਦ ਮਿਲਦੇ ਹਨ।

**ਭਾਈ ਗੁਰਦਾਸ ਜੀ ਦੀਆਂ ਵਾਰਾਂ ਦੇ ਅਨੁਸਾਰ**

ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਅਨੇਕਾਂ ਥਾਵਾਂ 'ਤੇ 'ਗੁਰਦੁਆਰਾ' ਸ਼ਬਦ ਵਰਤਿਆ ਗਿਆ ਹੈ, ਕੇਵਲ ਟੂਕ ਮਾਤਰ ਇੱਕ ਦੋ ਉਦਾਹਰਨਾਂ ਦੇ ਕੇ ਸਮਝਣ ਦਾ ਜਤਨ ਕਰਦੇ ਹਾਂ :

*ਗੁਰਸਿਖੀ ਦਾ ਦੇਖਣਾ ਗੁਰਮੁਖਿ ਸਾਧਸੰਗਤਿ ਗੁਰਦੁਆਰਾ।*
*ਗੁਰਸਿਖੀ ਦਾ ਚਖਣਾ ਸਾਧਸੰਗਤਿ ਗੁਰ ਸਬਦੁ ਵੀਚਾਰਾ ।*

*(ਵਾਰ ੨੮:੭)*

ਗੁਰਮੁਖ ਸਾਧਾਂ ਦੀ ਸੰਗਤ ਕਰ ਕੇ ਗੁਰਦੁਆਰਾ ਸਾਹਿਬ ਗੁਰਸਿੱਖੀ ਦਾ ਦੇਖਣਾ ਹੁੰਦਾ ਹੈ। ਗੁਰਸਿੱਖੀ ਦਾ ਚਖਣਾ ਇਹੀ ਹੈ ਕਿ ਸਾਧ ਸੰਗਤ ਕਰਕੇ ਗੁਰਾਂ ਦੇ ਸ਼ਬਦ ਦੀ ਵਿਚਾਰ ਕੀਤੀ ਜਾਵੇ।

*-ਲਖ ਕਰੋੜੀ ਜੋੜੀਅਨਿ ਅਣਗਣਤ ਅਪਾਰੇ ।*
*ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ ॥੧੬॥ (ਵਾਰ ੩੪:੧੬)*
*-ਅਖੀ ਪਰਣੈ ਜੇ ਭਵੈ ਤਿਹੁ ਲੋਅ ਮਝਾਰੇ ।*
*ਮੂਲਿ ਨ ਉਤਰੈ ਹਤਿਆ ਬੇਮੁਖ ਗੁਰਦੁਆਰੇ ॥੧੭॥ (ਵਾਰ ੩੪:੧੭)*

ਭਾਈ ਸਾਹਿਬ ਆਖਦੇ ਹਨ, ਬ੍ਰਾਹਮਣ, ਗਊ ਤੇ ਵੰਸ ਦਾ ਮਾਰਨਾ ਵੱਡੇ ਪਾਪ ਹਨ। ਸ਼ਰਾਬ ਪੀਣੀ, ਜੂਆ ਖੇਡਣਾ, ਪਰਾਈਆਂ ਇਸਤ੍ਰੀਆਂ ਨੂੰ ਬੁਰੀ ਨਜ਼ਰ ਨਾਲ ਦੇਖਣਾ ਅਤੇ ਜੋ ਚੋਰ-ਚਕਾਰ ਤੇ ਠੱਗ ਮਾਇਆ ਨੂੰ ਠੱਗਦੇ ਹਨ। ਵਿਸਾਹ ਦੇ ਕੇ ਮਾਰਨ ਵਾਲੇ, ਕੀਤੇ ਨੂੰ ਨਾ ਜਾਨਣ ਵਾਲੇ ਅਤੇ ਜੋ ਹਤਿਆਰੇ ਪਾਪੀ ਹਨ, ਇਹ ਸਾਰੇ ਲੱਖਾਂ ਕ੍ਰੋੜਾਂ ਤੋਂ ਵੀ ਅਣਗਿਣਤ ਅਪਾਰ ਜੋੜ ਲਏ ਜਾਣ। ਇਹ ਸਾਰੇ ਉਸ ਦੇ ਇੱਕ ਲੂੰ ਦੇ ਬਰਾਬਰ ਵੀ ਨਹੀਂ ਪੁੱਜਦੇ ਹਨ ਜੋ ਗੁਰੂ ਦੇ ਦਰ ਤੋਂ ਬੇਮੁਖ ਹਨ।

ਦੂਜੇ ਸ਼ਬਦ ਰਾਹੀਂ ਭਾਈ ਸਾਹਿਬ ਸਮਝਾ ਰਹੇ ਹਨ: ਗੰਗਾ, ਜ਼ਮਨਾ, ਗੋਦਾਵਰੀ ਤੇ ਕੁਲਖੇਤਰ ਉੱਤੇ ਵੀ ਜਾਵੇ। ਮਥੁਰਾ, ਮਾਇਆ, ਅਯੁੱਧਿਆ, ਕਾਂਸ਼ੀ, ਕੇਦਾਰ ਨਾਥ ਵੀ ਪਰਸੇ। ਗਇਆ, ਪ੍ਰਯਾਗ, ਸਰਸਵਤੀ, ਗੋਮਤੀ ਆਦਿ ਵਿਚ ਇਸ਼ਨਾਨ ਕਰੇ ਅਤੇ ਦੁਆਰਕਾ ਜਾਵੇ। ਜਪ, ਤਪ, ਸੰਜਮ, ਹੋਮ ਜੱਗ ਕਰਦੇ ਅਤੇ ਸਾਰੇ ਦੇਵਤਿਆਂ ਨੂੰ ਵੀ ਪੂਜੇ। ਜੇਕਰ ਤਿੰਨਾਂ ਲੋਕਾਂ ਵਿਚ ਅੱਖਾਂ ਭਾਰ ਹੋ ਕੇ ਵੀ ਭਵੇਂ ਤਦ ਵੀ ਉਸ ਦੀ ਹੱਤਿਆ ਕਦੇ ਨਹੀਂ ਉਤਰਦੀ ਜੋ ਕਿ ਗੁਰੂ ਦੇ ਦਰ ਤੋਂ ਬੇਮੁੱਖ ਹੈ।

ਅਰਥਾਤ ਇਨ੍ਹਾਂ ਸ਼ਬਦਾਂ ਰਾਹੀਂ ਭਾਈ ਸਾਹਿਬ ਸਾਨੂੰ ਗੁਰੂ ਦੇ ਦਰ ਦੀ ਵਡਿਆਈ ਦੱਸ ਰਹੇ ਹਨ, ਅਨੇਕਾਂ ਕੀਤੇ ਹੋਏ ਕਰਮ ਕਿਸੇ ਵੀ ਤਰ੍ਹਾਂ ਗੁਰੂ ਦੇ ਦਰ ਤਕ ਨਹੀਂ ਪੁੱਜ ਸਕਦੇ। ਇਸ ਲਈ ਜੋ ਕੁਝ ਪ੍ਰਾਪਤ ਹੋਣਾ ਹੈ ਤੇ ਸਿੱਖਣਾ ਹੈ, ਕੇਵਲ ਤੇ ਕੇਵਲ ਗੁਰੂ ਦੇ ਦਰ ਤੋਂ ਹੀ ਹੋ ਸਕਦਾ ਹੈ। ਗੁਰੂ ਦੇ ਦਰ ਤੋਂ ਬੇਮੁਖਤਾਈ ਵੱਡੀ ਕੁਤਾਹੀ ਹੈ।

"ਗੁਰਦੁਆਰਿਆਂ ਦਾ ਮੁੱਢਲਾ ਸਰੂਪ ਧਰਮਸਾਲ ਸੀ। ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਧਰਮਸਾਲ ਦਾ ਅਰਥ 'ਸਿੱਖਾਂ ਦਾ ਧਰਮ ਅਸਥਾਨ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਵੇ, ਆਤਿਥੀ ਨੂੰ ਨਿਵਾਸ ਮਿਲੇ ਅਤੇ ਅੰਨ ਮਿਲੇ ਅਰ ਵਿਦਿਆ ਸਿਖਾਈ ਜਾਵੇ।"[੧੦]

*-ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩)*
*-ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੧੮)*
*-ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭)*

"ਭਾਈ ਕਾਨ੍ਹ ਸਿੰਘ ਜੀ ਨਾਭਾ ਅੱਗੇ ਲਿਖਦੇ ਹਨ, 'ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਤਕ ਸਿੱਖਾਂ ਦੇ ਮੰਦਿਰ ਦਾ ਨਾਮ 'ਧਰਮਸਾਲ' ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਪਹਿਲਾਂ ਅੰਮ੍ਰਿਤ ਸਰੋਵਰ ਦੇ ਧਰਮ ਮੰਦਿਰ ਦੀ 'ਹਰਿਮੰਦਰ' ਸੰਗਯਾ ਥਾਪੀ ਅਰ ਗੁਰੂ ਹਰਿਗੋਬਿੰਦ ਜੀ ਦੇ ਸਮੇਂ ਧਰਮਸਾਲ ਦੀ 'ਗੁਰਦੁਆਰਾ' ਸੰਗਯਾ ਹੋਈ ਹੈ। "[੧੧]

ਭਾਈ ਸਾਹਿਬ ਨੇ ਜੋ ਧਰਮਸਾਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦੀ ਗੱਲ ਲਿਖੀ ਹੈ, ਉਸ ਬਾਰੇ ਅਸੀਂ ਸਾਰੇ ਜਾਣਦੇ ਹਾਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਨਾ ਕਰਨ ਪਿੱਛੋਂ 'ਪੋਥੀ ਸਾਹਿਬ' ਦੀ ਸਥਾਪਨਾ 'ਹਰਿ ਮੰਦਰ' ਵਿਚ ਕਰ ਕੇ ਪਹਿਲਾ ਪ੍ਰਕਾਸ਼ ਕੀਤਾ ਸੀ, ਉਸ ਤੋਂ ਪਹਿਲਾਂ ਧਰਮਸਾਲ ਦਾ ਅਰੰਭ ਤਾਂ ਗੁਰੂ ਨਾਨਕ ਸਾਹਿਬ ਵੱਲੋਂ ਆਪਣੀਆਂ ਪ੍ਰਚਾਰਕ ਫੇਰੀਆਂ (ਉਦਾਸੀਆਂ) ਦੌਰਾਨ ਜਿੱਥੇ ਗਏ, ਉੱਥੇ ਧਰਮਸਾਲਾਂ ਕਾਇਮ ਕੀਤੀਆਂ ਗਈਆਂ। ਇਸ ਦੇ ਇਲਾਵਾ 'ਗੁਰਦੁਆਰਾ' ਸ਼ਬਦ ਤਾਂ ਸ੍ਰੀ ਗੁਰੂ ਹਰਿਗੋਬਿੰਦ ਤੋਂ ਪਹਿਲਾਂ ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ ਵਰਤਿਆ ਹੈ ਭਾਵੇਂ ਇਹ ਸ਼ਬਦ ਗੁਰੂ-ਘਰ ਲਈ ਵਰਤਿਆ ਗਿਆ ਹੈ।

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਅਨੇਕਾਂ ਥਾਵਾਂ ਉੱਪਰ ਧਰਮਸਾਲ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਆਪਣੀ ਪਹਿਲੀ ਵਾਰ ਦੀ ੨੭ਵੀਂ ਪਉੜੀ ਵਿਚ ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਦੀ ਗੱਲ ਕਰਦਿਆਂ ਕਿਹਾ ਹੈ :

*ਸਤਿਗੁਰੁ ਨਾਨਕੁ ਪ੍ਰਗਟਿਆ ਮਿਟੀ ਧੁੰਧ ਜਗਿ ਚਾਨਣੁ ਹੋਆ ।*
*ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪਿ ਅੰਧੇਰੁ ਪਲੋਆ ।*
*ਸਿੰਘੁ ਬੁਕੇ ਮਿਰਗਾਵਲੀ ਭੰਨੀ ਜਾਇ ਨ ਧੀਰਿ ਧਰੋਆ ।*
*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ ।*
*ਸਿਧਾਸਣਿ ਸਭਿ ਜਗਤਿ ਦੇ ਨਾਨਕ ਆਦਿ ਮਤੇ ਜੇ ਕੋਆ ।*
*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ ।*

*(ਵਾਰ ੧:੨੭)*

ਅਰਥਾਤ ਸਤਿਗੁਰੂ ਨਾਨਕ ਦੇਵ ਜੀ ਜਦੋਂ ਪ੍ਰਗਟ ਹੋਏ ਤਾਂ ਸਭ ਅਵਿੱਦਿਆ ਦੀ ਧੁੰਧ ਤੇ ਅਗਿਆਨਤਾ ਦਾ ਹਨੇਰਾ ਮਿਟ ਗਿਆ ਅਤੇ ਗਿਆਨ ਦਾ ਪ੍ਰਕਾਸ਼ ਹੋ ਗਿਆ ਜਿਵੇਂ ਸੂਰਜ ਦੇ ਚੜ੍ਹਨ ਨਾਲ ਤਾਰੇ ਛਿਪ ਜਾਂਦੇ ਹਨ ਤੇ ਹਨੇਰਾ ਨਸ਼ਟ ਹੋ ਜਾਂਦਾ ਹੈ, ਇਸ ਪ੍ਰਕਾਰ ਅਗਿਆਨਤਾ ਦੇ ਪਾਖੰਡ ਦਾ ਹਨੇਰਾ ਦੂਰ ਹੋ ਗਿਆ। ਹੁਣ ਗੁਰੂ ਜੀ ਦੇ ਜਗਤ ਵਿਚ ਨਾਮ ਦੇ ਚਾਨਣ ਨਾਲ ਘਰ-ਘਰ ਵਿਚ ਧਰਮਸਾਲ ਬਣ ਗਈ ਤੇ ਸ਼ਬਦ ਕੀਰਤਨ ਇਸ ਤਰ੍ਹਾਂ ਹੋਣ ਲੱਗਾ ਜਿਵੇਂ ਮਾਨੋ ਅੱਜ ਹੀ ਵੈਸਾਖੀ ਦਾ ਪੁਰਬ ਹੋਵੇ।

ਗੁਰੂ ਨਾਨਕ ਸਾਹਿਬ ਜੀ ਨੇ ਆਪਣੇ ਪ੍ਰਚਾਰਕ ਦੌਰਿਆਂ ਵਿਚ ਜਿੱਥੇ ਵੀ ਕਿਤੇ ਗਏ ਉੱਥੇ ਸਤਿਨਾਮ ਦਾ ਉਪਦੇਸ਼ ਦਿੱਤਾ :

*ਧਰੀ ਨੀਸਾਨੀ ਕਉਸਿ ਦੀ ਮਕੇ ਅੰਦਰਿ ਪੂਜ ਕਰਾਈ ।*
*ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ ।*

*ਘਰਿ ਘਰਿ ਬਾਬਾ ਪੂਜੀਐ ਹਿੰਦੂ ਮੁਸਲਮਾਨ ਗੁਆਈ ।*
*ਛਪੇ ਨਾਹਿ ਛਪਾਇਆ ਚੜਿਆ ਸੂਰਜੁ ਜਗੁ ਰੁਸਨਾਈ ।*
*ਬੁਕਿਆ ਸਿੰਘ ਉਜਾੜ ਵਿਚਿ ਸਭਿ ਮਿਰਗਾਵਲਿ ਭੰਨੀ ਜਾਈ ।*
*ਚੜਿਆ ਚੰਦੁ ਨ ਲੁਕਈ ਕਢਿ ਕੁਨਾਲੀ ਜੋਤਿ ਛਪਾਈ ।*
*ਉਗਵਣਹੁ ਤੇ ਆਥਵਣੋ ਨਉ ਖੰਡ ਪ੍ਰਿਥਮੀ ਸਭ ਝੁਕਾਈ ।*
*ਜਗਿ ਅੰਦਰਿ ਕੁਦਰਤਿ ਵਰਤਾਈ ॥੩੪॥* *(ਵਾਰ ੧:੩੪)*

ਗੁਰੂ ਜੀ ਨੇ ਜਗਤ ਦੇ ਲੋਕਾਂ ਦਾ ਉੱਧਾਰ ਕਰ ਕੇ ਉਥੇ ਧਰਮਸਾਲ ਸਥਾਪਿਤ ਕਰਕੇ ਉਪਦੇਸ਼ ਦਿੱਤਾ ਕਿ ਇਥੇ ਸਤਿਨਾਮ ਦਾ ਉਚਾਰਨ ਕਰੋ ਅਤੇ ਆਏ ਗਏ ਅਭਿਆਗਤ ਦੀ ਲੰਗਰ ਵਿਸਰਾਮ ਵਿਚ ਸਹਾਇਤਾ ਕਰੋ ਜਿਵੇਂ ਕਿ ਉਦਾਹਰਣ ਵਜੋਂ ਗੁਰੂ ਜੀ ਨੇ ਭਾਈ ਲਾਲੋ ਜੀ ਦੇ ਘਰ ਨੂੰ ਧਰਮਸਾਲ ਵਿਚ ਬਦਲਿਆ, ਇਸੇ ਤਰ੍ਹਾਂ ਸੱਜਣ ਨੂੰ ਠੱਗ ਤੋਂ ਸੱਚਾ ਸੱਜਣ ਬਣਾ ਕੇ ਉਸ ਦਾ ਘਰ ਧਰਮਸਾਲ ਦੇ ਰੂਪ ਵਿਚ ਬਦਲ ਦਿੱਤਾ। ਅਜਿਹੀਆਂ ਅਨੇਕਾਂ ਹੀ ਉਦਾਹਰਨਾਂ ਹਨ ਜਿਨ੍ਹਾਂ ਨੂੰ ਜਨਮ ਸਾਖੀਆਂ ਵਿੱਚੋਂ ਵੇਖਿਆ ਜਾ ਸਕਦਾ ਹੈ।

ਗੁਰੂ ਜੀ ਨੇ ਆਪਣੀਆਂ ਉਦਾਸੀਆਂ ਦੀ ਸਮਾਪਤੀ ਤੋਂ ਬਾਅਦ ਕਰਤਾਰਪੁਰ ਨਗਰ ਵਸਾ ਕੇ ਉੱਥੇ ਪੱਕਾ ਡੇਰਾ ਲਾਇਆ ਅਤੇ ਉਥੇ ਵੀ ਧਰਮਸਾਲ ਕਾਇਮ ਕੀਤੀ। ਜਿਸ ਬਾਰੇ ਭਾਈ ਗੁਰਦਾਸ ਜੀ ਕਹਿੰਦੇ ਹਨ :

*ਧਰਮਸਾਲ ਕਰਤਾਰਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ ।*
*ਵਾਹਿਗੁਰੂ ਗੁਰ ਸਬਦੁ ਸੁਣਾਇਆ ॥੧॥* *(ਵਾਰ ੨੪:੧)*

ਇਸ ਤੋਂ ਇਲਾਵਾ ਕਰਤਾਰਪੁਰ ਦੀ ਧਰਮਸਾਲ ਵਿਚ ਉਸ ਵੇਲੇ ਜੋ ਨਿੱਤ ਦਾ ਕਰਮ ਹੁੰਦਾ ਸੀ, ਉਸ ਬਾਰੇ ਆਪ ਲਿਖਦੇ ਹਨ :

*ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ।*
*ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰ ।*
*ਉਲਟੀ ਗੰਗ ਵਹਾਈਓਨਿ ਗੁਰ ਅੰਗਦੁ ਸਿਰਿ ਉਪਰਿ ਧਾਰਾ ।*
*ਪੁਤਰੀ ਕਉਲੁ ਨ ਪਾਲਿਆ ਮਨਿ ਖੋਟੇ ਆਕੀ ਨਸਿਆਰਾ ।*
*ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਾਰਾ ।*
*ਗਿਆਨੁ ਗੋਸਟਿ ਚਰਚਾ ਸਦਾ ਅਨਹਦਿ ਸਬਦਿ ਉਠੇ ਧੁਨਕਾਰਾ ।*
*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ ।*
*ਗੁਰਮੁਖਿ ਭਾਰਿ ਅਥਰਬਣਿ ਤਾਰਾ ॥੩੮॥* *(ਵਾਰ ੧:੩੮)*

ਅਰਥਾਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਚ ਆ ਕੇ ਉਦਾਸੀਆਂ ਵਾਲਾ ਭੇਖ ਉਤਾਰ ਦਿੱਤਾ। ਸੰਸਾਰੀਆਂ (ਗ੍ਰਿਹਸਤੀਆਂ) ਵਾਲੇ ਕੱਪੜੇ ਪਹਿਨ ਕੇ ਮੰਜੀ ਉੱਤੇ ਬੈਠ ਕੇ ਲੋਕਾਈ ਨੂੰ ਉਪਦੇਸ਼ ਦੇ ਕੇ ਉੱਧਾਰ ਕੀਤਾ। ਇਥੇ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦੀ ਸੌਂਪਣਾ ਕੀਤੀ। ਗੁਰੂ ਜੀ ਮੁਖ ਤੋਂ ਬਾਣੀ ਉਚਾਰਦੇ ਹਨ

ਜਿਸ ਨਾਲ ਜਗਤ ਵਿਚ ਅੰਧਿਆਰਾ (ਹਨ੍ਹੇਰਾ) (ਅਗਿਆਨਤਾ ਤੇ ਪਾਖੰਡ ਕਰਮ) ਮਿੱਟ ਕੇ ਰੁਸ਼ਨਾਈ ਹੋ ਆਈ। ਸੰਧਯਾ ਵੇਲੇ ਸੋਦਰ ਤੇ ਆਰਤੀ ਦਾ ਗਾਇਨ ਕੀਤਾ ਜਾਂਦਾ ਹੈ ਅਤੇ ਅੰਮ੍ਰਿਤ ਵੇਲੇ ਜਪੁਜੀ ਦੀ ਬਾਣੀ ਦਾ ਉਚਾਰਨ ਕੀਤਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਦੀ ਧਰਮਸਾਲ ਵਿਚ ਇਹ ਮੁੱਢਲੀ ਸਿਖਲਾਈ ਸੀ ਜਿਸ ਵਿਚ ਸੰਗਤ ਨੂੰ ਇਕੱਠੇ ਹੋ ਕੇ ਨਾਮ ਬਾਣੀ ਨਾਲ ਜੋੜਿਆ ਜਾਂਦਾ ਸੀ। ਇਸ ਦੇ ਇਲਾਵਾ ਇੱਥੇ ਦੂਰ ਦੂਰ ਤੋਂ ਆਏ ਹੋਏ ਸੰਤਾਂ ਮਹਾਪੁਰਖਾਂ ਨਾਲ ਗੁਰੂ ਜੀ ਦੀ ਸ਼ਬਦ ਚਰਚਾ ਗੋਸ਼ਟੀ ਵੀ ਹੁੰਦੀ ਸੀ।

"ਡਾ.ਅੰਮ੍ਰਿਤ ਕੌਰ ਰੈਣਾ ਦੇ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਜਿਥੇ ਵੀ ਗਏ, ਉਥੇ ਧਰਮਸਾਲਾਵਾਂ ਸਥਾਪਿਤ ਹੋ ਗਈਆਂ ਜਿਨ੍ਹਾਂ ਦੇ ਨਾਲ ਆਪਣੀ ਮਾਤ-ਭਾਸ਼ਾ ਵਿਚ ਸਿੱਖਿਆ ਦੇਣ ਵਾਲੇ ਅਰੰਭਕ ਸਕੂਲ ਸਥਾਪਿਤ ਕੀਤੇ ਗਏ, ਜਿਨ੍ਹਾਂ ਦਾ ਸਮਾਂ ਪਾ ਕੇ ਇੱਕ ਜਾਲ ਵਿਛ ਗਿਆ।"[੧੨]

"ਅੰਮ੍ਰਿਤਸਰ ਸਾਹਿਬ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਗੁਰੂ ਸਾਹਿਬਾਨ ਦੇ ਨਿਵਾਸ ਅਸਥਾਨ ਹੀ ਸਿੱਖ ਧਰਮ ਦੇ ਕੇਂਦਰ ਸਨ, ਜਿਨ੍ਹਾਂ ਨੂੰ ਧਰਮਸਾਲ ਕਰਕੇ ਜਾਣਿਆ ਜਾਂਦਾ ਸੀ।"[੧੩]

ਸ੍ਰੀ ਗੁਰੂ ਨਾਨਕ ਸਾਹਿਬ ਤੋਂ ਬਾਅਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ, ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ਕੀਤੀ ਜਿਨ੍ਹਾਂ ਨੇ ਗੁਰਦੁਆਰਾ ਸਾਹਿਬਾਨ ਦਾ ਰੂਪ ਧਾਰਨ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿੱਥੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਸਥਾਪਨਾ ਵਿਚ ਯੋਗਦਾਨ ਪਾਇਆ, ਉੱਥੇ ਮਾਝੇ ਦੇ ਇਲਾਕੇ ਵਿਚ ਤਰਨ ਤਾਰਨ ਤੇ ਹੋਰ ਅਨੇਕਾਂ ਥਾਵਾਂ ਤੇ ਗੁਰੂ ਘਰ ਸਥਾਪਿਤ ਕੀਤੇ ਜਿੱਥੇ ਕਿ ਨਾਮ ਬਾਣੀ ਦਾ ਪ੍ਰਵਾਹ ਚੱਲਣ ਲੱਗਾ। ਇਸੇ ਤਰ੍ਹਾਂ ਅਗਲੇ ਗੁਰੂ ਸਾਹਿਬਾਨ ਨੇ ਅਨੇਕਾਂ ਥਾਵਾਂ 'ਤੇ ਪੰਜਾਬ ਅਤੇ ਇਸ ਤੋਂ ਬਾਹਰ ਹਿੰਦੋਸਤਾਨ ਦੇ ਵੱਖ-ਵੱਖ ਸੂਬਿਆਂ ਵਿਚ ਆਪਣੀਆਂ ਯਾਦਗਾਰਾਂ ਛੱਡੀਆਂ ਜਿਨ੍ਹਾਂ ਨੇ ਗੁਰਦੁਆਰਾ ਸਾਹਿਬ ਦਾ ਰੂਪ ਧਾਰਨ ਕੀਤਾ ਅਤੇ ਉੱਥੇ ਗੁਰੂ ਜੀ ਦੇ ਉਪਦੇਸ਼ਾਂ ਤੇ ਨਾਮ ਬਾਣੀ ਦਾ ਪ੍ਰਵਾਹ ਚੱਲਣ ਲੱਗਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਂਦੇੜ ਵਿਚ ਜੋਤੀ ਜੋਤ ਸਮਾਉਣ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਨੇ ਪੰਜਾਬ ਤੇ ਭਾਰਤ ਦੇ ਕਈ ਇਲਾਕੇ ਫਤਿਹ ਕੀਤੇ ਅਤੇ ਨਾਲ ਹੀ ਉੱਥੇ-ਉੱਥੇ ਗੁਰੂ ਸਾਹਿਬ ਜੀ ਵੱਲੋਂ ਚਰਨ-ਛੋਹ ਪ੍ਰਾਪਤ ਅਸਥਾਨਾਂ ਦੀ ਯਾਦਗਾਰਾਂ ਨੂੰ ਮੁੜ ਸੁਰਜੀਤ ਕਰ ਕੇ ਉੱਥੇ ਗੁਰੂ ਮਰਯਾਦਾ ਕਾਇਮ ਕਰਵਾਈ।

**ਸਿੱਖਾਂ ਦਾ ਜੰਗਲਾਂ ਵਿਚ ਨਿਵਾਸ ਤੇ ਮਹੰਤਾਂ ਵੱਲੋਂ ਗੁਰਦੁਆਰਾ ਸਾਹਿਬ ਦੀ ਸੰਭਾਲ ਅਤੇ ਕਾਰਜ**

ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹੀਦੀ ਪਿੱਛੋਂ ਲੰਮਾਂ ਸਮਾਂ ਸਿੱਖਾਂ ਨੂੰ ਮੁਗ਼ਲ ਹਾਕਮਾਂ ਦੀਆਂ ਸਖ਼ਤਾਈ ਭਰੇ ਜ਼ੁਲਮਾਂ ਦਾ ਸਾਹਮਣਾ ਕਰਨਾ ਪਿਆ ਫ਼ਲਸਰੂਪ ਵੱਡੇ

ਤੇ ਛੋਟੇ ਘੱਲੂਘਾਰੇ ਦੇ ਰੂਪ ਵਿੱਚ ਸਾਹਮਣੇ ਆਏ। ਇਸ ਸਮੇਂ ਸਿੱਖਾਂ ਨੇ ਜੰਗਲਾਂ ਵਿਚ ਡੇਰੇ ਲਾ ਲਏ ਸਨ। ਇਧਰ ਇਨ੍ਹਾਂ ਗੁਰਦੁਆਰਾ ਸਾਹਿਬਾਨ ਤੇ ਗੁਰੂ ਅਸਥਾਨਾਂ ਦੀ ਸਾਂਭ-ਸੰਭਾਲ ਉਦਾਸੀ ਮਹੰਤਾਂ ਨੇ ਕੀਤੀ।

"੧੯ਵੀਂ ਸਦੀ ਵਿਚ ਸਿੱਖ ਕੌਮ ਉੱਤੇ ਬਹੁਤ ਸੰਕਟ ਆਏ। ਉਨ੍ਹਾਂ ਨੂੰ ਅਨੇਕਾਂ ਕਸ਼ਟ ਉਠਾਉਣੇ ਪਏ ਤੇ ਮੁਸ਼ਕਲਾਂ ਵਿੱਚੋਂ ਲੰਘਣਾ ਪਿਆ। ਉਨ੍ਹਾਂ ਦਾ ਕੋਈ ਘਰ-ਘਾਟ ਅਤੇ ਪੱਕਾ ਟਿਕਾਣਾ ਨਹੀਂ ਸੀ। ਉਹ ਆਮ ਜਨਤਾ ਤੋਂ ਵੱਖ ਜੰਗਲਾਂ ਵਿਚ ਰਹਿੰਦੇ ਸਨ। ਉਸ ਸਮੇਂ ਗੁਰਦੁਆਰਾ ਸਾਹਿਬਾਨ ਦੀ ਸੇਵਾ-ਸੰਭਾਲ ਉਦਾਸੀ ਤੇ ਨਿਰਮਲੇ ਸੰਤ ਕਰਦੇ ਰਹੇ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਵਿਚ ਬਹੁਤ ਸੁਧਾਰ ਹੋਇਆ। ਸਿੱਖ ਰਾਜ ਤੋਂ ਬਾਅਦ ਅੰਗ੍ਰੇਜ਼ਾਂ ਨੇ ਗੁਰਦੁਆਰਾ ਸਾਹਿਬਾਨ ਤੇ ਫੇਰ ਮਹੰਤਾਂ ਦਾ ਕਬਜ਼ਾ ਹੋ ਗਿਆ।"[੧੪]

ਮੁੱਢਲੇ ਉਦਾਸੀ ਮਹੰਤ, ਨਿਰਮਲੇ ਤੇ ਹੋਰ ਸਾਧੂ ਚੰਗੇ ਆਚਰਣ ਵਾਲੇ ਸਨ, ਉਨ੍ਹਾਂ ਲੋਕਾਂ ਨੇ ਅਨੇਕਾਂ ਗ੍ਰੰਥਾਂ ਤੋਂ ਵਿੱਦਿਆ ਹਾਸਲ ਕੀਤੀ ਹੋਈ ਸੀ, ਇਸ ਦੇ ਇਲਾਵਾ ਗੁਰਬਾਣੀ ਦਾ ਵੀ ਗਿਆਨ ਰੱਖਦੇ ਸਨ। ਉਨ੍ਹਾਂ ਵੱਲੋਂ ਗੁਰਦੁਆਰਾ ਸਾਹਿਬਾਨ ਵਿਚ ਮਰਯਾਦਾ ਦੀ ਪੱਧਤੀ ਭਾਵੇਂ ਨਿਰੋਲ ਗੁਰਮਤਿ ਅਨੁਸਾਰ ਨਹੀਂ ਸੀ, ਉਨ੍ਹਾਂ ਉੱਤੇ ਵੈਸ਼ਨਵੀ ਤੇ ਅਨਮਤੀ ਪ੍ਰਭਾਵ ਵੀ ਸੀ ਪਰ ਉਨ੍ਹਾਂ ਨੇ ਵਿੱਦਿਆ ਦੇ ਖੇਤਰ ਵਿਚ ਜੋ ਸਾਨੂੰ ਦੇਣ ਦਿੱਤੀ ਅਤੇ ਗੁਰਦੁਆਰਾ ਸਾਹਿਬਾਨ ਵਿਚ ਪਾਠਸ਼ਾਲਾਵਾਂ ਰਾਹੀਂ ਵਿਦਿਆਰਥੀਆਂ ਨੂੰ ਜੋ ਸਿੱਖਿਆ ਦਿੱਤੀ, ਉਸ ਦੀ ਇੱਕ ਵੱਖਰੀ ਦੇਣ ਹੈ। ਇਹ ਦੇਣ ਲੰਮਾਂ ਸਮਾਂ ਚੱਲਦੀ ਰਹੀ ਹੈ ਜਿਸ ਵਿਚ ਉੱਘੇ ਵਿਦਵਾਨ ਲਿਖਾਰੀ ਪੈਦਾ ਹੋਏ ਜਿਨ੍ਹਾਂ ਨੇ ਕਈ ਗ੍ਰੰਥਾਂ ਦੀ ਰਚਨਾ ਕੀਤੀ।

ਉਦਾਸੀ ਮਹੰਤਾਂ ਵਿੱਚੋਂ ਕਈਆਂ ਨੇ ਧਰਮਸ਼ਾਲਾਵਾਂ ਵਿਚ ਬੈਠ ਕੇ ਵਿਦਿਆਲੇ ਚਲਾਏ ਤੇ ਔਸ਼ਧਾਲੇ ਵੀ ਚਲਾਏ ਤੇ ਨਾਲ ਨਾਲ ਗਰੀਬ-ਗੁਰਬੇ ਲਈ ਲੰਗਰ ਵੀ ਚੱਲਦਾ ਰਿਹਾ। ਇਸ ਤੋਂ ਇਲਾਵਾ ਇਨ੍ਹਾਂ ਦੇ ਡੇਰਿਆਂ ਵਿਚ ਕਥਾ-ਵਾਰਤਾ ਕਰਨ ਵਾਲੇ ਕਈ ਗਿਆਨੀ ਪੁਰਸ਼ ਵੀ ਪੈਦਾ ਹੋਏ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਜ ਗ੍ਰੰਥੀ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੇ ਪਾਠ ਤੇ ਅਰਥ ਸਿੱਖਦੇ ਸਨ। ਇਨ੍ਹਾਂ ਤੋਂ ਹੀ ਟਕਸਾਲਾਂ ਬਣੀਆਂ ਤੇ ਗੁਰਮਤਿ ਸਿੱਖਿਆ ਦੇ ਕੇਂਦਰ ਬਣੇ ਜਿਨ੍ਹਾਂ ਤੋਂ ਹਜ਼ਾਰਾਂ ਵਿਦਿਆਰਥੀਆਂ ਨੇ ਲਾਭ ਉਠਾਇਆ।

ਅਨੇਕਾਂ ਵਿਦਵਾਨਾਂ ਨੇ ਜਨਮ ਸਾਖੀਆਂ, ਪਰਮਾਰਥ, ਟੀਕੇ, ਪ੍ਰਯਾਯ ਤੇ ਗੁਰ ਇਤਿਹਾਸ ਦੇ ਗ੍ਰੰਥ ਲਿਖੇ, ਜਿਨ੍ਹਾਂ ਵਿੱਚੋਂ ਬਾਬਾ ਸੇਵਾ ਦਾਸ ਨੇ ੧੭੪੧ ਈ. ਵਿਚ ਪਰਚੀ ਪਾਤਸ਼ਾਹੀ ਦਸਵੀਂ ਕੀ, ਮਹਾਤਮਾ ਸੰਤ ਰੇਣ ਨੇ ਸ੍ਰੀ ਮਤ ਨਾਨਕ ਵਿਜਯ ਗ੍ਰੰਥ ਰਚਿਆ। ਸਾਧੂ ਅਨੰਦਘਣ ਨੇ ਮੁੱਖ ਬਾਣੀ ਦੇ ਟੀਕੇ ਲਿਖੇ। ਸੰਤ ਸੁਤੇ ਪ੍ਰਕਾਸ਼ (੧੮੯੮ ਈ.) ਤੇ ਸੰਤ ਗੋਵਿੰਦ ਰਾਮ ਦੇ ਪ੍ਰਯਾਯ ਕਾਫੀ ਪ੍ਰਸਿੱਧ ਹੋਏ ਹਨ। ਰਤਨ ਹਰਿ ਸਾਧੂ ਨੇ 'ਨਾਨਕ ਚੰਦ ਚੰਦ੍ਰਿਕਾ' ਲਿਖੀ। ਸਾਧੂ ਅਮੀਰ ਦਾਸ ਦਾ ਨਾਂ ਕਈ

ਵੈਦਕ ਗ੍ਰੰਥਾਂ ਦੇ ਟੀਕਿਆਂ ਬਾਰੇ ਆਉਂਦਾ ਹੈ। ਇਸ ਤੋਂ ਇਲਾਵਾ ਇਨ੍ਹਾਂ ਦੀ ਇਤਿਹਾਸਕ ਰਚਨਾ 'ਸ਼ੇਰ ਸਿੰਘ ਪ੍ਰਕਾਸ਼' ਕਾਫੀ ਪ੍ਰਸਿੱਧ ਹੈ। ਰੋਪੜ ਵਾਲੇ ਸੁਆਮੀ ਬਿਸ਼ਨ ਦਾਸ ਦਾ ਨਾਮ 'ਗਹਿਰ ਗੰਭੀਰ ਗ੍ਰੰਥ' ਅਤੇ 'ਗੁਰੂ ਬੰਸਾਵਲੀ' ਲਿਖਣ ਕਰਕੇ ਕਾਫੀ ਪ੍ਰਸਿੱਧ ਹੈ। ਅਜਿਹੇ ਕਈ ਹੋਰ ਵਿਦਵਾਨ ਹਨ ਜਿਨ੍ਹਾਂ ਬਾਰੇ ਵਧੇਰੇ ਖੋਜ ਦੀ ਲੋੜ ਹੈ।

ਅਸੀਂ ਭਲੀ ਭਾਂਤ ਜਾਣਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਵਿਦਿਆ ਵਿੱਚ ਪ੍ਰਪੱਕ ਕਰਨ ਲਈ ਬਨਾਰਸ ਵੀ ਭੇਜਿਆ ਸੀ ਜਿਨ੍ਹਾਂ ਤੋਂ ਨਿਰਮਲੇ ਸੰਪਰਦਾ ਦਾ ਮੁੱਢ ਬੱਝਦਾ ਹੈ। ਇਹ ਗੁਰਦੁਆਰਿਆਂ/ਡੇਰਿਆਂ ਵਿਚ ਰਹਿ ਕੇ ਧਰਮ ਅਤੇ ਸਿਖਿਆ ਦਾ ਪ੍ਰਚਾਰ ਕਰਦੇ ਰਹੇ ਹਨ। *'ਬੁਧਿ ਸੁ ਦੀਪਕ ਜਿਉ ਉਜੀਆਰੇ'* (ਸ੍ਰੀ ਗੁਰੂ ਗੋਬਿੰਦ ਸਿੰਘ) ਇਸ ਤੋਂ ਇਲਾਵਾ ਜਿਵੇਂ ਸੰਸਾਰ ਤੋਂ ਉਦਾਸੀਨਤਾ ਬਿਰਕਤੀ ਲਈ ਉਦਾਸੀ ਸਾਧੂ, ਸੇਵਾ-ਟਹਿਲ ਲਈ ਸੇਵਾ-ਪੰਥੀ, ਪ੍ਰਾਕਰਮ ਤੇ ਨਿਸੰਗਤਾ ਲਈ ਨਿਹੰਗ ਸਿੰਘ ਪ੍ਰਸਿੱਧ ਹੋਏ ਤਿਵੇਂ ਹੀ ਨਿਰਮਲੇ ਸੰਤ ਵਿੱਦਿਅਕ ਖੇਤਰ ਵਿਚ ਵਿਸ਼ੇਸ਼ ਕੀਰਤੀ ਰੱਖਦੇ ਆਏ ਹਨ। ਇਸ ਕਰਕੇ ਇਨ੍ਹਾਂ ਨੂੰ 'ਵਿਦਿਆ ਵਾਸਪਤੀ' ਕਹਿਣਾ ਵਧੇਰੇ ਯੋਗ ਹੈ। ਕਈ ਇਨ੍ਹਾਂ ਨੂੰ ਸਿੱਖਾਂ ਦੇ 'ਬ੍ਰਾਹਮਣ' ਕਹਿ ਕੇ ਪ੍ਰਸੰਨ ਹੁੰਦੇ ਹਨ।

"ਇਨ੍ਹਾਂ ਦੇ ਛੇ ਕਰਮ ਗਿਣੇ ਜਾਂਦੇ ਹਨ : ਨਾਮ ਜਪਣਾ, ਜਪਾਉਣਾ, ਅੰਮ੍ਰਿਤ ਛੱਕਣਾ, ਛਕਾਉਣਾ, ਵਿੱਦਿਆ ਪੜ੍ਹਨੀ ਤੇ ਪੜ੍ਹਾਉਣੀ। ਇਨ੍ਹਾਂ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਅਰਥਾਂ ਸਮੇਤ ਪੜ੍ਹਾਇਆ ਜਾਂਦਾ ਸੀ। ਇਨ੍ਹਾਂ ਵੱਲੋਂ ਕਥਾ ਵਖਿਆਨ ਤੇ ਸ਼ਾਸਤ੍ਰਾਰਥ ਦੁਆਰਾ ਗੁਰਮਤਿ ਦਾ ਮਹੱਤਵ ਦਰਸਾਉਣਾ ਤੇ ਵਿਦਿਆਰਥੀ ਮੰਡਲੀ ਨਾਲ ਲੈ ਕੇ ਥਾਂ ਥਾਂ ਫਿਰਨਾ ਅਤੇ ਅੰਮ੍ਰਿਤ ਸੰਚਾਰ ਕਰਨਾ, ਇਸ ਨੂੰ 'ਰੰਮਤ ਅਖਾੜਾ' ਕਿਹਾ ਜਾਂਦਾ ਸੀ। ਧਰਮ ਸਥਾਨ (ਡੇਰਿਆਂ) ਤੇ ਵਿੱਦਿਆ ਸਥਾਨਾਂ (ਟਕਸਾਲਾਂ) ਦੀ ਸਥਾਪਨਾ ਤੇ ਇਨ੍ਹਾਂ ਵਿਚ ਯੋਗ ਪ੍ਰਬੰਧ ਕਰਨਾ। ਇਸ ਤੇ ਇਲਾਵਾ ਉਚੇਰੀ ਵਿੱਦਿਆ ਲਈ ਵਿਦਿਆਰਥੀਆਂ ਬਨਾਰਸ ਦੇ ਵਿਦਿਆਲਾ ਵਿਚ ਭੇਜਣ ਦਾ ਪ੍ਰਬੰਧ ਕਰਨਾ।"[੧੫]

**ਕੁਝ ਮਹੰਤਾਂ ਦਾ ਭੈੜਾ ਆਚਰਣ ਅਤੇ ਸਿੱਖਾਂ ਵੱਲੋਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਪੰਥਕ ਹੱਥਾਂ ਵਿਚ ਲੈਣਾ :**

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਪ੍ਰਮੁੱਖ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸੁਚੱਜਾ ਤੇ ਸੁਚਾਰੂ ਢੰਗ ਨਾਲ ਚਲਾਉਣ ਲਈ ਮਹਾਰਾਜੇ ਨੇ ਗੁਰਦੁਆਰਾ ਸਾਹਿਬਾਨ ਦੇ ਨਾਮ ਉੱਪਰ ਕੁਝ ਜ਼ਮੀਨਾਂ ਲਗਾ ਦਿੱਤੀਆਂ ਜਿਸ ਦੀ ਆਮਦਨ ਨਾਲ ਗੁਰਦੁਆਰਾ ਸਾਹਿਬਾਨ ਦੇ ਲੰਗਰ ਆਦਿ ਦੀ ਵਿਵਸਥਾ ਹੋ ਸਕੇ। ਗੁਰਦੁਆਰਾ ਸਾਹਿਬਾਨ ਦੇ ਕੋਲ ਵੱਡੀ ਆਮਦਨ ਦਾ ਸਦਕਾ ਕਾਬਜ਼ ਮਹੰਤ ਐਸ਼-ਪ੍ਰਸਤੀ ਵਾਲੇ ਹੋ ਗਏ ਤੇ ਕਈ ਆਚਰਨ ਤੋਂ ਵੀ ਗਿਰ ਗਏ। ਫਲਸਰੂਪ ਗੁਰੂ-ਘਰਾਂ

ਦੀ ਮਰਯਾਦਾ ਵੀ ਭੰਗ ਹੋਣ ਲੱਗੀ ਜਿਸ ਤੋਂ ਦੁਖੀ ਹੋ ਕੇ ਸਿੱਖਾਂ ਨੇ ਗੁਰੂ-ਘਰਾਂ ਨੂੰ ਅਜ਼ਾਦ ਕਰਾਉਣ ਲਈ ਲੱਕ ਬੰਨ ਲਿਆ ਤੇ ਨਨਕਾਣਾ ਸਾਹਿਬ, ਪੰਜਾ ਸਾਹਿਬ ਤੇ ਪੰਜਾਬ ਦੇ ਹੋਰ ਗੁਰਦੁਆਰਾ ਸਾਹਿਬਾਨ ਨੂੰ ਸ਼ਹੀਦੀਆਂ ਦੇ ਕੇ ਅਜ਼ਾਦ ਕਰਾਇਆ ਤੇ ਉੱਥੇ ਗੁਰ ਮਰਿਆਦਾ ਨੂੰ ਕਾਇਮ ਕਰਨ ਦੇ ਪ੍ਰਬੰਧ ਕੀਤੇ। ਭਾਵੇਂ ਇਸ ਵੇਲੇ ਗੁਰਦੁਆਰਾ ਸਾਹਿਬਾਨ ਦਾ ਕਾਰਜ ਖੇਤਰ ਪਹਿਲਾਂ ਵਾਲਾ ਹੀ ਰਿਹਾ ਜਿਵੇਂ ਕਥਾ, ਕੀਰਤਨ ਤੇ ਧਰਮ ਪ੍ਰਚਾਰ ਦਾ ਪ੍ਰਬੰਧ ਅਤੇ ਆਏ ਗਏ ਅਭਿਆਗਤ ਯਾਤਰੀ ਲਈ ਲੰਗਰ ਤੇ ਵਿਸ਼ਰਾਮ ਦਾ ਪ੍ਰਬੰਧ ਕਰਨਾ। ਇਸ ਵੇਲੇ ਗੁਰਦੁਆਰਾ ਸਾਹਿਬਾਨ ਵਿਚ ਸਿੱਖਿਆ ਦੇ ਖੇਤਰ ਵਿਚ ਕੋਈ ਉੱਘਾ ਯੋਗਦਾਨ ਨਹੀਂ ਰਿਹਾ। ਹਾਂ ਕੁਝ ਇਕ ਗੁਰਦੁਆਰਾ ਸਾਹਿਬਾਨ ਵਿਚ ਕੀਰਤਨ ਦੀ ਸਿਖਲਾਈ, ਸ਼ਸਤਰ ਵਿੱਦਿਆ ਅਤੇ ਮਾਤ ਭਾਸ਼ਾ ਦੀ ਮੁੱਢਲੀ ਵਿੱਦਿਆ ਸਿਖਾ ਕੇ ਗੁਰਬਾਣੀ ਦਾ ਅਧਿਐਨ ਕਰਨ ਦੇ ਯੋਗ ਬਣਾਉਣਾ ਸੀ।

**ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੋਂਦ ਵਿਚ ਆਉਣਾ ਤੇ ਗੁਰਦੁਆਰਾ ਸਾਹਿਬਾਨ ਦੇ ਕਾਰਜ**

੧੯੨੦ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਉਣ ’ਤੇ ਕੁਝ ਮੁਖੀ ਪ੍ਰਬੰਧਕਾਂ ਨੇ ਜ਼ਰੂਰ ਕਮੇਟੀ ਦਾ ਧਿਆਨ ਵਿੱਦਿਆ ਦੇ ਖੇਤਰ ਵੱਲ ਦੁਆਇਆ ਜਿਸ ਨਾਲ ਕਈ ਥਾਵਾਂ ’ਤੇ ਲੜਕੇ ਲੜਕੀਆਂ ਲਈ ਕੁਝ ਵਿਦਿਆਲੇ ਸਥਾਪਿਤ ਹੋਏ।

ਇਸ ਵੇਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਇੱਕ ਪੂਰਾ ਸਿੱਖਿਆ ਦਾ ਡਾਇਰੈਕਟੋਰੇਟ ਸਥਾਪਿਤ ਹੋ ਚੁੱਕਾ ਹੈ ਜਿਸ ਦੇ ਅਧੀਨ ਪਿੰਡਾਂ ਅਤੇ ਸ਼ਹਿਰਾਂ ਵਿਚ ਸਕੂਲ, ਕਾਲਜ, ਪੋਲੀਟੈਕਨੀਕਲ ਕਾਲਜ, ਇੰਜੀਨੀਅਰਿੰਗ ਕਾਲਜ, ਮੈਡੀਕਲ ਕਾਲਜ ਤੇ ਹਸਪਤਾਲ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ ਅਨੇਕਾਂ ਵਿਦਿਆਰਥੀਆਂ ਨੂੰ ਆਰਟਸ, ਸਾਇੰਸ ਤੇ ਮੈਡੀਕਲ ਦੀ ਸਿੱਖਿਆ ਪ੍ਰਦਾਨ ਕਰ ਰਹੀ ਹੈ। ਇੱਕ ਸ਼ਲਾਘਾਯੋਗ ਉੱਦਮ ਹੈ। ਪਰ ਜਦੋਂ ਇਸ ਵੇਲੇ ਅੰਗ੍ਰੇਜ਼ਾਂ ਵੱਲੋਂ ਆਪਣੇ ਈਸਾਈ ਧਰਮ ਦਾ ਪ੍ਰਚਾਰ ਨੂੰ ਜ਼ੋਰਦਾਰ ਤਰੀਕੇ ਨਾਲ ਸ਼ੁਰੂ ਕਰ ਦਿੱਤਾ ਤਾਂ ਬਹੁਤ ਸਾਰੇ ਪੰਜਾਬੀ ਨੌਜੁਆਨ ਈਸਾਈ ਬਣ ਗਏ ਅਤੇ ਉਨ੍ਹਾਂ ਨੇ ਈਸਾਈ ਸਕੂਲਾਂ ਵਿੱਚ ਪੜ੍ਹਾਈ ਅਰੰਭ ਕੀਤੀ ਤਾਂ ਫਿਰ ਸਿੱਖਾਂ ਦੀ ਸੋਚ ਬਦਲੀ। ਖਾਲਸਾ ਦੀਵਾਨ ਲਾਹੌਰ ਤੇ ਖਾਲਸਾ ਦੀਵਾਨ ਅੰਮ੍ਰਿਤਸਰ ਨੇ ਇਸ ਪਾਰੇ ਵਿਸ਼ੇਸ਼ ਧਿਆਨ ਦਿੱਤਾ ਅਤੇ ਥਾਂ ਥਾਂ ਉੱਪਰ ਈਸਾਈ ਪ੍ਰਚਾਰ ਦੇ ਹਮਲਿਆਂ ਨੂੰ ਰੋਕਣ ਲਈ ਗੁਰਦੁਆਰਾ ਸਾਹਿਬਾਨ ਦੇ ਨਾਲ ਖਾਲਸਾ ਸਕੂਲ ਅਰੰਭ ਕੀਤੇ।

ਸਿੱਖ ਮਿਸ਼ਨਰੀ ਕਾਲਜਾਂ ਦੀ ਸਥਾਪਨਾ ਵੀ ਇਸ ਵੇਲੇ ਦੀ ਇੱਕ ਵੱਡੀ ਪੁਲਾਂਘ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੀ ਇਸ ਪਾਸੇ ਧਿਆਨ ਦਿੱਤਾ ਗਿਆ ਤੇ ਸਕੂਲ ਕਾਲਜ ਖੋਲ੍ਹਣ ਵਿਚ ਯੋਗਦਾਨ ਪਾਇਆ ਗਿਆ।

## ਅਜ਼ਾਦ ਭਾਰਤ ਵਿਚ ਗੁਰਦੁਆਰਾ ਸਾਹਿਬਾਨ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸਿੰਘ ਸਭਾਵਾਂ ਦਾ ਰੋਲ

ਭਾਰਤ ਦੀ ਆਜ਼ਾਦੀ ਪਿੱਛੋਂ ਬਹੁਤ ਸਾਰੇ ਗੁਰਦੁਆਰਾ ਸਾਹਿਬ ਤੇ ਸਕੂਲ ਕਾਲਜ ਜੋ ਪਾਕਿਸਤਾਨ ਵਿਚ ਰਹਿ ਗਏ ਸਨ, ਉਨ੍ਹਾਂ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਨਹੀਂ ਰਿਹਾ, ਫਲਸਰੂਪ ਇੱਥੇ ਭਾਰਤ ਵਿਚ ਨਵੇਂ ਸਿਰੇ ਤੋਂ ਸਕੂਲ ਕਾਲਜ ਖੋਲ੍ਹੇ ਗਏ।

## ਸਿੰਘ ਸਭਾਵਾਂ ਅਤੇ ਗੁਰਦੁਆਰਾ ਸਾਹਿਬਾਨ

ਜਦੋਂ ਸਿੰਘ ਸਭਾਵਾਂ ਹੋਂਦ ਵਿਚ ਆਈਆਂ ਤਾਂ ਉਨ੍ਹਾਂ ਵੱਲੋਂ ਸ਼ਹਿਰਾਂ ਵਿਚ ਅਨੇਕਾਂ ਗੁਰਦੁਆਰਾ ਸਾਹਿਬਾਨ ਸਥਾਪਿਤ ਕੀਤੇ ਗਏ। ਇਸ ਸਮੇਂ ਪਿੰਡਾਂ ਵਿਚ ਵੀ ਗੁਰਦੁਆਰਾ ਸਾਹਿਬਾਨ ਸਥਾਪਿਤ ਹੋਏ। ਮੁੱਢ ਵਿਚ ਕੁਝ ਗ਼ਦਰੀ ਬਾਬਿਆਂ ਨੇ ਵਿਦੇਸ਼ਾਂ ਤੋਂ ਆਉਣ ਪਿੱਛੋਂ ਗੁਰਦੁਆਰਾ ਸਾਹਿਬਾਨ ਕਾਇਮ ਕੀਤੇ। ਇਨ੍ਹਾਂ ਗੁਰਦੁਆਰਾ ਸਾਹਿਬਾਨ ਵਿਚ ਮੁੱਢਲੀ ਪ੍ਰਾਇਮਰੀ ਸਿੱਖਿਆ ਦੇ ਪ੍ਰਬੰਧ ਕੀਤੇ ਗਏ ਸਨ। ਇਸੇ ਦੌਰਾਨ ੧੮੯੨ ਈ. ਵਿਚ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ਇਕ ਬੜਾ ਵੱਡਾ ਕਾਰਜ਼ ਸੀ।

'ਪ੍ਰਿਥੀਪਾਲ ਸਿੰਘ ਕਪੂਰ ਅਨੁਸਾਰ ਵੀਹਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਕਈ ਪਿੰਡਾਂ ਸ਼ਹਿਰਾਂ ਵਿਚ ਖਾਲਸਾ ਸਕੂਲ, ਕਾਲਜ਼, ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਅਤੇ ਖਾਲਸਾ ਖਾਲਜ ਗੁਜਰਾਂਵਾਲਾ ਸਥਾਪਿਤ ਹੋ ਗਏ।'[੧੯]

ਸ਼ਹਿਰਾਂ ਵਿਚ ਜਿਹੜੇ ਗੁਰਦੁਆਰਾ ਸਾਹਿਬ ਸਥਾਪਿਤ ਹੋਏ, ਉਨ੍ਹਾਂ ਵਿੱਚੋਂ ਕਈ ਤਾਂ ਸ਼ਹਿਰਾਂ ਦੀਆਂ ਭੀੜੀਆਂ ਗਲੀਆਂ ਵਿਚ ਜਿਤਨੀ ਕੁ ਥਾਂ ਮਿਲੇ ਉੱਥੇ ਹੀ ਸਥਾਪਿਤ ਕੀਤੇ ਗਏ, ਇਨ੍ਹਾਂ ਵਿਚ ਕੇਵਲ ਸਵੇਰੇ ਸ਼ਾਮ ਦੀ ਮਰਯਾਦਾ ਹੁੰਦੀ ਸੀ। ਪਰ ਜਿੱਥੇ ਕਿਤੇ ਵੱਡੀ ਖੁੱਲੀਆਂ ਥਾਵਾਂ ਵਿਚ ਗੁਰਦੁਆਰਾ ਸਾਹਿਬਾਨ ਕਾਇਮ ਹੋਏ, ਉੱਥੇ ਉਨ੍ਹਾਂ ਦੇ ਨਾਲ ਵਿਸ਼ਰਾਮ ਘਰ, ਪ੍ਰੋਗਰਾਮ ਲਈ ਵੱਡੇ ਹਾਲ ਤੇ ਲੰਗਰ ਹਾਲ ਬਣਾਏ ਗਏ। ਇਨ੍ਹਾਂ ਵਿਚ ਬਹੁਤ ਘੱਟ ਗਿਣਤੀ ਵਿੱਚ ਅਜਿਹੇ ਗੁਰਦੁਆਰਾ ਸਾਹਿਬਾਨ ਹਨ ਜਿਨ੍ਹਾਂ ਨੇ ਨਾਲ ਵਿੱਦਿਆ ਦੇ ਪ੍ਰਬੰਧ ਲਈ ਸਕੂਲ ਖੋਲ੍ਹੇ ਹੋਣ। ਇਸ ਦੇ ਇਲਾਵਾ ਹੁਣ ਨਵੀਂ ਗੱਲ ਇਹ ਵੇਖਣ ਵਿਚ ਆਈ ਹੈ ਕਿ ਇਨ੍ਹਾਂ ਗੁਰਦੁਆਰਾ ਸਾਹਿਬਾਨ ਦੇ ਨਾਲ ਕੁਝ ਡਿਸਪੈਂਸਰੀਆਂ ਕਾਇਮ ਕੀਤੀਆਂ ਗਈਆਂ ਹਨ ਜਿਨ੍ਹਾਂ ਵਿਚ ਕੁਝ ਡਾਕਟਰਾਂ ਨੂੰ ਸੇਵਾ ਲਈ ਲਗਾਇਆ ਗਿਆ ਅਤੇ ਨਾਲ ਹੀ ਕਿਤੇ ਕਿਤੇ ਲੈਬਾਰਟਰੀਆਂ ਵੀ ਬਣਾਈਆਂ ਗਈਆਂ ਹਨ ਜਿਨ੍ਹਾਂ ਵਿਚ ਸਸਤੇ ਟੈਸਟ ਕੀਤੇ ਜਾਂਦੇ ਹਨ। ਇਹ ਡਿਸਪੈਂਸਰੀਆਂ ਤੇ ਲੈਬਾਰਟਰੀਆਂ ਲੋਕਾਂ ਨੂੰ ਸਹੂਲਤਾਂ ਦੇ ਰਹੀਆਂ ਹਨ ਤੇ ਸ਼ਲਾਘਾਯੋਗ ਉੱਦਮ ਹੈ।

ਕਈ ਗੁਰਦੁਆਰਾ ਸਾਹਿਬਾਨ ਨੇ ਇੱਕ ਦੋ ਕਮਰੇ ਲਾਇਬ੍ਰੇਰੀ ਲਈ ਰਾਖਵੇਂ ਰੱਖੇ ਹੋਏ ਹਨ ਜਿੱਥੇ ਕਿ ਕੁਝ ਅਖਬਾਰਾਂ, ਰਸਾਲੇ ਆਦਿ ਪੜ੍ਹਨ ਲਈ ਰੱਖੇ ਜਾਂਦੇ ਹਨ ਅਤੇ ਕੁਝ ਸਿੱਖ ਸਾਹਿਤ ਨਾਲ ਸੰਬੰਧਿਤ ਪੁਸਤਕਾਂ ਅਲਮਾਰੀਆਂ ਵਿਚ ਸਜਾ

ਕੇ ਰੱਖੀਆਂ ਹੋਈਆਂ ਹਨ।

**ਅਜੋਕੇ ਸਮੇਂ ਦੀ ਪੈੜ ਵਿਚ ਗੁਰਦੁਆਰਾ ਸਾਹਿਬਾਨ ਦੇ ਕੀ ਕਾਰਜ ਹੋਣੇ ਚਾਹੀਦੇ ਹਨ, ਉਪਰੋਕਤ ਵਿਸ਼ੇ ਦੇ ਆਧਾਰ ਅਨੁਸਾਰ :**

ਅੱਜ ਦਾ ਯੁੱਗ ਅਗਾਂਹ-ਵਧੂ ਵਿਗਿਆਨਕ ਤੇ ਤਕਨੀਕੀ ਯੁੱਗ ਹੈ ਜਿਸ ਨੇ ਕੰਪਿਊਟਰ ਰਾਹੀਂ ਹਰੇਕ ਖੇਤਰ ਵਿਚ ਤਰੱਕੀ ਕੀਤੀ ਹੈ, ਅੱਜ ਤਕਨਾਲੋਜੀ ਨੇ ਅਤੇ ਸੰਚਾਰ ਸਾਧਨਾਂ ਦੀ ਇੰਤਾਹ ਤਰੱਕੀ ਨੇ ਸੰਸਾਰ ਨੂੰ ਇੱਕ ਪਿੰਡ ਸਮਾਨ ਬਣਾ ਦਿੱਤਾ ਹੈ। ਅੱਜ ਦੇ ਯੁੱਗ ਵਿਚ ਦੇ ਵਿਸ਼ਵੀਕਰਨ ਵਿਚ ਲਗਾਤਾਰ ਤਬਦੀਲੀਆਂ ਆ ਰਹੀਆਂ ਹਨ, ਚਾਹੇ ਉਹ ਵਿਗਿਆਨਕ ਖੇਤਰ ਹੋਵੇ, ਸਮਾਜਿਕ ਖੇਤਰ ਹੋਵੇ ਜਾਂ ਰਾਜਸੀ ਖੇਤਰ! ਸਿੱਖ ਕੌਮ ਇਨ੍ਹਾਂ ਤਬਦੀਲੀਆਂ ਦੇ ਸਨਮੁਖ ਆਪਣੀ ਨੌਜੁਆਨ ਪੀੜ੍ਹੀ ਨੂੰ ਤਿਆਰ ਕਰਨ ਲਈ ਕਿੰਨੇ ਕੁ ਉਪਰਾਲੇ ਕਰ ਰਹੀ ਹੈ। ਸਿੱਖ ਕੌਮ ਲਈ ਗੁਰਦੁਆਰਾ ਸਾਹਿਬ ਇੱਕ ਸੰਸਥਾ ਹਨ, ਸਿੱਖ ਕੌਮ ਦਾ ਸਰਮਾਇਆ ਹਨ, ਸਾਧਨ ਹਨ ਜਿਨ੍ਹਾਂ ਦੀ ਵਰਤੋਂ ਕਰਕੇ ਕੌਮ ਆਪਣੇ ਬੱਚਿਆਂ ਦੇ ਉੱਜਲੇ ਭਵਿੱਖ ਨੂੰ ਸੁਆਰਨ ਲਈ ਜਤਨ ਕਰ ਸਕਦੀ ਹੈ।

**ਹਵਾਲੇ :**


੧. ਭਾਈ ਕਾਨ੍ਹ ਸਿੰਘ ਨਾਭਾ : *ਮਹਾਨ ਕੋਸ਼*

੨. ਨਰੈਣ ਸਿੰਘ : *ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ*

੩. ਉਹੀ

੪. ਗਿਆਨੀ ਗੁਰਦਿੱਤ ਸਿੰਘ : *ਗੁਰਧਾਮ ਦੀਦਾਰ ਅਰਥਾਤ ਗੁਰਧਾਮ ਦਰਪਣ* ਧਰਮ ਪ੍ਰਚਾਰ ਕਮੇਟੀ, ਅੰਮ੍ਰਿਤਸਰ

੫. ਭਾਈ ਕਾਨ੍ਹ ਸਿੰਘ ਨਾਭਾ : *ਗੁਰਮਤਿ ਮਾਰਤੰਡ* ਭਾਗ ਪਹਿਲਾ

੬. ਪ੍ਰੋ.ਪ੍ਰੀਤਮ ਸਿੰਘ ਐਮ. ਏ. *ਸਿੱਖ ਵੀਚਾਰਧਾਰਾ*

੭. ਭਾਈ ਕਾਨ੍ਹ ਸਿੰਘ ਨਾਭਾ : *ਗੁਰਮਤਿ ਮਾਰਤੰਡ* ਭਾਗ ਪਹਿਲਾ

੮. ਉਹੀ

੯. ਸਿੱਖ ਮਿਸ਼ਨਰੀ ਕਾਲਜ ਲੁਧਿਆਣਾ : *ਸਿੱਖ ਧਰਮ ਫਿਲਾਸਫੀ*

੧੦. ਭਾਈ ਕਾਨ੍ਹ ਸਿੰਘ ਨਾਭਾ : *ਗੁਰਮਤਿ ਮਾਰਤੰਡ* ਭਾਗ ਦੂਜਾ

੧੧. ਉਹੀ

੧੨. ਡਾ.ਅੰਮ੍ਰਿਤ ਕੌਰ ਰੈਣਾ : *ਸਿੱਖ ਗੁਰੂਆਂ ਦੀ ਵਿਦਿਅਕ ਦੇਣ* ਉਡਾਨ ਪਬਲੀਕੇਸ਼ਨਜ਼, ਮਾਨਸਾ-੨੦੦੨

੧੩. ਕਿਰਪਾਲ ਸਿੰਘ ਬਡੂੰਗਰ : *ਗੁਰਮਤਿ ਵੀਚਾਰ ਤੇ ਸਿੱਖੀ ਜੀਵਨ*, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ

੧੪. ਉਹੀ

੧੫. ਪਿਆਰਾ ਸਿੰਘ ਪਦਮ : *ਸਿੱਖ ਸੰਪ੍ਰਦਾਵਲੀ*

੧੬. ਪ੍ਰਿਥੀਪਾਲ ਸਿੰਘ ਕਪੂਰ : *ਅਤੀਤ ਤੋਂ ਵਰਤਮਾਨ ਤੱਕ ਸ਼੍ਰੋਮਣੀ ਅਕਾਲੀ ਦਲ ਦਾ ਸਫਰ ਅਜੀਤ,* ੧੪ ਦਸੰਬਰ, ੨੦੨੦


■

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਗੁਰਦੁਆਰਾ-ਪ੍ਰਬੰਧ: ਉਦੇਸ਼ ਅਤੇ ਸੰਭਾਵਤ ਦਿਸ਼ਾਵਾਂ

*-ਡਾ. ਚਮਕੌਰ ਸਿੰਘ**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਿੱਖ ਪੰਥ ਦੀ ਇਕ ਅਹਿਮ ਸੰਸਥਾ ਹੈ, ਜਿਸ ਦੀ ਸਥਾਪਨਾ ਦਾ ਇਤਿਹਾਸ ਬਹੁਤ ਸ਼ਾਨਾਂਮੱਤਾ ਹੈ। ਇਸ ਸੰਸਥਾ ਦੀ ਨੀਂਹ ਕੁਰਬਾਨੀਆਂ ਉੱਪਰ ਟਿਕੀ ਹੋਈ ਹੈ ਅਤੇ ਇਹ ਵੱਡੇ ਸੰਘਰਸ਼ ਤੋਂ ਬਾਅਦ ਹੋਂਦ ਵਿਚ ਆਈ ਹੈ। ਇਹ ਇਸ ਤਰ੍ਹਾਂ ਦੀ ਜਥੇਬੰਦੀ ਜਾਂ ਸੰਸਥਾ ਨਹੀਂ ਹੈ, ਜਿਹੜੀ ਕੋਈ ਦੋ ਜਾਂ ਚਾਰ ਮੀਟਿੰਗਾਂ ਕਰ ਕੇ ਰਜਿਸਟਰਡ ਕਰਵਾ ਲਈ ਜਾਂਦੀ ਹੈ। ਇਸ ਦ੍ਰਿਸ਼ਟੀ ਤੋਂ ਸਭ ਤੋਂ ਪਹਿਲਾਂ ਇਸ ਗੱਲ ਦਾ ਅਹਿਸਾਸ ਹੋਣਾ ਬੇਹੱਦ ਜ਼ਰੂਰੀ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੋਈ ਸਧਾਰਨ ਸੰਸਥਾ ਨਹੀਂ ਹੈ। ਦੂਜਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਲਈ ਸੌ ਸਾਲਾਂ ਵਿਚ ਜਿਹੜੀਆਂ ਪ੍ਰਾਪਤੀਆਂ ਕੀਤੀਆਂ ਹਨ ਅਤੇ ਜੋ ਧਾਰਮਿਕ ਦਿਸ਼ਾ-ਸੇਧ ਦਿੱਤੀ ਹੈ, ਉਹ ਬੇਮਿਸਾਲ ਹੈ। ਜਿਸ ਤਰ੍ਹਾਂ ਦਾ ਪ੍ਰਬੰਧਕੀ ਚੌਖਟਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ, ਚਾਹੇ ਉਹ ਪ੍ਰਬੰਧਕੀ ਹੈ ਜਾਂ ਵਿੱਤੀ ਹੈ, ਉਹ ਹੋਰ ਧਾਰਮਿਕ ਸੰਸਥਾਵਾਂ ਨਾਲੋਂ ਵਿਲੱਖਣ ਹੈ। ਇਸ ਦੇ ਮੈਂਬਰਾਂ ਦੀ ਚੋਣ ਅਧਿਕਾਰਤ ਸਿੱਖ ਵੋਟਰਾਂ ਦੁਆਰਾ ਬਕਾਇਦਾ ਲੋਕਤੰਤਰੀ ਢੰਗ ਨਾਲ ਕੀਤੀ ਜਾਂਦੀ ਹੈ। ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਦੀ ਸਿੱਖ ਸੰਗਤ/ਵੋਟਰਾਂ ਦੁਆਰਾ ਚੁਣੇ ਗਏ ਮੈਂਬਰ ਇਸ ਸੰਸਥਾ ਦੇ ਜਨਰਲ ਹਾਊਸ ਦੇ ਮੈਂਬਰ ਬਣਦੇ ਹਨ। ਨਵੰਬਰ ੨੦੨੦ ਈ. ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸਥਾਪਿਤ ਹੋਇਆਂ ੧੦੦ ਸਾਲ ਹੋ ਗਏ ਹਨ; ਭਾਵ ਇਹ ਸੰਸਥਾ ਆਪਣੀ ਸਥਾਪਨਾ ਦੀ ਇਕ ਸ਼ਤਾਬਦੀ ਪੂਰੀ ਕਰ ਚੁੱਕੀ ਹੈ। ਇਸ ਵਿਚਾਰ-ਚਰਚਾ ਦਾ ਵਿਸ਼ਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਦੇਸ਼ ਅਤੇ ਗੁਰਦੁਆਰਾ ਪ੍ਰਬੰਧ ਦੀਆਂ ਸੰਭਾਵਿਤ ਦਿਸ਼ਾਵਾਂ ਨਾਲ ਸੰਬੰਧਿਤ ਹੈ।

**ਬੁਨਿਆਦੀ ਉਦੇਸ਼**

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਨਾਂ ਨਾਲ ਹੀ 'ਗੁਰਦੁਆਰਾ ਪ੍ਰਬੰਧ' ਸ਼ਬਦ ਜੁੜਿਆ ਹੋਇਆ ਹੈ, ਗੁਰਦੁਆਰਿਆਂ ਦੇ ਪ੍ਰਬੰਧ ਨੂੰ ਸੁਚਾਰੂ ਢੰਗ ਨਾਲ ਚਲਾਉਣਾ, ਇਸ ਸੰਸਥਾ ਦੀ ਮੁਢਲੀ ਵੱਡੀ ਜ਼ਿੰਮੇਵਾਰੀ ਹੈ ਅਤੇ ਇਸੇ ਉਦੇਸ਼ ਦੇ ਨਾਲ ਇਸ ਸੰਸਥਾ ਨੂੰ ਬਣਾਇਆ ਗਿਆ ਸੀ। ਜੇ ਅਸੀਂ ਇਸ ਦੇ ਪਿਛੋਕੜ ਉੱਪਰ ਸੰਖੇਪ ਝਾਤ ਮਾਰੀਏ

*ਡਾਇਰੈਕਟਰ, ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ ਇੰਸਟੀਚਿਊਟ ਆਫ ਐਡਵਾਂਸ ਸਟਡੀਜ਼ ਇਨ ਸਿੱਖਇਜ਼ਮ, ਬਹਾਦਰਗੜ੍ਹ, ਪਟਿਆਲਾ-੧੪੭੦੦੨; ਮੋ. +੯੧੯੪੧੭੯-੩੫੪੭੪, ੮੨੭੨੦-੭੭੭੨੫

ਤਾਂ ਸਾਨੂੰ ਪਤਾ ਚਲਦਾ ਹੈ ਕਿ ਉਨੀਵੀਂ ਸਦੀ ਦੇ ਅਖੀਰਲੇ ਅਤੇ ਵੀਹਵੀਂ ਸਦੀ ਦੇ ਮੁੱਢਲੇ ਦਹਾਕਿਆਂ ਵਿਚ ਜਦੋਂ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ, ਭ੍ਰਿਸ਼ਟ ਪੁਜਾਰੀ ਮਹੰਤਾਂ ਦੀ ਗ੍ਰਿਫਤ ਵਿਚ ਜਾ ਚੁੱਕਾ ਸੀ ਤਾਂ ਗੁਰਮਤਿ ਮਰਯਾਦਾ/ਜੀਵਨ-ਸ਼ੈਲੀ ਦੇ ਪੱਖ ਤੋਂ ਅਤੇ ਗੁਰਮਤਿ ਸੰਚਾਰ-ਪ੍ਰਸਾਰ ਦੇ ਪੱਖ ਤੋਂ ਬਹੁਤ ਸਾਰੀਆਂ ਪ੍ਰਬੰਧਕੀ ਊਣਤਾਈਆਂ, ਕਮਜ਼ੋਰੀਆਂ, ਘਾਟਾਂ ਦਰਪੇਸ਼ ਹੋਈਆਂ। ਉਨ੍ਹਾਂ ਪ੍ਰਬੰਧਕੀ ਊਣਤਾਈਆਂ ਨੂੰ ਦੂਰ ਕਰਨ ਲਈ ਗੁਰਸਿੱਖਾਂ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦੇ ਰੂਪ ਵਿਚ ਜੋ ਸਾਂਝੇ ਜਤਨ ਅਰੰਭੇ ਸਨ, ਉਨ੍ਹਾਂ ਦੇ ਸਿੱਟੇ ਵਜੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ਇਸ ਤਰ੍ਹਾਂ ਇਸ ਸੰਸਥਾ ਦਾ ਬੁਨਿਆਦੀ ਉਦੇਸ਼, ਗੁਰਦੁਆਰਾ ਸਾਹਿਬਾਨ ਦਾ ਸੁਚਾਰੂ ਪ੍ਰਬੰਧ ਕਰਨਾ ਹੈ। ਪਰੰਤੂ ਇੱਥੇ ਇਹ ਵੀ ਚੇਤੇ ਰਹਿਣਾ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਚਲਾਉਣ ਦਾ ਮਤਲਬ ਕੇਵਲ ਤੇ ਕੇਵਲ ਗੁਰਦੁਆਰੇ ਦੇ ਕੈਂਪਸ ਦੀ ਦੇਖ-ਰੇਖ ਕਰਨ, ਮੁਲਾਜਮਾਂ ਦੀਆਂ ਡਿਊਟੀਆਂ, ਲੰਗਰ ਅਤੇ ਗੋਲਕ ਆਦਿ ਦਾ ਹਿਸਾਬ-ਕਿਤਾਬ ਜਾਂ ਦਫ਼ਤਰੀ ਪ੍ਰਬੰਧ ਚਲਾਉਣ ਤਕ ਸੀਮਤ ਨਹੀਂ ਹੈ। ਨਿਰਸੰਦੇਹ ਇਹ ਇਸ ਸੰਸਥਾ ਦੇ ਪ੍ਰਬੰਧਕੀ-ਕਾਰਜ ਖੇਤਰ ਦਾ ਇਕ ਅਹਿਮ ਹਿੱਸਾ ਹੈ; ਪਰੰਤੂ ਇਸ ਸੰਸਥਾ ਦਾ ਅਸਲ ਪਰਮ-ਉਦੇਸ਼ ਉਹੀ ਹੈ ਕਿ ਜੋ ਗੁਰੂ ਸਾਹਿਬਾਨ ਦਾ ਸੰਦੇਸ਼/ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਰਾਹੀਂ ਸਾਡੇ ਤਕ ਪਹੁੰਚਿਆ ਹੈ ਅਤੇ ਗੁਰੂ ਸਾਹਿਬਾਨ ਦੇ ਉਸ ਸੰਦੇਸ਼/ਉਪਦੇਸ਼ ਨੂੰ ਸਰਬੱਤ ਲੋਕਾਈ ਤਕ ਪਹੁੰਚਾਉਣਾ ਹੀ ਗੁਰਦੁਆਰਾ ਪ੍ਰਬੰਧ ਦੀ ਵੱਡੀ ਜ਼ਿੰਮੇਵਾਰੀ ਹੈ। ਸਾਡੇ ਗੁਰਦੁਆਰਾ ਸਾਹਿਬਾਨ ਦੀ ਨਿੱਤ-ਕਿਰਿਆ ਇਸ ਤਰ੍ਹਾਂ ਉਲੀਕੀ ਗਈ ਹੈ ਕਿ ਸਵੇਰੇ-ਸ਼ਾਮ ਨਿਤਨੇਮ ਤੋਂ ਇਲਾਵਾ ਸਮੇਂ ਸਮੇਂ ਜਿਹੜੇ ਸਮਾਗਮ ਹੁੰਦੇ ਹਨ, ਉਨ੍ਹਾਂ ਸਾਰਿਆਂ ਦਾ ਬੁਨਿਆਦੀ ਮੰਤਵ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਦੇਸ਼ ਨੂੰ ਸੰਗਤ ਲੋਕਾਂ ਤਕ ਪਹੁੰਚਾਉਣਾ ਹੈ।

ਹਰ ਗੁਰਦੁਆਰਾ ਸਾਹਿਬ ਦੇ ਕੇਂਦਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ਮਾਨ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਤੋਂ ਬਿਨਾਂ ਗੁਰਦੁਆਰੇ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਉਦੇਸ਼ ਹੀ ਹਰ ਗੁਰਦੁਆਰਾ ਸਾਹਿਬ ਦਾ ਉਦੇਸ਼ ਹੈ ਅਤੇ ਜਿਹੜਾ ਉਦੇਸ਼ ਗੁਰਦੁਆਰਾ ਸਾਹਿਬਾਨ ਦਾ ਹੈ, ਉਹੀ ਉਦੇਸ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ।

**ਗੁਰਦੁਆਰਾ ਸਾਹਿਬ : ਸ਼ਖ਼ਸੀਅਤ ਉਸਾਰੀ ਅਤੇ ਸਮਾਜ ਸੇਵਾ ਦੇ ਸਿਖਲਾਈ ਕੇਂਦਰ ਵਜੋਂ**

ਗੁਰਦੁਆਰਾ ਸਾਹਿਬ ਦੇ ਉਦੇਸ਼ ਸੰਬੰਧੀ ਭਾਈ ਕਾਨ੍ਹ ਸਿੰਘ ਨਾਭਾ ਨੇ ਕੁਝ ਠੋਸ ਨੁਕਤੇ 'ਮਹਾਨ ਕੋਸ਼' ਵਿਚ ਸਾਂਝੇ ਕੀਤੇ ਹਨ, ਜੋ ਗੁਰਦੁਆਰੇ ਦੇ ਉਦੇਸ਼ ਨੂੰ ਭਲੀਭਾਂਤ ਪਰਿਭਾਸ਼ਤ ਕਰਦੇ ਹਨ। ਉਨ੍ਹਾਂ ਅਨੁਸਾਰ ਗੁਰਦੁਆਰਾ ਵਿਦਿਆਰਥੀਆਂ ਲਈ ਸਕੂਲ; ਆਤਮ ਜਗਿਆਸਾ ਰੱਖਣ ਵਾਲਿਆਂ ਲਈ ਗਿਆਨ ਉਪਦੇਸ਼ਕ ਆਚਾਰੀਆ;

ਰੋਗੀਆਂ ਲਈ ਸ਼ਫਾਖਾਨਾ; ਭੁਖਿਆਂ ਲਈ ਅੰਨਪੂਰਣਾ; ਇਸਤਰੀ ਦੀ ਪਤ ਰੱਖਣ ਲਈ ਲੋਹਮਈ ਦੁਰਗ ਅਤੇ ਮੁਸਾਫਰਾਂ ਲਈ ਵਿਸ਼ਰਾਮ ਦਾ ਅਸਥਾਨ ਹੈ।

ਗੁਰਦੁਆਰਾ ਸਾਹਿਬ ਤੰਦਰੁਸਤ ਮਨੁੱਖੀ ਸ਼ਖ਼ਸੀਅਤ ਦੀ ਉਸਾਰੀ ਅਤੇ ਸਮਾਜ ਸੇਵਾ ਲਈ ਰੂਹਾਨੀ ਸਿੱਖਿਆ/ਸਿਖਲਾਈ ਦਾ ਕੇਂਦਰ ਹੈ, ਜਿੱਥੋਂ ਜਗਿਆਸੂਆਂ ਨੂੰ ਆਪਣੀ ਸ਼ਖ਼ਸੀਅਤ ਦੇ ਸਰਬਪੱਖੀ ਵਿਕਾਸ ਲਈ ਰੂਹਾਨੀ ਵਿੱਦਿਆ ਦੇ ਨਾਲ ਧਰਮੀ ਜੀਵਨ ਸ਼ੈਲੀ ਦੀ ਸਿਖਲਾਈ ਮਿਲਦੀ ਹੈ। ਇਕ ਵਿਦਿਆਰਥੀ ਨੂੰ ਇੱਥੋਂ ਦੁਨਿਆਵੀ ਵਿੱਦਿਆ ਵੀ ਮਿਲਦੀ ਹੈ, ਜਿਵੇਂ ਗੁਰਮੁਖੀ (ਭਾਸ਼ਾ ਅਤੇ ਲਿਪੀ) ਸਿਖਾਉਣ ਦੀ ਪਰੰਪਰਾ ਗੁਰਦੁਆਰਾ ਸਾਹਿਬਾਨ ਵਿਚ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ। ਗੁਰਬਾਣੀ ਸੰਥਿਆ ਅਤੇ ਗੁਰਮੁਖੀ ਸਿਖਣ-ਸਿਖਾਉਣ ਦੀ ਇਹ ਪਰੰਪਰਾ ਬਹੁਤ ਲੰਬੀ ਹੈ। ਇਸ ਤਰ੍ਹਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਦੇਸ਼ ਵਿਚ ਸਿੱਖਿਆ ਦਾ ਅਹਿਮ ਖੇਤਰ ਸ਼ਾਮਲ ਹੈ। ਲੋਕਾਂ ਤਕ ਸਿੱਖਿਆ ਪਹੁੰਚਾਉਣ ਲਈ ਸਰਕਾਰਾਂ ਵੱਲੋਂ ਸਕੂਲ, ਕਾਲਜ ਅਤੇ ਯੂਨੀਵਰਸਿਟੀਆਂ ਬਣਾਈਆਂ ਜਾਂਦੀਆਂ ਹਨ; ਪਰੰਤੂ ਹਰ ਗੁਰਦੁਆਰਾ ਸਾਹਿਬ ਆਪਣੇ-ਆਪ ਵਿਚ ਸਕੂਲ, ਕਾਲਜ ਜਾਂ ਯੂਨੀਵਰਸਿਟੀ ਹੈ। ਅੰਗਰੇਜ਼ੀ ਰਾਜਕਾਲ ਤੋਂ ਪਹਿਲਾਂ ਦਾ ਸਿੱਖ ਇਤਿਹਾਸ ਇਸ ਤੱਥ ਦੀ ਗਵਾਹੀ ਭਰਦਾ ਹੈ ਕਿ ਪੱਛਮੀ ਤਰਜ ਦੀ ਵਿੱਦਿਅਕ ਪ੍ਰਣਾਲੀ ਤੋਂ ਪਹਿਲਾਂ ਸਾਡੀ ਆਪਣੀ ਦੇਸੀ ਵਿੱਦਿਅਕ ਪ੍ਰਣਾਲੀ ਵਿਚ ਗੁਰਦੁਆਰਾ ਸਾਹਿਬਾਨ ਧਰਮਸ਼ਾਲਾਵਾਂ ਵਿੱਦਿਅਕ ਸੰਸਥਾਵਾਂ ਵਜੋਂ ਕਾਰਜਸ਼ੀਲ ਸਨ। ਅਸੀਂ ਨਿਤਨੇਮ ਵਿਚ ਸ਼ਾਮਲ ਹੋਣ ਲਈ ਜੋ ਸਵੇਰੇ-ਸ਼ਾਮ ਰੋਜ਼ਾਨਾ ਗੁਰਦੁਆਰਾ ਸਾਹਿਬ ਵਿਖੇ ਜਾਂਦੇ ਹਾਂ, ਅਸਲ ਵਿਚ ਇਹ ਜਗਿਆਸੂਆਂ ਨੂੰ ਜੀਵਨਮੁਖ-ਰੂਹਾਨੀ ਸਿੱਖਿਆ ਪ੍ਰਦਾਨ ਕਰਨ ਵਾਲੀਆਂ ਸਿਖਲਾਈ ਕਲਾਸਾਂ ਹਨ, ਜੋ ਗੁਰੂ ਪਾਤਸ਼ਾਹਾਂ ਦੇ ਵੇਲੇ ਤੋਂ ਹੁਣ ਤਕ ਬਾਦਸਤੂਰ ਜਾਰੀ ਹਨ। ਸਵੇਰੇ-ਸ਼ਾਮ ਦੇ ਸੰਗਤੀ ਸਮਾਗਮਾਂ ਵਿਚ ਸੰਗਤ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਿਖਿਆਰਥੀ ਰੂਪ ਵਿਚ ਜੁੜਦੀ ਆਈ ਹੈ ਅਤੇ ਸੰਗਤ ਨੂੰ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਹਾਨੀ ਮਾਰਗ-ਦਰਸ਼ਕ ਵਜੋਂ ਬਾਣੀ-ਸੰਦੇਸ਼ ਰਾਹੀਂ ਸਿੱਖਿਆ ਪ੍ਰਦਾਨ ਕਰ ਕੇ ਰੂਹਾਨੀ ਗਿਆਨ ਨਾਲ ਭਰਪੂਰ ਕਰਦੇ ਹਨ। ਅਸਲ ਵਿਚ ਅੰਗਰੇਜ਼ੀ ਰਾਜ ਤੋਂ ਪਹਿਲਾਂ ਏਸ਼ੀਆ ਦੇ ਦੱਖਣੀ ਉਪ-ਮਹਾਂਦੀਪ ਦੇ ਵਿਸ਼ਾਲ ਖਿੱਤੇ ਵਿਚ ਲੰਮਾ ਅਰਸਾ ਧਰਮਸ਼ਾਲਾਵਾਂ ਅਤੇ ਗੁਰਦੁਆਰੇ, ਵਿੱਦਿਅਕ ਅਦਾਰਿਆਂ (ਸਕੂਲਾਂ-ਕਾਲਜਾਂ) ਵਜੋਂ ਪ੍ਰਭਾਵਸ਼ਾਲੀ ਭੂਮਿਕਾ ਨਿਭਾਉਂਦੇ ਰਹੇ ਹਨ। ਗੁਰਦੁਆਰਾ ਸਾਹਿਬ ਪ੍ਰਬੰਧ ਆਪਣੇ ਆਪ ਵਿਚ ਇਕ ਰੂਹਾਨੀ ਵਿੱਦਿਅਕ ਪ੍ਰਬੰਧ ਹੈ। ਇਹ ਵਿੱਦਿਅਕ ਪ੍ਰਬੰਧ, ਜੀਵਨ ਦੀ ਸਮੁੱਚੀ ਸਿੱਖਿਆ ਨਾਲ ਸੰਬੰਧਿਤ ਹੈ, ਭਾਵੇਂ ਇਸ ਵਿਚ ਅਜੋਕੇ ਵਿੱਦਿਅਕ ਪ੍ਰਬੰਧ ਵਾਂਗ ਗਿਆਨ-ਅਨੁਸ਼ਾਸਨਾਂ ਨੂੰ ਅਲੱਗ-ਅਲੱਗ ਕਰ ਕੇ ਨਹੀਂ ਪੜ੍ਹਾਇਆ ਜਾਂਦਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕਰਦਿਆਂ ਅਜੋਕੇ ਅਕਾਦਮਿਕ ਸਿਸਟਮ ਨਾਲ ਜੁੜੇ ਖੋਜੀ ਵਿਚਾਰਵਾਨਾਂ ਨੂੰ ਮਹਿਸੂਸ ਹੁੰਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ

ਹਰ ਅਕਾਦਮਿਕ ਖੇਤਰ ਲਈ ਉਪਯੋਗੀ ਦਿਸ਼ਾ-ਸੇਧਾਂ ਪ੍ਰਾਪਤ ਹਨ। ਇਸੇ ਲਈ ਅਰਥ ਸ਼ਾਸਤਰ (Economics) ਵਿਸ਼ੇ ਵਿਚ ਖੋਜ ਕਰਨ ਵਾਲੇ ਵਿਦਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਅਰਥ ਸ਼ਾਸਤਰ (Economics) ਦੇ ਸਿਧਾਂਤ, ਰਾਜਨੀਤੀ ਸ਼ਾਸਤਰ (Political Science) ਵਾਲੇ ਰਾਜਨੀਤੀ ਸ਼ਾਸਤਰ (Political Science) ਦੇ ਸਿਧਾਂਤ, ਮਨੋਵਿਗਿਆਨ ਵਾਲੇ ਮਨੋਵਿਗਿਆਨ ਦੇ ਸਿਧਾਂਤ ਅਤੇ ਪ੍ਰਬੰਧ ਦੇ ਵਿਸ਼ੇ ਵਾਲੇ ਪ੍ਰਬੰਧ ਨਾਲ ਸੰਬੰਧਿਤ ਸਿਧਾਂਤਾਂ ਦੀ ਤਲਾਸ਼ ਕਰਦੇ ਹਨ। ਸਾਇੰਸ ਵਾਲਿਆਂ ਨੂੰ ਇਸ ਵਿੱਚੋਂ ਸਾਇੰਸ ਨਜ਼ਰ ਆ ਰਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਗੁਰਦੁਆਰਾ ਸਾਹਿਬ ਦਾ ਜੋ ਸਿੱਖਿਆ ਪ੍ਰਬੰਧ (educational system) ਹੈ, ਉਸ ਵਿਚ ਇਹ ਸਾਰੀ ਵਿੱਦਿਆ, ਰੂਹਾਨੀ (Spiritual) ਅਤੇ ਸਮੂਹਿਕ (collective) ਹੈ। ਗੁਰਦੁਆਰਾ ਸਾਹਿਬਾਨ ਦੀ ਸਿੱਖਿਆ ਪ੍ਰਣਾਲੀ ਵਿਚ ਜੀਵਨ ਜਿਉਣ ਦੇ ਹਰ ਪਹਿਲੂ ਬਾਰੇ ਸਿੱਖਿਆ ਅਤੇ ਸਿਖਲਾਈ ਦਿੱਤੀ ਜਾਂਦੀ ਹੈ। ਇਹ ਸਿੱਖਿਆ-ਪ੍ਰਬੰਧ, ਜੀਵਨ ਦੇ ਬੁਨਿਆਦੀ ਪ੍ਰਸ਼ਨਾਂ ਉਪਰ ਕੇਂਦਰਿਤ ਹੈ। ਸਾਡਾ ਅਚਾਰ, ਵਿਹਾਰ ਅਤੇ ਕਿਰਦਾਰ ਕਿਹੋ ਜਿਹਾ ਹੋਣਾ ਚਾਹੀਦਾ ਹੈ? ਇਸ ਤੋਂ ਅੱਗੇ ਤੁਰਦੇ ਹੋਏ ਸਾਡਾ ਕਾਰ-ਵਿਹਾਰ, ਸਾਡਾ ਸਮਾਜ ਅਤੇ ਰਾਜ ਕਿਹੋ ਜਿਹਾ ਹੋਣਾ ਚਾਹੀਦਾ ਹੈ? ਸਾਡੇ ਸਰਵਜਨਕ ਪ੍ਰਬੰਧ ਕਿਹੋ ਜਿਹੇ ਹੋਣੇ ਚਾਹੀਦੇ ਹਨ? ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਵਿਚ ਇਹ ਦਿਸ਼ਾ-ਸੇਧ ਵੀ ਦਰਜ ਹੈ।

ਇਸੇ ਤਰ੍ਹਾਂ ਗੁਰਦੁਆਰਾ ਸਾਹਿਬ ਰੋਗੀਆਂ ਲਈ ਸ਼ਫਾਖਾਨਾ ਹੈ। ਸਿਹਤ ਸੇਵਾਵਾਂ ਦੇ ਪੱਖ ਤੋਂ ਗੁਰਦੁਆਰਿਆਂ ਦਾ ਕਾਰਜ, ਕੇਵਲ ਰੋਗੀਆਂ ਦੀ ਦਵਾਈਆਂ ਆਦਿ ਨਾਲ ਡਾਕਟਰੀ ਇਲਾਜ ਕਰਨਾ ਹੀ ਨਹੀਂ; ਬਲਕਿ ਉਨ੍ਹਾਂ ਨੂੰ ਰੋਗਾਂ ਤੋਂ ਬਚਾਉਣਾ ਕਿਵੇਂ ਹੈ? ਇਹ ਵੀ ਗੁਰਦੁਆਰਾ ਸਾਹਿਬ ਦੇ ਉਦੇਸ਼ ਵਿਚ ਸ਼ਾਮਲ ਹੈ। ਗੁਰਬਾਣੀ ਤੋਂ ਸੇਧ ਮਿਲਦੀ ਹੈ ਕਿ ਅਸੀਂ ਆਪਣੀ ਰੋਜ਼ਾਨਾ ਰੁਟੀਨ ਜਾਂ ਜੀਵਨ-ਸ਼ੈਲੀ ਕਿਸ ਤਰ੍ਹਾਂ ਦੀ ਰੱਖਣੀ ਹੈ? ਸਵੇਰੇ ਉਠਣਾ, ਸੌਚ-ਇਸ਼ਨਾਨ, ਨਿਤਨੇਮ ਕਰਨਾ ਆਦਿ ਕਿਰਿਆਵਾਂ ਦਾ ਸਿੱਧਾ ਸੰਬੰਧ ਮਨੁੱਖ ਦੀ ਜੀਵਨ-ਸ਼ੈਲੀ ਨਾਲ ਹੈ। ਗੁਰਬਾਣੀ ਦੇ ਪਾਠ ਦੁਆਰਾ ਸਵੇਰੇ ਉਠਦਿਆਂ ਸਾਰ ਆਪਣੇ ਆਪ ਨੂੰ ਉਤਸ਼ਾਹਦਿਲੀ ਅਤੇ ਨਿਰਮਲ ਊਰਜਾ (positivity) ਨਾਲ ਭਰ ਲੈਣਾ, ਰੋਜ਼ਾਨਾ ਜੀਵਨ-ਸ਼ੈਲੀ ਦਾ ਅਨਿੱਖੜ ਅੰਗ ਹੈ। ਇਸੇ ਤਰ੍ਹਾਂ ਸ਼ਾਮ ਨੂੰ ਰਹਰਾਸਿ ਸਾਹਿਬ ਜੀ ਦਾ ਪਾਠ ਅਤੇ ਰਾਤ ਨੂੰ ਸੌਣ ਲੱਗਿਆਂ ਕੀਰਤਨ ਸੋਹਿਲਾ ਦਾ ਪਾਠ, ਸਿੱਖ ਦੇ ਨਿਤਨੇਮ ਦਾ ਹਿੱਸਾ ਹੈ। ਇਹ ਗੁਰਬਾਣੀ ਦੀ ਰੌਸ਼ਨੀ ਵਿਚ ਆਪਣੀ ਜੀਵਨ-ਸ਼ੈਲੀ ਨੂੰ ਵਧੀਆ ਅਤੇ ਤੰਦਰੁਸਤ ਬਣਾਉਣ ਦੀ ਪ੍ਰਕਿਰਿਆ ਹੈ ਤਾਂ ਜੋ ਅਸੀਂ ਮਾਨਸਿਕ ਅਤੇ ਸਰੀਰਕ ਰੋਗਾਂ ਤੋਂ ਬਚੇ ਰਹੀਏ। ਗੁਰਬਾਣੀ ਵਿਚ ਇਹ ਸਿੱਖਿਆ ਵੀ ਮਿਲਦੀ ਹੈ ਕਿ ਅਸੀਂ ਆਪਣੀ ਖਾਧ-ਖੁਰਾਕ ਨੂੰ ਕਿਸ ਤਰ੍ਹਾਂ ਰੱਖਣਾ ਹੈ? ਸਵੇਰੇ-ਸ਼ਾਮ ਗੁਰਬਾਣੀ ਦਾ ਪਾਠ, ਸਿਮਰਨ ਅਤੇ ਕੀਰਤਨ ਸੁਣਨਾ ਸਾਡੀ ਮਾਨਸਿਕ ਖੁਰਾਕ ਹੈ। ਇਸ ਤੋਂ ਇਲਾਵਾ ਸਾਨੂੰ ਗੁਰਬਾਣੀ ਵਿੱਚੋਂ

ਸਰੀਰਕ ਖੁਰਾਕ ਸੰਬੰਧੀ ਵੀ ਸੰਦੇਸ਼-ਉਪਦੇਸ਼ ਮਿਲਦੇ ਹਨ:

*-ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥ਰਹਾਉ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬)*

*-ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੯੦)*

ਰੋਗਾਂ ਦੇ ਇਲਾਜ ਲਈ ਸਰਕਾਰਾਂ ਨੇ ਹਸਪਤਾਲ ਬਣਾਏ ਹੋਏ ਹਨ। ਮੈਡੀਕਲ ਰਿਸਰਚ ਅਤੇ ਟਰੇਨਿੰਗ ਲਈ P.G.I. ਵਰਗੇ ਇੰਸਟੀਚਿਊਟ ਬਣਾਏ ਹੋਏ ਹਨ, ਤਾਂ ਕਿ ਰੋਗੀਆਂ ਦੇ ਵਧੀਆ ਢੰਗ ਨਾਲ ਇਲਾਜ ਹੋਣ। ਪਰੰਤੂ ਸਤਿਗੁਰ ਸੱਚੇ ਪਾਤਸ਼ਾਹ ਵੱਲੋਂ ਬਖਸ਼ੇ ਹੋਏ ਸਿਹਤ ਸੇਵਾਵਾਂ ਦੇ ਪ੍ਰਬੰਧ ਵਿਚ ਅਜਿਹੀ ਜੀਵਨ-ਸ਼ੈਲੀ ਦੀ ਸਿਖਲਾਈ ਦਿੱਤੀ ਜਾਂਦੀ ਹੈ ਕਿ ਮਨੁੱਖ ਬਿਮਾਰ ਹੀ ਨਾ ਹੋਵੇ। ਗੁਰਬਾਣੀ ਵਿੱਚੋਂ ਸਾਨੂੰ ਅਜਿਹੀ ਜੀਵਨ-ਸ਼ੈਲੀ ਅਪਣਾਉਣ ਦੀ ਪ੍ਰੇਰਨਾ ਮਿਲਦੀ ਹੈ ਕਿ ਅਸੀਂ ਰੋਗਾਂ ਤੋਂ ਬਚੇ ਰਹੀਏ ਅਤੇ ਰੋਗ ਸਾਡੇ ਨੇੜੇ ਨਾ ਆਉਣ। ਜੇਕਰ ਫਿਰ ਵੀ ਕੋਈ ਬਿਮਾਰ ਹੋ ਜਾਂਦਾ ਹੈ ਤਾਂ ਗੁਰਦੁਆਰਾ ਸਾਹਿਬਾਨ ਵਿਚ 'ਸ਼ਫਾਖਾਨਾ' ਦੀ ਇਕ ਪੁਰਾਣੀ/ਲੰਬੀ ਪਰੰਪਰਾ ਹੈ, ਜਿਸ ਨੂੰ ਅਜੋਕੀ ਭਾਸ਼ਾ ਵਿਚ ਡਿਸਪੈਂਸਰੀ ਜਾਂ ਹਸਪਤਾਲ ਕਿਹਾ ਜਾਂਦਾ ਹੈ। ਜਨਮਸਾਖੀਆਂ ਵਿਚ ਗੁਰੂ ਨਾਨਕ ਸਾਹਿਬ ਵੱਲੋਂ ਕੋਹੜ ਨਾਲ ਪ੍ਰਭਾਵਿਤ ਮਰੀਜ਼ਾਂ ਦੇ ਇਲਾਜ ਕਰਨ ਬਾਰੇ ਪਤਾ ਲਗਦਾ ਹੈ। ਇਹ ਵੀ ਭਲੀਭਾਂਤ ਪਤਾ ਲਗਦਾ ਹੈ ਕਿ ਇਹ ਇਲਾਜ-ਪ੍ਰਬੰਧ, ਕਿਸ ਰੂਪ ਵਿਚ ਪੰਜਵੇਂ ਪਾਤਸ਼ਾਹ ਤਕ ਵਿਕਸਿਤ ਹੋਇਆ? ਤਰਨਤਾਰਨ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸਥਾਪਿਤ ਕੋਹੜ ਆਸ਼ਰਮ ਬਹੁਤ ਲੰਬੇ ਸਮੇਂ ਤਕ ਇਕ ਵੱਡੇ ਹਸਪਤਾਲ/ਮੈਡੀਕਲ ਇੰਸਟੀਚਿਊਟ ਦੇ ਰੂਪ ਵਿਚ ਚੱਲਦਾ ਰਿਹਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਹਰਿਰਾਇ ਸਾਹਿਬ ਨੇ ਕੀਰਤਪੁਰ ਸਾਹਿਬ ਵਿਚ ਬਾਗ਼ ਲਗਵਾਇਆ ਸੀ, ਜਿਸ ਵਿਚ ਜੜ੍ਹੀਆਂ-ਬੂਟੀਆਂ/ਦਵਾਈਆਂ ਦੇ ਪੌਦੇ ਵੀ ਲੱਗੇ ਹੋਏ ਸਨ। ਇਤਿਹਾਸ ਗਵਾਹ ਹੈ ਕਿ ਸਮੇਂ ਦੇ ਹਾਕਮਾਂ ਵੱਲੋਂ ਆਪਣੇ ਪਰਿਵਾਰਕ ਮੈਂਬਰਾਂ ਦੇ ਇਲਾਜ ਲਈ ਦਵਾਈਆਂ/ਜੜੀਆਂ-ਬੂਟੀਆਂ ਉੱਥੋਂ ਮੰਗਵਾਉਣੀਆਂ ਪਈਆਂ ਸਨ। ਇਹ ਤਾਂ ਸਿਰਫ ਉਦਾਹਰਨ ਮਾਤਰ ਹੈ; ਇਸ ਖੇਤਰ ਵਿਚ ਵਿਸਥਾਰ ਪੂਰਵਕ ਖੋਜ-ਕਾਰਜ ਲੋੜੀਂਦੇ ਹਨ।

ਇਸ ਤਰ੍ਹਾਂ ਗੁਰਦੁਆਰਾ ਸਾਹਿਬ ਆਪਣੇ-ਆਪ ਵਿਚ ਸਿੱਖਿਆ ਅਤੇ ਸਿਖਲਾਈ ਦਾ ਵਿਲੱਖਣ ਕੇਂਦਰ ਹੈ। ਸਿੱਖਿਆ, ਸਿਹਤ ਦਾ ਕੇਂਦਰ ਹੋਣ ਦੇ ਨਾਲ ਨਾਲ ਗੁਰਦੁਆਰਾ ਸਾਹਿਬ ਮਜ਼ਲੂਮਾਂ ਲਈ ਸੁਰੱਖਿਅਤ ਕਿਲ੍ਹਾ ਹੈ, ਭਾਵ ਸੁਰੱਖਿਆ-ਕੇਂਦਰ ਹੈ। ਇਤਿਹਾਸ ਗਵਾਹ ਹੈ ਕਿ ਗੁਰਦੁਆਰਾ ਸਾਹਿਬਾਨ ਦੀ ਹੋਂਦ-ਹਾਜ਼ਰੀ ਵਿਚ ਲੋਕਾਂ ਨੂੰ ਕਦੇ ਸਰਕਾਰੀ ਸੁਰੱਖਿਆ (ਪੁਲੀਸ/ਸੈਨਾ ਆਦਿ) ਦੀ ਲੋੜ ਮਹਿਸੂਸ ਨਹੀਂ ਹੋਈ। ਕੋਈ ਵੀ ਇਸਤਰੀ ਜਾਂ ਮਜ਼ਲੂਮ, ਨਿਸ਼ਾਨ ਸਾਹਿਬ ਵੇਖ ਕੇ ਸੁਰੱਖਿਅਤ ਜਗ੍ਹਾ ਜਾਣਦਾ

ਹੋਇਆ ਆਪਣੀਆਂ ਮਾਨਸਿਕ-ਸਰੀਰਕ ਲੋੜਾਂ ਦੀ ਪੂਰਤੀ ਅਤੇ ਸੁਰੱਖਿਆ ਭਾਵ ਨਾਲ ਗੁਰਦੁਆਰਾ ਸਾਹਿਬ ਵਿਚ ਸ਼ਰਨ ਲੈਂਦਾ ਹੈ। ਨਿਮਾਣੇ-ਨਿਤਾਣੇ ਲੋਕਾਂ ਨੂੰ ਜਦੋਂ ਵੀ ਕੋਈ ਸਮੱਸਿਆ ਆਉਂਦੀ ਹੈ ਜਿਵੇਂ ਕੁਦਰਤੀ ਆਫਤ ਜਾਂ ਕਿਸੇ ਜਾਬਰ ਵੱਲੋਂ ਕਿਸੇ ਨੂੰ ਸਤਾਇਆ ਜਾਣਾ ਤਾਂ ਉਹ ਓਟ-ਆਸਰਾ ਲੈਣ ਲਈ ਗੁਰਦੁਆਰਾ ਸਾਹਿਬ ਤਕ ਪਹੁੰਚ ਕਰਦੇ ਹਨ। ਇਸ ਤਰ੍ਹਾਂ ਗੁਰਦੁਆਰਾ ਸਾਹਿਬ ਇਸਤਰੀ ਦੀ ਪੱਤ ਬਚਾਉਣ ਅਤੇ ਮਜ਼ਲੂਮਾਂ ਦੀ ਰਾਖੀ ਲਈ ਲੋਹਮਈ ਦੁਰਗ (ਕਿਲ੍ਹਾ) ਹੈ। ਇਹ ਸੱਚ ਹੈ ਕਿ ਗੁਰਦੁਆਰਾ ਆਪਣੀ ਸੁਰੱਖਿਆ (ਸਵੈ-ਰੱਖਿਆ) ਅਤੇ ਦੂਜਿਆਂ/ਮਜ਼ਲੂਮਾਂ ਦੀ ਰਾਖੀ ਲਈ ਸ਼ਸਤਰ-ਵਿੱਦਿਆ/ਹਥਿਆਰਬੰਦ ਸਿਖਲਾਈ ਦਾ ਕੇਂਦਰ ਰਿਹਾ ਹੈ।

ਇਸੇ ਤਰ੍ਹਾਂ ਗੁਰਦੁਆਰਾ ਸਾਹਿਬ ਸੇਵਾ ਦੇ ਵੱਖ-ਵੱਖ ਕਾਰਜਾਂ ਲਈ ਸਮਾਜ ਸੇਵਾ ਦੇ ਕੇਂਦਰ ਵਜੋਂ ਸਰਗਰਮ ਰੋਲ ਨਿਭਾਉਂਦਾ ਰਿਹਾ ਹੈ। ਗੁਰੂ ਸਾਹਿਬਾਨ ਦੇ ਸਮੇਂ ਜਿਹੜੇ ਗੁਰ-ਅਸਥਾਨ ਨਵੇਂ ਨਗਰਾਂ ਦੇ ਰੂਪ ਵਿਚ ਸਥਾਪਿਤ ਹੋਏ ਸਨ, ਉੱਥੇ ਸਾਰੀਆਂ ਸਹੂਲਤਾਂ ਮੌਜੂਦ ਸਨ; ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਕਰਤਾਰਪੁਰ ਸਾਹਿਬ; ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ ਖਡੂਰ ਸਾਹਿਬ; ਸ੍ਰੀ ਗੁਰੂ ਅਮਰਦਾਸ ਜੀ ਵੱਲੋਂ ਗੋਇੰਦਵਾਲ ਸਾਹਿਬ; ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ਸ੍ਰੀ ਅੰਮ੍ਰਿਤਸਰ; ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਤਰਨਤਾਰਨ, ਕਰਤਾਰਪੁਰ (ਜਲੰਧਰ), ਸ੍ਰੀ ਹਰਿਗੋਬਿੰਦਪੁਰ; ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਕੀਰਤਪੁਰ ਸਾਹਿਬ; ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ; ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸ੍ਰੀ ਦਮਦਮਾ ਸਾਹਿਬ, ਅਬਿਚਲ ਨਗਰ ਸ੍ਰੀ ਹਜ਼ੂਰ ਸਾਹਿਬ ਆਦਿ। ਇਹ ਸਾਰੇ ਪਵਿੱਤਰ ਅਸਥਾਨ ਦੁਨਿਆਵੀ ਅਤੇ ਰੂਹਾਨੀ ਸਿੱਖਿਆ, ਸਿਹਤ ਅਤੇ ਸੁਰੱਖਿਆ ਦੇ ਉਦੇਸ਼ ਨਾਲ ਸੇਵਾ ਅਤੇ ਭਲਾਈ-ਕੇਂਦਰਾਂ ਵਜੋਂ ਵਿਕਸਿਤ ਹੋਏ। ਸ੍ਰੀ ਅੰਮ੍ਰਿਤਸਰ ਸੇਵਾ ਅਤੇ ਭਲਾਈ ਦੇ ਵੱਡੇ ਕੇਂਦਰ ਵਜੋਂ ਵਸਾਇਆ ਗਿਆ ਸੀ।

ਅਜੋਕੇ ਸਮੇਂ ਜੋ ਕਿਸਾਨਾਂ ਦੀ ਹਾਲਤ ਹੈ ਅਤੇ ਨੌਜਵਾਨ ਨਸ਼ਿਆਂ ਵਿਚ ਗ਼ਲਤਾਨ ਹਨ। ਅਗਵਾਈ ਅਤੇ ਭਲਾਈ ਹਿੱਤ ਸਾਰਥਕ ਅਤੇ ਕਾਰਗਰ ਸੇਵਾ-ਪ੍ਰਾਜੈਕਟਾਂ ਦੀ ਲੋੜ ਮਹਿਸੂਸ ਹੁੰਦੀ ਹੈ। ਪੁਰਾਣੇ ਸਮੇਂ ਵੀ ਜਦੋਂ ਜਦੋਂ ਲੋੜ ਪਈ, ਗੁਰੂ ਸਾਹਿਬ ਦੇ ਸਮੇਂ ਤੋਂ ਹੀ ਕਿਸਾਨੀ ਨੂੰ ਬਚਾਉਣ ਲਈ ਬਹੁਤ ਸਾਰੇ ਯਤਨ ਕੀਤੇ ਜਾਂਦੇ ਰਹੇ ਹਨ। ਗੁਰੂ ਨਾਨਕ ਸਾਹਿਬ ਨੇ ਖੁਦ ਖੇਤੀ ਕਰ ਕੇ ਸੁੱਚੀ ਕਿਰਤ ਲਈ ਅਗਵਾਈ ਕੀਤੀ। ਸ੍ਰੀ ਗੁਰੂ ਅਰਜਨ ਸਾਹਿਬ ਦੇ ਸਮੇਂ ਜਦੋਂ ਕਾਲ ਪਿਆ ਤਾਂ ਉਸ ਸਮੇਂ ਸਭ ਤੋਂ ਵੱਡੀ ਸਮੱਸਿਆ ਪਾਣੀ ਦੀ ਆਈ। ਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਤੋਂ ਲਾਹੌਰ ਦੇ ਇਲਾਕੇ ਵਿਚ ਜਾ ਕੇ ਕਾਲ ਪੀੜਤ ਲੋਕਾਂ ਲਈ ਲੰਗਰ ਦੇ ਪ੍ਰਬੰਧ ਕੀਤੇ ਅਤੇ ਜਿਨ੍ਹਾਂ ਨੂੰ ਸਿਹਤ ਸੰਬੰਧੀ ਸਹੂਲਤਾਂ ਦੀ ਜ਼ਰੂਰਤ ਸੀ, ਉਨ੍ਹਾਂ ਲਈ ਸਿਹਤ ਸਹੂਲਤਾਂ ਦਾ ਇੰਤਜ਼ਾਮ ਕੀਤਾ। ਇਸ ਭਿਆਨਕ ਕਾਲ ਦੀ ਸਥਿਤੀ ਦੀ ਪੜਚੋਲ ਉਪਰੰਤ ਸ੍ਰੀ ਗੁਰੂ ਅਰਜਨ ਸਾਹਿਬ ਨੇ ਪਾਣੀ ਦੀ ਲੋੜ ਦੇ ਪੱਕੇ ਹੱਲ ਲਈ ਮਾਝੇ ਦੇ ਇਲਾਕੇ ਵਿਚ ਥਾਂ

ਥਾਂ ਖੂਹ, ਬਾਉਲੀਆਂ, ਸਰੋਵਰਾਂ ਦਾ ਨਿਰਮਾਣ ਕਰਵਾਇਆ। ਮਾਝੇ ਵਿਚ ਛੇਹਰਟਾ ਖੂਹ ਸਮੇਤ ਖੂਹਾਂ, ਸਰੋਵਰਾਂ ਆਦਿ ਜਲ-ਸਰੋਤਾਂ ਦਾ ਜੋ ਜਾਲ ਵਿਛਿਆ ਹੋਇਆ ਹੈ; ਇਹ ਗੁਰੂ ਅਰਜਨ ਦੇਵ ਜੀ ਵੱਲੋਂ ਪਾਣੀ ਦੇ ਪੱਕੇ ਪ੍ਰਬੰਧਾਂ ਲਈ ਸ਼ੁਰੂ ਕੀਤੇ ਵੱਡੇ ਸੇਵਾ-ਪ੍ਰਾਜੈਕਟ ਦਾ ਨਤੀਜਾ ਹੈ। ਗੁਰੂ ਸਾਹਿਬ ਦੀ ਦੂਰਦਰਸ਼ੀ ਸੋਚ ਸੀ ਕਿ ਕਾਲ ਵਰਗੀਆਂ ਹਾਲਤਾਂ ਦੇ ਮੁਕਾਬਲੇ ਲਈ ਸਾਰਥਕ ਪ੍ਰਬੰਧਾਂ ਦੀ ਲੋੜ ਹੈ। ਜਿਵੇਂ ਸਰਕਾਰਾਂ ਲੋਕਾਂ ਦੀ ਸਹੂਲਤ ਲਈ ਪ੍ਰਾਜੈਕਟ ਬਣਾਉਂਦੀਆਂ ਹਨ, ਸਾਡੇ 'ਸੱਚੇ ਪਾਤਸ਼ਾਹ' ਵੱਲੋਂ ਪਾਣੀ ਦੇ ਪੱਕੇ ਪ੍ਰਬੰਧਾਂ ਲਈ ਸਥਾਪਿਤ ਕੀਤੇ ਸਰੋਵਰ, ਖੂਹ, ਬਾਉਲੀਆਂ ਦਾ ਪ੍ਰਵਾਹ ਅੱਜ ਤਕ ਨਿਰੰਤਰ ਕਾਇਮ ਹੈ।

ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ 'ਸੱਚੇ ਪਾਤਸ਼ਾਹ' ਵੱਲੋਂ ਸ਼ੁਰੂ ਕੀਤੀ ਲੰਗਰ ਦੀ ਸੰਸਥਾ ਮਨੁੱਖਤਾ ਦੀ ਭਲਾਈ ਹਿੱਤ ਆਪਣੇ ਆਪ ਵਿਚ ਇਕ ਮਹਾਂ-ਪ੍ਰਾਜੈਕਟ ਹੈ, ਜਿਸ ਦੀ ਸਾਨੂੰ ਅੱਜ ਤਕ ਬਹੁਤੀ ਸਾਰ ਜਾਂ ਸਮਝ ਨਹੀਂ ਸੀ। ਅੱਜ ਕਰੋਨਾ ਕਾਲ ਦੌਰਾਨ ਦੁਨੀਆ ਭਰ ਵਿਚ ਵਸਦੇ ਸਿੱਖਾਂ ਨੂੰ ਇਹ ਅਹਿਸਾਸ ਹੋ ਗਿਆ ਹੈ ਕਿ ਲੰਗਰ ਸੰਸਥਾ ਦਾ ਕਿੰਨਾ ਮਹੱਤਵ ਹੈ? ਜਦੋਂ ਇਸ ਸੰਸਥਾ ਦੀ ਰਸਾਈ ਗੈਰ-ਸਿੱਖ ਭਾਈਚਾਰਿਆਂ ਤਕ ਹੁੰਦੀ ਹੈ ਤਾਂ ਉਨ੍ਹਾਂ ਰਾਹੀਂ ਸਾਨੂੰ ਸਮਝ ਆਉਂਦੀ ਹੈ ਕਿ 'ਸੱਚੇ ਪਾਤਸ਼ਾਹ' ਦੇ ਹਲੇਮੀ ਰਾਜ ਵਿਚ ਲੰਗਰ ਸੰਸਥਾ ਕਿੰਨੀ ਮਹਾਨ ਹੈ?

ਇਸੇ ਸੰਦਰਭ ਵਿਚ ਪਾਣੀ ਦੇ ਸਥਾਈ ਪ੍ਰਬੰਧਾਂ ਦੀ ਕਲਿਆਣਕਾਰੀ ਰਮਜ਼ ਨੂੰ ਸਮਝਣ ਦੀ ਲੋੜ ਹੈ। ਸਰੋਵਰਾਂ, ਖੂਹਾਂ, ਬਾਉਲੀਆਂ ਦੀ ਉਸਾਰੀ ਇਕ ਪਾਸੇ ਪਾਣੀ ਦੀ ਲੋੜ ਪੂਰਤੀ ਦਾ ਵੱਡਾ ਸਾਧਨ ਬਣੀ, ਜਦਕਿ ਦੂਜੇ ਪਾਸੇ ਇਹ ਉਸ ਸਮੇਂ ਦੇ ਜਾਤ-ਪਾਤ ਦੇ ਸਿਸਟਮ ਉੱਪਰ ਵੀ ਕਰਾਰੀ ਸੱਟ ਸਾਬਤ ਹੋਈ। ਜਿਨ੍ਹਾਂ ਨੂੰ ਨੀਵੀਆਂ ਜਾਤਾਂ ਸਮਝਿਆ ਜਾਂਦਾ ਸੀ, ਉਨ੍ਹਾਂ ਨੂੰ ਉਸ ਸਮੇਂ ਸਾਂਝੇ ਖੂਹਾਂ, ਛੱਪੜਾਂ ਤੋਂ ਪਾਣੀ ਨਹੀਂ ਭਰਨ ਦਿੱਤਾ ਜਾਂਦਾ ਸੀ ਪਰੰਤੂ ਗੁਰਦੁਆਰਾ ਸਾਹਿਬ ਵਿਖੇ ਸਰੋਵਰਾਂ, ਖੂਹਾਂ 'ਚੋਂ ਕੋਈ ਵੀ ਮਨੁੱਖ ਬਿਨਾਂ ਕਿਸੇ ਜਾਤ-ਪਾਤ ਅਤੇ ਧਰਮ ਦੇ ਭੇਦ-ਭਾਵ ਤੋਂ ਆ ਕੇ ਇਸ਼ਨਾਨ ਕਰ ਸਕਦਾ ਸੀ, ਪਾਣੀ ਵਰਤ ਸਕਦਾ ਸੀ। ਸਭ ਤੋਂ ਵੱਡੀ ਗੱਲ ਸਾਹਸਤਹੀਣ ਹੋ ਚੁੱਕੇ ਲੋਕਾਂ ਨੂੰ ਰੂਹਾਨੀ ਜੀਵਨ-ਸ਼ੈਲੀ ਬਖਸ਼ਣ ਲਈ ਇਹ ਜਲ ਸੋਮੇ ਅੰਮ੍ਰਿਤਮਈ ਸਰੋਤ ਸਿੱਧ ਹੋਏ। ਕਹਿਣ ਦਾ ਭਾਵ ਕਿ ਜੀਵਨ ਦੇ ਜਿੰਨੇ ਵੀ ਪਹਿਲੂ ਹਨ, ਗੁਰੂ ਪਾਤਸ਼ਾਹ ਉਨ੍ਹਾਂ ਸਾਰਿਆਂ ਬਾਰੇ ਦਿਸ਼ਾ-ਸੇਧ ਬਖਸ਼ਦੇ ਰਹੇ ਹਨ। ਉਨ੍ਹਾਂ ਦੇ ਮਾਰਗ-ਦਰਸ਼ਨ ਅਨੁਸਾਰ ਹੀ ਗੁਰਦੁਆਰਾ ਸਾਹਿਬਾਨ, ਸਰਬੱਤ ਦੀ ਭਲਾਈ ਦੇ ਕਾਰਜਾਂ ਦੇ ਪ੍ਰਬੰਧ ਵਾਸਤੇ ਅਭਿਆਸ ਕੇਂਦਰ ਵਜੋਂ ਉਭਰ ਕੇ ਸਾਹਮਣੇ ਆਏ ਹਨ।

ਗੁਰਦੁਆਰਾ ਸਾਹਿਬ ਦਾ ਉਦੇਸ਼ ਮਨੁੱਖੀ ਜੀਵਨ ਦੇ ਹਰ ਪਹਿਲੂ ਲਈ ਦਿਸ਼ਾ ਸੇਧ ਦੇਣੀ ਅਤੇ ਉਸ ਨੂੰ ਅਮਲ ਵਿਚ ਲਿਆਉਣ ਲਈ ਹਰ ਸਿੱਖ ਨੇ ਆਪ ਉਦਾਹਰਨ ਬਣਨਾ ਹੈ। ਵਡੇਰਿਆਂ/ਪ੍ਰਬੰਧਕਾਂ ਵੱਲੋਂ ਖੁਦ ਸੇਵਾ ਕਰਨੀ, ਨਵੀਂ ਪੀੜ੍ਹੀ ਨੂੰ ਸਿੱਖਿਅਤ ਕਰਨ ਦਾ ਇਕ ਵਿਹਾਰਕ ਤਰੀਕਾ ਹੈ। ਗੁਰਦੁਆਰਾ ਸਾਹਿਬ ਵਿਚ ਸੇਵਾ ਕਰਨ ਦੀ

ਸਿਖਲਾਈ ਦਿੱਤੀ ਜਾਂਦੀ ਹੈ, ਜਿਵੇਂ ਝਾੜੂ-ਪੋਚਾ, ਬਰਤਨਾਂ ਦੀ ਸਾਫ-ਸਫਾਈ, ਲੰਗਰ ਬਣਾਉਣ-ਵਰਤਾਉਣ ਆਦਿ ਦੀ ਅਨੇਕ ਪ੍ਰਕਾਰੀ ਸੇਵਾ ਹੈ। ਇੱਥੇ ਧਰਤੀ ਦੇ ਸਾਰੇ ਲੋਕਾਂ ਦੀ ਸੇਵਾ ਕਰਨ, ਭਾਵ ਸਰਬੱਤ ਦੇ ਭਲੇ ਦੀ ਵਿਹਾਰਕ ਸਿੱਖਿਆ ਦ੍ਰਿੜ੍ਹ ਕਰਵਾਈ ਜਾਂਦੀ ਹੈ। ਗੁਰਦੁਆਰਾ ਸਾਹਿਬ ਨੂੰ ਪਹਿਲਾਂ ਧਰਮਸਾਲਾ ਕਿਹਾ ਜਾਂਦਾ ਸੀ। ਗੁਰੂ ਸਾਹਿਬ ਨੇ ਆਪਣੀ ਪਵਿੱਤਰ ਬਾਣੀ ਰਾਹੀਂ ਇਹ ਸੰਦੇਸ਼ ਵੀ ਦ੍ਰਿੜ੍ਹ ਕਰਵਾਇਆ ਹੈ ਕਿ ਸਾਡੇ ਸਾਰਿਆਂ ਲਈ ਇਹ ਪੂਰੀ ਧਰਤੀ ਹੀ ਧਰਮਸਾਲ ਹੈ ਜੋ ਧਰਮ ਕਮਾਉਣ ਦੀ ਜਗ੍ਹਾ ਹੈ। ਗੁਰੂ ਸਾਹਿਬ ਵੱਲੋਂ ਬਖਸ਼ੀ ਹੋਈ ਜੀਵਨ-ਸ਼ੈਲੀ ਦੀ ਸੂਝਬੂਝ ਗੁਰੂ ਦੇ ਦੁਆਰੇ ਤੋਂ ਮਿਲਦੀ ਹੈ:

*-ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥*
*ਏਤੁ ਦੁਆਰੈ ਧੋਇ ਹਛਾ ਹੋਇਸੀ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦)*

**ਗੁਰਦੁਆਰਾ ਪ੍ਰਬੰਧ : ਸੰਭਾਵਤ ਦਿਸ਼ਾਵਾਂ**

ਗੁਰਦੁਆਰਾ ਪ੍ਰਬੰਧ ਨੂੰ ਹੁਣ ਮੁੜ ਆਪਣੇ ਇਕ ਖਾਸ ਦਾਇਰੇ ਵਿੱਚੋਂ ਨਿਕਲ ਕੇ ਵਿਸ਼ਵ ਪੱਧਰ ਉੱਤੇ ਸੇਵਾ-ਸਰਗਰਮੀਆਂ ਲਈ ਗਤੀਸ਼ੀਲ ਭੂਮਿਕਾ ਨਿਭਾਉਣ ਦੀ ਲੋੜ ਹੈ। ਇਸ ਮੰਤਵ ਦੀ ਪੂਰਤੀ ਲਈ ਧਰਤੀ ਨੂੰ ਧਰਮਸਾਲ ਸਮਝ ਕੇ ਪੂਰੀ ਮਨੁੱਖਤਾ ਦੀ ਸੇਵਾ (ਸਰਬੱਤ ਦੇ ਭਲੇ) ਤਹਿਤ ਕਾਰਜ ਉਲੀਕਣ ਦੀ ਜ਼ਰੂਰਤ ਮਹਿਸੂਸ ਹੋ ਰਹੀ ਹੈ। ਕਰੋਨਾ ਕਾਲ ਵਿਚ ਸਿੱਖਾਂ ਦਾ ਜੋ ਰੋਲ ਨਜ਼ਰ ਆਇਆ ਹੈ, ਉਹ ਰੋਲ ਇਕ ਤਰ੍ਹਾਂ ਦਾ ਨਮੂਨਾ ਮਾਤਰ ਹੈ ਕਿ ਲੰਗਰ ਸਮੇਤ ਸਿੱਖੀ ਦੇ ਵੱਖ-ਵੱਖ ਉਪਦੇਸ਼ਾਂ ਅਤੇ ਅਮੀਰ ਪਰੰਪਰਾਵਾਂ ਦਾ ਅਸੀਂ ਵਿਸ਼ਵ ਪੱਧਰ ’ਤੇ ਇਸੇ ਤਰ੍ਹਾਂ ਪ੍ਰਭਾਵਕਾਰੀ ਅਭਿਆਸ ਕਰ ਸਕਦੇ ਹਾਂ। ਇਹ ਅਭਿਆਸ ਤਾਂ ਹੀ ਸੰਭਵ ਹੋਵੇਗਾ ਜੇ ਅਸੀਂ ਆਪਣੇ ਸੰਭਾਵਤ ਕਰਮ-ਖੇਤਰ ਨੂੰ ਸੀਮਤ ਦਾਇਰਿਆਂ ਵਿੱਚੋਂ ਕੱਢ ਕੇ ਅੱਗੇ ਵਧਾਵਾਂਗੇ, ਵਿਗਸਾਵਾਂਗੇ ਅਤੇ ਪੂਰੀ ਮਨੁੱਖਤਾ ਨੂੰ ਇਕ ਪਰਿਵਾਰ ਸਮਝਾਂਗੇ। ਪੂਰੀ ਮਨੁੱਖਤਾ ਦੇ ਕਲਿਆਣ ਲਈ ਜੋ ਪ੍ਰਭਾਵਕਾਰੀ ਦਿਸ਼ਾ-ਸੇਧ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਸ ਨੂੰ ਅਮਲੀ (practical) ਰੂਪ ਵਿਚ ਸਾਕਾਰ ਕਰਨ ਲਈ ਅਕਾਦਮਿਕ ਪੱਧਰ ਉਤੇ ਵਿਕਸਿਤ ਕਰਾਂਗੇ।

ਅਕਾਦਮਿਕ ਪੱਧਰ ’ਤੇ ਪੱਛਮ ਦੇ ਅਰਥ-ਸ਼ਾਸਤਰੀਆਂ ਨੇ ਸਿਧਾਂਤ ਪੇਸ਼ ਕੀਤੇ ਹਨ ਕਿ ਕਿਰਤ ਕੀ ਹੈ? ਪੂੰਜੀ ਕੀ ਹੈ? ਅਸੀਂ ਪੰਜਾਬ ਵਿਚ ਬੈਠੇ ਹੋਏ ਉਨ੍ਹਾਂ ਵਿਸ਼ਾ-ਮਾਹਰਾਂ/ਵਿਗਿਆਨੀਆਂ ਨੂੰ ਪੜ੍ਹਦੇ ਹਾਂ, ਜਿਨ੍ਹਾਂ ਨੇ ਇਸ ਤਰ੍ਹਾਂ ਦੇ ਵਿਸ਼ਵ ਪੱਧਰੀ ਸਿਧਾਂਤਾਂ (theories) ਨੂੰ ਵਿਕਸਿਤ ਕੀਤਾ ਹੈ। ਪਰੰਤੂ ਜਿਹੜੇ ਸਿਧਾਂਤ ਗੁਰੂ ਸਾਹਿਬਾਨ ਨੇ ਦਿੱਤੇ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਦਰਜ ਹਨ; ਉਨ੍ਹਾਂ ਨੂੰ ਅਕਾਦਮਿਕ ਪੱਧਰ ’ਤੇ ਵਿਕਸਿਤ ਕਰਨਾ ਅਜੇ ਦਰਕਾਰ ਹੈ। ਇਹ ਕੰਮ ਅਜੇ ਲੰਬਿਤ (pending) ਹੈ। ਬੇਸ਼ੱਕ ਥੋੜ੍ਹੇ-ਬਹੁਤ ਸ਼ੁਰੂਆਤੀ ਯਤਨ ਹੋਏ ਹਨ, ਜੋ ਸ਼ਲਾਘਾਯੋਗ ਹਨ। Politcal Science ਦੇ ਸਿਧਾਂਤ ਹਨ ਕਿ ਰਾਜ, ਰਾਜਾ, ਪਰਜਾ,

ਨਿਆਂ ਅਤੇ ਨਿਆਂਕਾਰ ਕਿਹੋ ਜਿਹੇ ਹੋਣੇ ਚਾਹੀਦੇ ਹਨ? ਇਹ ਸਿਧਾਂਤ ਗੁਰਬਾਣੀ ਵਿਚ ਸੁਭਾਇਮਾਨ ਹਨ। ਸਾਡੀਆਂ ਯੂਨੀਵਰਸਿਟੀਆਂ ਵਿਚ ਰਾਜਨੀਤੀ ਸ਼ਾਸਤਰ (Politcal Science), ਅਰਥ-ਸ਼ਾਸਤਰ (Economics), ਵਿਗਿਆਨ (Science), ਪ੍ਰਬੰਧ (Management), ਮੈਡੀਕਲ, ਭਾਸ਼ਾਵਾਂ ਆਦਿ ਵਿਸ਼ਿਆਂ ਨਾਲ ਸੰਬੰਧਤ ਵੱਖ-ਵੱਖ ਵਿਭਾਗ ਸਥਾਪਿਤ ਹਨ। ਇਹ ਵਿਭਾਗ ਜਦੋਂ ਆਪੋ-ਆਪਣੇ ਵਿਸ਼ਿਆਂ ਨਾਲ ਸੰਬੰਧਿਤ ਸਿਧਾਂਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰੋਸ਼ਨੀ ਵਿਚ ਦੁਨੀਆ ਦੇ ਸਾਹਮਣੇ ਅਕਾਦਮਿਕ ਪੱਧਰ 'ਤੇ ਰੱਖਣਗੇ ਤਾਂ ਜਿਸ ਤਰ੍ਹਾਂ ਲੰਗਰ ਪਰੰਪਰਾ ਦੇ ਇਕ ਪਹਿਲੂ ਨੂੰ ਅੱਜ ਦੁਨੀਆ ਦੇ ਲੋਕਾਂ ਨੇ ਜਾਣਿਆ ਤੇ ਮਾਣਿਆ ਹੈ; ਇਸੇ ਤਰ੍ਹਾਂ ਗੁਰਬਾਣੀ ਦੇ ਬਾਕੀ ਸਿਧਾਂਤਾਂ ਨੂੰ ਵੀ ਜਾਣਿਆ ਸਮਝਿਆ ਜਾਵੇਗਾ। ਮਨੁੱਖੀ ਸਮਾਜ ਦੇ ਵਿਭਿੰਨ ਪ੍ਰਬੰਧਾਂ ਨੂੰ ਸੰਵਾਰਨ/ਸੁਧਾਰਨ ਦੇ ਅਮਲ-ਅਭਿਆਸ ਦੀ ਸ਼ੁਰੂਆਤ ਗੁਰਦੁਆਰਾ ਸਾਹਿਬਾਨ ਤੋਂ ਹੀ ਹੋ ਸਕਦੀ ਹੈ।

ਗੁਰਬਾਣੀ ਸ਼ਖ਼ਸੀ ਪੱਧਰ 'ਤੇ ਜਦੋਂ ਸਵੈ (self) ਨੂੰ ਵਿਕਸਿਤ ਕਰਨ ਦੀ ਗੱਲ ਕਰਦੀ ਹੈ ਅਤੇ ਨਾਲ ਹੀ ਮਨੁੱਖੀ ਸ਼ਖ਼ਸੀਅਤਾਂ ਦੇ ਸਰਬਪੱਖੀ ਵਿਕਾਸ/ਵਿਗਾਸ ਦੀ ਗੱਲ ਕਰਦੀ ਹੈ ਤਾਂ ਉਸ ਦੇ ਨਾਲ ਨਾਲ ਸਾਡੇ ਜੋ ਸਰਵਜਨਕ ਪ੍ਰਬੰਧ ਹਨ ਜਿਵੇਂ ਸਿਹਤ, ਸਿੱਖਿਆ, ਉਦਯੋਗ, ਵਪਾਰ, ਖੇਤੀਬਾੜੀ ਪ੍ਰਸ਼ਾਸਨ, ਰਾਜਨੀਤੀ, ਨਿਆਂ ਆਦਿ ਨਾਲ ਸੰਬੰਧਿਤ ਮਹਿਕਮੇ ਹਨ, ਉਨ੍ਹਾਂ ਨੂੰ ਵੀ ਅਨਮੋਲ ਕਲਿਆਣਕਾਰੀ-ਸੇਧਾਂ ਮਿਲਦੀਆਂ ਹਨ। ਅਸੀਂ ਹੁਣ ਉਨ੍ਹਾਂ ਸੇਧਾਂ ਨੂੰ ਗੁਰਬਾਣੀ ਦੀ ਦ੍ਰਿਸ਼ਟੀ ਤੋਂ ਸਮਝ ਕੇ ਵਿਹਾਰਕ ਪੱਧਰ ਉੱਤੇ ਅਪਣਾਉਣਾ ਹੈ, ਅਭਿਆਸ ਵਿਚ ਲਿਆਉਣਾ ਹੈ। ਇਸ ਤਰ੍ਹਾਂ ਮਨੁੱਖ ਵਲੋਂ ਸਥਾਪਿਤ ਪ੍ਰਬੰਧਾਂ ਨੂੰ ਸਹੀ ਦਿਸ਼ਾ ਵਿਚ ਸੰਚਾਲਿਤ ਵਿਕਸਿਤ ਕਰਨਾ, ਗੁਰਦੁਆਰਾ ਪ੍ਰਬੰਧ ਦੀਆਂ ਜ਼ਿੰਮੇਵਾਰੀਆਂ ਵਿਚ ਸ਼ੁਮਾਰ ਹੈ।

ਸੋ ਗੁਰਦੁਆਰਾ ਸਾਹਿਬਾਨ, ਗੁਰਬਾਣੀ ਦੀਆਂ ਉਪਰੋਕਤ ਰੂਹਾਨੀ ਸੇਧਾਂ ਦੇ ਅਮਲ-ਅਭਿਆਸ ਦੇ ਸਿਖਲਾਈ ਕੇਂਦਰ ਹਨ। ਹਰ ਗੁਰਦੁਆਰਾ ਸਾਹਿਬ ਦੀਆਂ ਸਮੂਹਿਕ ਗਤੀਵਿਧੀਆਂ/ਸਰਗਰਮੀਆਂ ਦਾ ਕੇਂਦਰ-ਬਿੰਦੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਗੁਰਦੁਆਰਾ ਸਾਹਿਬ ਦੇ ਕੇਂਦਰ, ਭਾਵ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬਾਣੀ ਨੂੰ ਜੀਵਨ ਅਤੇ ਅਭਿਆਸਾਂ ਦੇ ਕੇਂਦਰ ਵਿਚ ਰੱਖ ਕੇ ਅਸੀਂ ਆਪਣੀਆਂ ਅਗਲੀਆਂ ਯੋਜਨਾਵਾਂ ਨੂੰ ਉਲੀਕੀਏ! ਗੁਰਦੁਆਰਾ ਸਾਹਿਬਾਨ ਸਾਰੇ ਸੰਸਾਰ ਵਿਚ ਸਥਾਪਿਤ ਹਨ, ਇਨ੍ਹਾਂ ਵਿਚ ਤਾਲਮੇਲ ਕਿਵੇਂ ਹੋਏ? ਇੱਕੋ-ਇੱਕ ਸਰਬਸਾਂਝੀ ਸਿੱਖ ਰਹਿਤ ਮਰਯਾਦਾ ਵਿਸ਼ਵ ਪੱਧਰ ਉਤੇ ਕਾਇਮ ਹੋਵੇ। ਵਿਸ਼ਵ ਪੱਧਰ ਉਤੇ ਸਾਰੇ ਗੁਰਦੁਆਰਾ ਸਾਹਿਬਾਨ ਦਾ ਇਕ ਆਦਰਸ਼ਕ ਪ੍ਰਬੰਧ ਹੋਵੇ। ਸਭ ਤੋਂ ਵੱਡੀ ਗੱਲ ਕਿ ਸਭ ਦਾ ਮਿਸ਼ਨ ਇਕ ਹੋਵੇ, ਦਿਸ਼ਾ ਸਪੱਸ਼ਟ ਹੋਵੇ। ਇਸ ਦੇ ਨਾਲ ਨਾਲ ਇਹ ਬੇਹੱਦ ਜ਼ਰੂਰੀ ਹੈ ਕਿ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕ ਅਤੇ ਪ੍ਰਚਾਰਕ ਸ਼੍ਰੇਣੀ (ਜਿਵੇਂ ਗ੍ਰੰਥੀ, ਰਾਗੀ, ਢਾਡੀ, ਕਵੀਸ਼ਰ, ਕਥਾਵਾਚਕ, ਪ੍ਰਚਾਰਕ, ਧਾਰਮਿਕ ਅਧਿਆਪਕ ਆਦਿ) ਦੀ

ਸਿਖਲਾਈ ਦਾ ਵੀ ਢੁਕਵਾਂ ਅਤੇ ਪ੍ਰਭਾਵਸ਼ਾਲੀ ਬੰਦੋਬਸਤ ਕੀਤਾ ਜਾਣਾ ਲੋੜੀਂਦਾ ਹੈ। ਸਿਖਲਾਈ ਦਾ ਪ੍ਰਬੰਧ ਵੀ ਇਸ ਤਰ੍ਹਾਂ ਦਾ ਕਰਨਾ ਪਵੇਗਾ ਕਿ ਗੁਰਦੁਆਰਾ ਸਾਹਿਬ ਵਿਚ ਕਾਰਜਸ਼ੀਲ ਹਰ ਪ੍ਰਬੰਧਕੀ/ਮੁਲਾਜ਼ਮ ਸ਼੍ਰੇਣੀ ਇਹ ਸਮਝੇ ਕਿ ਸਾਡੇ ਉੱਪਰ ਬਹੁਤ ਵੱਡੀ ਜ਼ਿੰਮੇਵਾਰੀ ਹੈ। ਦੂਜੀ ਗੱਲ, ਗੁਰਬਾਣੀ ਵਿੱਚੋਂ ਪ੍ਰਾਪਤ ਦਿਸ਼ਾ-ਸੇਧਾਂ; ਭਾਵ ਸਿੱਖਿਆਵਾਂ ਦਾ ਪ੍ਰਚਾਰ-ਪ੍ਰਸਾਰ-ਸੰਚਾਰ ਕਰਨਾ ਕੇਵਲ ਗ੍ਰੰਥੀ, ਰਾਗੀ, ਢਾਡੀ, ਕਵੀਸ਼ਰ, ਪ੍ਰਚਾਰਕ ਅਤੇ ਧਾਰਮਿਕ ਅਧਿਆਪਕਾਂ ਦੀ ਹੀ ਜ਼ਿੰਮੇਵਾਰੀ ਨਾ ਸਮਝੀ ਜਾਵੇ, ਸਗੋਂ ਇਹ ਹਰ ਸਿੱਖ, ਹਰ ਮੁਲਾਜ਼ਮ ਅਤੇ ਹਰ ਪ੍ਰਬੰਧਕ ਦੀ ਜ਼ਿੰਮੇਵਾਰੀ ਬਣੇ।

ਸਾਰ-ਤੱਤ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਮਿਸ਼ਨ ਹੀ ਗੁਰਦੁਆਰਾ ਸਾਹਿਬ ਦਾ ਮਿਸ਼ਨ ਹੈ, ਉਹੀ ਮਿਸ਼ਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਹੈ। ਇਸ ਮਿਸ਼ਨ ਨੂੰ ਅੱਗੇ ਕਿੱਥੇ ਤਕ ਲੈ ਕੇ ਜਾਣਾ ਹੈ? ਇਹ ਸਾਡੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸੰਭਾਲਣ ਵਾਲੇ ਪ੍ਰਬੰਧਕਾਂ 'ਤੇ ਨਿਰਭਰ ਕਰਦਾ ਹੈ। ਆਓ! ਹੁਣ ਅਸੀਂ ਆਪਣੀ ਸੋਚ ਨੂੰ ਮੋਕਲਾ ਕਰੀਏ, ਸਵੈ ਅੰਦਰ ਝਾਤ ਮਾਰੀਏ, ਸਰਬੱਤ ਨੂੰ ਸੰਬੋਧਤ ਹੋਈਏ; ਸੀਮਤ ਦਾਇਰੇ ਵਿਚ ਨਾ ਰਹੀਏ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਜ਼ਰੀਏ ਤੋਂ ਆਪਣੇ ਪ੍ਰਬੰਧਕੀ ਢਾਂਚਿਆਂ ਦੀ ਪਰਖ-ਪੜਚੋਲ ਕਰੀਏ! ਇਹ ਨਹੀਂ ਕਿ ਅਸੀਂ ਕੇਵਲ ਸਿੱਖਾਂ ਨੂੰ ਸੰਬੋਧਤ ਹੋਣਾ ਹੈ, ਬਲਕਿ ਪੂਰੀ ਮਨੁੱਖਤਾ ਨੂੰ ਸੰਬੋਧਤ ਹੋਣਾ, ਅੱਜ ਦੇ ਸਮੇਂ ਦੀ ਅਹਿਮ ਲੋੜ ਹੈ। ਅਸੀਂ ਸਾਰੀ ਮਨੁੱਖਤਾ ਨੂੰ ਆਪਣੇ ਕਲਾਵੇ ਵਿਚ ਲੈਣਾ ਹੈ। ਇਹ ਕਹਿਣਾ ਠੀਕ ਹੋਵੇਗਾ ਕਿ ਹੁਣ ਸਾਨੂੰ ਪੂਰੀ ਮਨੁੱਖਤਾ ਅਤੇ ਕੁਦਰਤ ਦੇ ਕਲਾਵੇ ਵਿਚ ਚਲੇ ਜਾਣਾ ਚਾਹੀਏ। ਸਭ ਤੋਂ ਜ਼ਰੂਰੀ ਸਾਨੂੰ ਆਪਣੇ ਪ੍ਰਬੰਧਕੀ ਢਾਂਚਿਆਂ ਨੂੰ ਅਮਲਮੁਖੀ ਬਣਾਉਣਾ ਹੋਵੇਗਾ। ਸਿਧਾਂਤਕ ਗੱਲਾਂ ਨੂੰ ਅਮਲੀ ਰੂਪ ਵਿਚ ਅਪਨਾਉਣ ਲਈ ਸਾਨੂੰ ਆਪਣੇ ਅਭਿਆਸਾਂ ਨੂੰ ਬਦਲਣਾ ਹੋਵੇਗਾ। ਸਾਡਾ ਸਾਰਿਆਂ ਦਾ ਫਰਜ਼ ਬਣਦਾ ਹੈ ਕਿ ਅਸੀਂ ਆਪਣੇ ਸਿਧਾਂਤਾਂ ਨੂੰ ਪਹਿਚਾਣੀਏ, ਸਮਝੀਏ ਅਤੇ ਜਾਣੀਏ ਕਿ ਉਨ੍ਹਾਂ ਰਾਹੀਂ ਸਾਡਾ ਆਪਣਾ ਅਤੇ ਸੰਸਾਰ ਦਾ ਕਲਿਆਣ ਕਿਵੇਂ ਹੋਵੇਗਾ? ਉਸ ਦੀ ਸ਼ੁਰੂਆਤ ਆਪਣੇ-ਆਪ ਤੋਂ ਹੋਣੀ ਹੈ। ਜੇ ਅਸੀਂ ਆਪਣੇ ਆਪ ਨੂੰ ਵਧੀਆ ਬਣਾ ਲਈਏ; ਗੁਰਦੁਆਰਾ ਸਾਹਿਬ ਤੋਂ ਮਿਲੀ ਹੋਈ ਸਿੱਖਿਆ, ਦਿਸ਼ਾ-ਸੇਧ ਅਨੁਸਾਰ ਆਪਣੇ ਜੀਵਨ ਨੂੰ ਢਾਲ ਲਈਏ ਤਾਂ ਸਾਡਾ ਜੀਵਨ, ਦੀਵੇ ਨਾਲ ਦੀਵਾ ਜਗਾਉਂਦੇ ਹੋਇਆਂ ਅੱਗੇ ਤੋਂ ਅੱਗੇ ਵਧੀਆ ਢੰਗ ਨਾਲ ਗੁਰੂ ਸੰਦੇਸ਼ਾਂ/ਉਪਦੇਸ਼ਾਂ ਦਾ ਸੰਚਾਰ-ਪ੍ਰਸਾਰ ਕਰ ਸਕਦਾ ਹੈ। ਗੁਰਬਾਣੀ ਨਾਲ ਜੁੜ ਕੇ, ਗੁਰੂ ਦੀ ਬਖਸ਼ੀ ਹੋਈ ਰੋਸ਼ਨੀ ਵਿਚ ਵਿਗਸਣਾ ਅਤੇ ਸਭ ਨੂੰ ਵਿਗਸਾਉਣਾ, ਗੁਰਦੁਆਰਾ ਪ੍ਰਬੰਧ ਦੀਆਂ ਸੰਭਾਵਿਤ ਦਿਸ਼ਾਵਾਂ ਦੀ ਕੇਂਦਰੀ ਸੁਰ ਬਣਾ ਕੇ ਅੱਗੇ ਵਧੀਏ! ਵਾਹਿਗੁਰੂ ਅੱਗੇ ਅਰਦਾਸ ਹੈ ਕਿ ਉਹ ਸਾਨੂੰ ਸੁਮੱਤ ਬਖਸ਼ੇ ਕਿ ਸਾਡੀਆਂ ਪ੍ਰਬੰਧਕੀ ਸੰਸਥਾਵਾਂ ਗੁਰੂ ਬਖਸ਼ੀ ਦਿਸ਼ਾ ਵਿਚ ਅਗਰਸਰ ਹੋ ਕੇ ਪੰਥ ਅਤੇ ਸਰਬੱਤ ਦੀ ਨਿਰੰਤਰ ਅਗਵਾਈ ਕਰਨ! ■

# ਸੁਚੱਜਾ ਗੁਰਦੁਆਰਾ ਪ੍ਰਬੰਧ

*-ਸ. ਜਗਜੀਤ ਸਿੰਘ ਦੋਰਾਹਾ**

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਾਰ ਉਦਾਸੀਆਂ (ਪ੍ਰਚਾਰ ਯਾਤਰਾਵਾਂ) ਰਾਹੀਂ ਵੱਖੋ-ਵੱਖਰੇ ਸਥਾਨਾਂ 'ਤੇ ਜਾ ਕੇ ਸੰਗਤ ਕਾਇਮ ਕੀਤੀ, ਧਰਮਸਾਲਾਵਾਂ ਦਾ ਨਾਮ ਦੇ ਕੇ ਮਰਯਾਦਾ ਕਾਇਮ ਕੀਤੀ ਗਈ। ਸੰਗਤ ਨੂੰ ਤਕੀਦ ਕੀਤੀ ਗਈ ਕਿ ਇਨ੍ਹਾਂ ਸਥਾਨਾਂ 'ਤੇ ਇਕੱਠੇ ਹੋ ਕੇ ਵਾਹਿਗੁਰੂ ਦਾ ਸਿਮਰਨ, ਭਜਨ, ਬੰਦਗੀ ਕਰਿਆ ਕਰਨੀ। ਸੰਗਤ ਵਿਚ ਬੈਠ ਕੇ ਮਨ ਵਿਚ ਇਕਾਗਰਤਾ, ਆਨੰਦ, ਅਤੇ ਟਿਕਾਅ ਆਉਂਦਾ ਹੈ ਸੰਗਤ ਵਿਚ ਹੀ ਗਿਆਨ ਗੋਸ਼ਟੀ ਰਾਹੀਂ ਵਾਹਿਗੁਰੂ ਦੇ ਗੁਣਾਂ ਦਾ ਗਿਆਨ ਹੁੰਦਾ ਹੈ। ਧਰਮਸਾਲਾਵਾਂ ਨੂੰ ਬਾਅਦ ਵਿਚ 'ਗੁਰਦੁਆਰੇ' ਦਾ ਨਾਮ ਦਿੱਤਾ ਜਾਣ ਲੱਗਾ।

*ਗੁਰੂ ਦੁਆਰੈ ਹੋਇ ਸੋਝੀ ਪਾਇਸੀ ॥ ਏਤੁ ਦੁਆਰੈ ਧੋਇ ਹਛਾ ਹੋਇਸੀ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੩੦)*

ਸੰਗਤੀ ਰੂਪ ਵਿਚ ਇਕੱਠੇ ਬੈਠ ਗੁਰਬਾਣੀ ਪੜ੍ਹਨ ਨਾਲ ਮਨ ਦਾ ਟਿਕਾਅ ਹੋਣ ਲੱਗਾ। ਪੜ੍ਹੀ ਜਾਣ ਵਾਲੀ ਬਾਣੀ ਜਬਾਨੀ ਕੰਠ ਹੋਣ ਲੱਗੀ। ਬਾਣੀ ਪੜ੍ਹਨ ਕਰਕੇ ਸੰਗਤ ਨਿਰਭਉ ਰਹਿਣ ਲੱਗ ਪਈ। ਕੀਰਤਨ ਦਾ ਪਰਵਾਹ ਚੱਲ ਪਿਆ। ਨਿਰਭਉ ਮਨ ਵਾਲੀ ਸੰਗਤ ਦੇ ਘਰ ਵੀ ਧਰਮਸ਼ਾਲ ਦਾ ਰੂਪ ਹੀ ਬਣਨ ਲੱਗ ਪਏ ਸਨ:

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।*

*(ਵਾਰ ੧:੨੭)*

ਫਿਰ ਹੌਲੀ-ਹੌਲੀ ਸੰਗਤ ਦੀ ਗਿਣਤੀ ਵੱਧਣ ਲੱਗ ਪਈ। ਵੱਖੋ-ਵੱਖਰੇ ਸਥਾਨਾਂ 'ਤੇ ਗੁਰਦੁਆਰੇ ਹੋਂਦ ਵਿਚ ਆਉਂਦੇ ਗਏ। ਸਮੂਹ ਗੁਰਦੁਆਰਾ ਸਾਹਿਬਾਨ ਵਿਚ ਮਰਯਾਦਾ ਦੀ ਇਕਸਾਰਤਾ ਲਿਆਉਣ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਲੰਮੀ ਘਾਲਣਾ ਤੋਂ ਬਾਅਦ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਛਤਰ ਛਾਇਆ ਹੇਠ ਪੰਥ ਪ੍ਰਵਾਨਿਤ 'ਸਿੱਖ ਰਹਿਤ ਮਰਯਾਦਾ' ਲਾਗੂ ਕੀਤੀ ਗਈ। ਇਸ ਨਾਲ ਗੁਰੁਦਆਰਾ ਸਾਹਿਬਾਨ ਦੀ ਮਰਯਾਦਾ ਵਿਚ ਇਕਸਾਰਤਾ ਆਈ। ਸੁਚੱਜੇ ਗੁਰਦੁਆਰਾ ਪ੍ਰਬੰਧ ਲਈ ਸਿੱਖ ਰਹਿਤ ਮਰਯਾਦਾ ਦੇ ਧਾਰਨੀ ਪ੍ਰਬੰਧਕ ਕਮੇਟੀਆਂ ਦੇ ਸੱਜਣਾਂ ਦਾ ਆਪਣਾ ਸ਼ਖਸੀ ਜੀਵਨ ਸੰਗਤ ਲਈ ਬਹੁਤ ਵੱਡਾ ਰੋਲ-ਮਾਡਲ ਹੁੰਦਾ ਹੈ। ਇਨ੍ਹਾਂ ਸੱਜਣਾਂ ਦੇ ਇੱਕ ਬੋਲ 'ਤੇ ਸੰਗਤ ਸਿਰ ਝੁਕਾ ਦਿੰਦੀ ਹੈ ਅਤੇ ਹਰ ਹੁਕਮ ਮੰਨਦੀ ਹੈ।

ਗੁਰਦੁਆਰਾ ਸਾਹਿਬਾਨ ਸਿੱਖ ਦੀ ਜਿੰਦ-ਜਾਨ ਹੁੰਦੇ ਹਨ ਜਿੱਥੇ ਆ ਕੇ ਉਹ ਸਕੂਨ ਪ੍ਰਾਪਤ ਕਰਦਾ ਹੈ ਅਤੇ ਆਪਣੇ ਪਰਵਾਰ, ਕੌਮ ਦੀ ਸੁੱਖ-ਸ਼ਾਂਤੀ ਅਤੇ ਚੜ੍ਹਦੀ ਕਲਾ ਮੰਗਦਾ ਹੋਇਆ ਅਰਦਾਸ ਕਰਦਾ ਹੈ। ਗੁਰਦੁਆਰਾ ਸਾਹਿਬ ਦਾ ਸੁਚੱਜਾ ਪ੍ਰਬੰਧ ਦੇਖ

*#੬੪੭/੫ ਮੁਹੱਲਾ ਸੁੰਦਰ ਨਗਰ, ਜੈਪੁਰਾ ਰੋਡ, ਗਲੀ ਨੰ. ੪, ਦੋਰਾਹਾ-੧੪੧੪੨੧ (ਲੁਧਿਆਣਾ) ਮੋ. ੯੪੧੭੨-੦੨੬੨੧

ਕੇ ਹੀ ਨੌਜਵਾਨ ਵਰਗ ਗੁਰਦੁਆਰਾ ਸਾਹਿਬ ਵੱਲ ਪ੍ਰਭਾਵਿਤ ਹੁੰਦਾ ਹੈ। ਪ੍ਰਭਾਵਿਤ ਹੋਇਆ ਨੌਜਵਾਨ ਹੀ ਫਿਰ ਗੁਰੂ ਦੀ ਹਾਜ਼ਰੀ ਵਿਚ ਆ ਬੈਠ ਕੇ ਆਉਣ ਵਾਲੇ ਭਵਿੱਖ ਲਈ ਸੇਧ ਲੈਂਦਾ ਹੈ। ਜਦੋਂ ਇਹ ਨੌਜਵਾਨ ਅਜਿਹੀ ਸੇਧ ਲੈ ਕੇ ਫਿਰ ਜ਼ਿੰਮੇਵਾਰ ਅਹੁਦਿਆਂ 'ਤੇ ਪਹੁੰਚਦਾ ਹੈ ਤਾਂ ਇਹ ਆਪਣੀ ਕੌਮ ਦਾ ਨਾਮ ਰੋਸ਼ਨ ਕਰਦਾ ਹੈ।

ਸੁਚੱਜੇ ਗੁਰਦੁਆਰਾ ਪ੍ਰਬੰਧ ਲਈ ਪੰਥ-ਦਰਦੀ ਹਮੇਸ਼ਾਂ ਉੱਦਮਸ਼ੀਲ ਰਹਿੰਦੇ ਹਨ। ਅਜਿਹੇ ਹੀ ਪੰਥਕ-ਦਰਦੀ ਸਨ— ਮਰਹੂਮ ਪ੍ਰਿੰਸੀਪਲ ਹਰਭਜਨ ਸਿੰਘ ਜੀ, ਚੇਅਰਮੈਨ, ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਜੋ ਕਿ ਮਿਤੀ ੦੭.੦੫.੨੦੨੧ ਨੂੰ ਅਕਾਲ ਚਲਾਣਾ ਕਰ ਗਏ। ਦਾਸ (ਲੇਖਕ) ਇਸ ਕਾਲਜ ਨਾਲ ਨਿਸ਼ਕਾਮ ਭਾਵਨਾ ਦੇ ਨਾਲ ਸੰਨ ੨੦੦੦ ਤੋਂ ਪਹਿਲਾਂ ਵਿਦਿਆਰਥੀ (ਦੋ ਸਾਲਾ ਪੱਤਰ ਵਿਹਾਰ ਕੋਰਸ), ਫਿਰ ਸਰਕਲ ਇੰਚਾਰਜ, ਹੁਣ ਜ਼ੋਨਲ ਆਰਗੇਨਾਈਜ਼ਰ ਤੌਰ 'ਤੇ ਪਿਛਲੇ ੨੧ ਸਾਲਾਂ ਤੋਂ ਜੁੜਿਆ ਹੋਇਆ ਹੈ। ਲੁਧਿਆਣਾ ਸ਼ਹਿਰ ਵਿਚ ਹੀ ਹੋਣ ਕਰਕੇ ਦਾਸ ਅਕਸਰ ਉਨ੍ਹਾਂ ਕੋਲ ਕਾਫੀ ਸਮਾਂ ਬੈਠਾ ਰਹਿੰਦਾ ਸੀ। ਉਸ ਸਮੇਂ ਹੋਰ ਵਿਚਾਰਾਂ ਤੋਂ ਬਿਨਾਂ ਗੁਰਦੁਆਰਾ ਪ੍ਰਬੰਧ ਬਾਰੇ ਵੀ ਉਹ ਦੱਸਦੇ ਕਿ ਉਨ੍ਹਾਂ ਕਿਵੇਂ ਪਹਿਲੇ ਸਮੇਂ ਵਿਚ ਗੁਰਦੁਆਰਾ ਸ੍ਰੀ ਕਲਗੀਧਰ ਸਾਹਿਬ ਲੁਧਿਆਣਾ ਦੇ ਪ੍ਰਬੰਧ ਵਿਚ ਸਹਿਯੋਗ ਦਿੱਤਾ ਸੀ। ਉਨ੍ਹਾਂ ਦੀ ਹੁਣ ਵੀ ਇੱਛਾ ਸੀ ਕਿ ਕਾਸ਼! ਹੁਣ ਵੀ ਮੈਂ ਅਜਿਹਾ ਹੀ ਪ੍ਰਬੰਧ ਦੇਖ ਸਕਾਂ! ਉਹ ਦੱਸਦੇ ਹੁੰਦੇ ਸਨ ਕਿ ਗੁਰਦੁਆਰਾ ਸਾਹਿਬਾਨ ਦੇ ਵਿਚ ਹਰ ਇੱਕ ਸਾਜ-ਓ-ਸਾਮਾਨ ਦਾ ਇੰਚਾਰਜ ਬਣਾ ਕੇ ਸੰਭਾਲ ਕੀਤੀ ਜਾਵੇ ਤਾਂ ਜਿੱਥੇ ਇਹ ਸਾਮਾਨ ਸਹੀ ਵਰਤੋਂ ਵਿਚ ਆਉਂਦਾ ਹੈ, ਉੱਥੇ ਹੀ ਹੋਰ ਨਵੇਂ ਸਾਮਾਨ ਦੀ ਖਰੀਦ ਤੋਂ ਬਚ ਕੇ ਪੰਥਕ ਪੈਸਾ ਬਚਾਇਆ ਜਾ ਸਕਦਾ ਹੈ।

ਇਸੇ ਸਮੇਂ ਦੌਰਾਨ ਦਾਸ ਨੂੰ ਮੁਹੱਲੇ ਦੇ ਗੁਰਦੁਆਰਾ ਸਾਹਿਬ ਦੀ ਸੇਵਾ ੨੩ ਜਨਵਰੀ, ੨੦੧੭ ਈ. ਤੋਂ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਸੇਵਾ ਪ੍ਰਾਪਤ ਕਰਨ ਵੇਲੇ ਮੇਰੇ ਵੱਲੋਂ ਪ੍ਰਿੰਸੀਪਲ ਸਾਹਿਬ ਦੇ ਦੱਸੇ ਤਜਰਬੇ ਅਤੇ ਵਿਚਾਰਾਂ ਨੂੰ ਆਪਣੇ ਦਿਮਾਗ ਵਿਚ ਰੱਖਿਆ ਗਿਆ। ਮੈਂ, ਬਤੌਰ ਮੁੱਖ ਸੇਵਾਦਾਰ (ਪ੍ਰਧਾਨ) ਹੁੰਦੇ ਹੋਏ ਆਪਣੇ ਦਿਮਾਗ ਵਿਚ ਨਕਸ਼ਾ ਤਿਆਰ ਕੀਤਾ ਕਿ ਗੁਰਦੁਆਰਾ ਪ੍ਰਬੰਧ ਕਿਸ ਤਰ੍ਹਾਂ ਚਲਾਇਆ ਜਾਵੇ? ਮੇਰੇ ਵੱਲੋਂ ਇੱਕ ਕੋਸ਼ਿਸ਼ ਕਰਦੇ ਹੋਏ ਹੇਠ ਲਿਖੇ ਅਨੁਸਾਰ ਇੱਕ ਸੁਚੱਜਾ ਗੁਰਦੁਆਰਾ ਪ੍ਰਬੰਧ ਦੇਣ ਦੀ ਕੋਸ਼ਿਸ਼ ਕੀਤੀ ਗਈ:-

**੧. ਪ੍ਰਬੰਧਕੀ ਢਾਂਚਾ:-** ਦਾਸ ਵੱਲੋਂ ਇੱਕ ਮਜਬੂਤ ਪ੍ਰਬੰਧਕੀ ਢਾਂਚੇ ਲਈ ਮੁਹੱਲੇ ਦੀ ਹਰ ਗਲੀ ਵਿੱਚੋਂ ਘੱਟੋ-ਘੱਟ ਇੱਕ ਜਾਂ ਇਸ ਤੋਂ ਵੱਧ ਅੰਮ੍ਰਿਤਧਾਰੀ (ਸਮੇਤ ਦਾਸ) ਗੁਰਮੁਖਾਂ ਦੀ ਖੋਜ ਕਰ ਕੇ ਇੱਕ ਮਜਬੂਤ ਪ੍ਰਬੰਧਕ ਕਮੇਟੀ ਦਾ ਗਠਨ ਕੀਤਾ ਗਿਆ ਹੈ। ਇਸ ਕਮੇਟੀ ਦੇ ਮੈਂਬਰਾਂ ਨੂੰ ਗੁਰਮਤਿ, ਪ੍ਰਬੰਧਕੀ ਢਾਂਚੇ ਬਾਰੇ ਟ੍ਰੇਨਿੰਗ ਦਿੱਤੀ ਗਈ। ਟ੍ਰੇਨਿੰਗ ਦੇਣ ਤੋਂ ਬਾਅਦ ਇਨ੍ਹਾਂ ਮੈਂਬਰਾਂ ਵਿਚ ਅਹੁਦਿਆਂ ਦੀ ਵੰਡ ਕਰਦੇ ਹੋਏ ਇਨ੍ਹਾਂ ਨੂੰ ਹੇਠ ਲਿਖੇ ਅਨੁਸਾਰ ਡਿਊਟੀਆਂ ਦੀ ਸੇਵਾ ਲਗਾਈ ਗਈ:-

**(i) ਮੈਨੇਜਰ/ਮੀਤ ਮੈਨੇਜਰ :-** ਇਸ ਮੈਂਬਰ ਦੀ ਡਿਊਟੀ ਗੁਰਦੁਆਰਾ ਸਾਹਿਬ ਦੇ

ਸਾਰੇ ਪ੍ਰਬੰਧ ਦੀ ਦੇਖ-ਰੇਖ ਕਰਨ, ਰੋਜ਼ਾਨਾ ਦੀ ਮਰਯਾਦਾ ਨੂੰ ਨਿਭਾਉਣ ਵਿਚ ਗ੍ਰੰਥੀ ਸਿੰਘ ਦੀ ਮਦਦ ਕਰਨਾ, ਸੰਗਤ ਵੱਲੋਂ ਕੀਤੇ ਜਾਣ ਵਾਲੇ ਕਾਰਜਾਂ ਦੀ ਬੁਕਿੰਗ ਕਰ ਕੇ ਕਾਰਜ ਸਮੇਂ ਸਿਰ ਨਿਭਾਉਣ ਨੂੰ ਯਕੀਨੀ ਬਣਾਉਣ ਦੀ ਲਗਾਈ ਗਈ ਹੈ। ਇਸ ਦੀ ਮਦਦ ਲਈ ਇੱਕ ਮੈਂਬਰ ਨੂੰ ਨਾਲ ਮੀਤ ਮੈਨੇਜਰ ਲਗਾਇਆ ਗਿਆ ਹੈ। ਦੋਵਾਂ ਮੈਂਬਰਾਂ ਨੂੰ ਸੰਗਤ ਨਾਲ ਪਿਆਰ-ਭਾਵਨਾ ਨਾਲ ਪੇਸ਼ ਆਉਣ ਬਾਰੇ ਵੀ ਸਮਝਾਇਆ ਗਿਆ।

**ਨੋਟ:- ਪ੍ਰਬੰਧ ਚਲਾਉਣ ਸਮੇਂ ਕੋਸ਼ਿਸ਼ ਕੀਤੀ ਗਈ ਇੱਕ ਮੈਂਬਰ ਨੂੰ ਕੇਵਲ ਇੱਕ ਹੀ ਕੰਮ ਦੀ ਸੇਵਾ ਦਿੱਤੀ ਜਾਵੇ। ਕੋਈ ਵੀ ਮੈਂਬਰ ਕਿਸੇ ਵੀ ਇੰਚਾਰਜ ਜਾਂ ਆਹੁਦੇਦਾਰ ਦੇ ਕੰਮ-ਕਾਜ ਵਿਚ ਸਮੇਤ ਪ੍ਰਧਾਨ ਦਖ਼ਲ ਨਹੀਂ ਦੇਵੇਗਾ। ਹਰ ਇੱਕ ਇੰਚਾਰਜ ਆਪਣਾ ਕੰਮ ਆਜ਼ਾਦਾਨਾ ਤੌਰ 'ਤੇ ਕਰੇਗਾ। ਇਸ ਪ੍ਰਬੰਧ ਵਿਚ ਉਹੀ ਵਿਅਕਤੀ ਸ਼ਾਮਲ ਗਏ ਹਨ ਜੋ ਗੁਰਮਤਿ ਦੇ ਧਾਰਨੀ, ਬਾਣੀ ਪੜ੍ਹਨ ਵਾਲੇ ਅੰਮ੍ਰਿਤਧਾਰੀ, ਅਰਦਾਸ, ਹੁਕਮਨਾਮਾ ਸਾਹਿਬ ਲੈ ਸਕਣ ਦੇ ਯੋਗ ਹੋਣ। ਇਨ੍ਹਾਂ ਮੈਂਬਰਾਂ ਦੀ ਸ਼ਖਸੀ ਅਤੇ ਪੰਥਕ ਰਹਿਣੀ ਨੂੰ ਵੀ ਦੇਖਿਆ ਗਿਆ ਹੈ, ਕਿਉਂਕਿ ਗੁਰਦੁਆਰਾ ਪ੍ਰਬੰਧ ਵਿਚ ਜੇਕਰ ਹੋਰ ਮਤ ਦੇ ਵਿਅਕਤੀ, ਗੈਰ-ਅੰਮ੍ਰਿਤਧਾਰੀ ਹੋਣਗੇ ਤਾਂ ਉਹ ਗੁਰਦੁਆਰਾ ਪ੍ਰਬੰਧ ਦਾ ਢਾਂਚਾ ਵਿਗਾੜ ਕੇ ਕੌਮ/ਪੰਥ ਦਾ ਬਹੁਤ ਵੱਡਾ ਨੁਕਸਾਨ ਕਰ ਸਕਦੇ ਹਨ।**

**(ii) ਖ਼ਜ਼ਾਨਚੀ, ਬੈਂਕ ਸੇਵਾ/ਲੇਖਾਕਾਰ:-** ਗੁਰਦੁਆਰਾ ਸਾਹਿਬ ਦੀ ਮਾਇਆ ਦਾ ਲੈਣ-ਦੇਣ ਕਰਨ ਲਈ ਇੱਕ ਖ਼ਜ਼ਾਨਚੀ ਦੀ ਨਿਯੁਕਤੀ ਕੀਤੀ ਗਈ। ਇਸ ਮਾਇਆ ਦੇ ਹਿਸਾਬ ਕਿਤਾਬ ਲਈ ਇੱਕ ਪੜ੍ਹੇ-ਲਿਖੇ ਮੈਂਬਰ ਨੂੰ ਲੇਖਾਕਾਰ ਦੀ ਨਿਯੁਕਤੀ ਅਤੇ ਬੈਂਕ ਪ੍ਰਣਾਲੀ ਦੇ ਕੰਮ-ਕਾਜ ਲਈ ਇੱਕ ਹੋਰ ਮੈਂਬਰ ਨੂੰ ਨਿਯੁਕਤ ਕੀਤਾ ਗਿਆ। ਇਸ ਤਰ੍ਹਾਂ ਗੁਰਦੁਆਰਾ ਸਾਹਿਬ ਦੀ ਮਾਇਆ ਦੇ ਹਿਸਾਬ ਲਈ ੩ ਮੈਂਬਰ ਸੇਵਾ ਕਰ ਰਹੇ ਹਨ।

**(iii) ਪ੍ਰਬੰਧਕ ਬਾਡੀ:-** ਰੋਜ਼ਾਨਾ ਦੇ ਕਾਰਜ-ਵਿਹਾਰ ਲਈ ਇੱਕ ਸਰਪ੍ਰਸਤ, ਸੀਨੀਅਰ ਮੀਤ ਪ੍ਰਧਾਨ, ਜਨਰਲ ਸਕੱਤਰ, ਸਕੱਤਰ, ਅਤੇ ਬਾਕੀ ਮੈਂਬਰਾਂ ਦੀ ਬਾਡੀ ਕੰਮ ਕਰਨ ਲੱਗੀ। ਹਰ ਮਹੀਨੇ ਦੇ ਪਹਿਲੇ ਐਤਵਾਰ ਗੁਰਦੁਆਰਾ ਸਾਹਿਬ ਦੀ ਮੀਟਿੰਗ ਕੀਤੀ ਜਾਂਦੀ ਹੈ, ਜਿਸ ਵਿਚ ਗੁਰਦੁਆਰਾ ਸਾਹਿਬ ਦਾ ਲੇਖਾਕਾਰ, ਕੈਸ਼ੀਅਰ ਦੀ ਮਦਦ ਨਾਲ ਕੰਪਿਊਟਰਾਈਜ਼ਡ ਲਿਸਟ (ਸੂਚੀ) ਪੇਸ਼ ਕਰਦਾ ਹੈ। ਜਿਸ ਵਿਚ ਮਹੀਨਾਵਾਰ ਆਮਦਨ ਅਤੇ ਖਰਚਿਆਂ ਦਾ ਵੇਰਵਾ ਹੁੰਦਾ। ਜਿਸ ਨੂੰ ਸਾਰੀ ਕਮੇਟੀ ਵਿਚਾਰਨ ਉਪਰੰਤ ਕੁਝ ਸੁਝਾਵਾਂ ਨਾਲ ਪਾਸ ਕਰਦੀ ਹੈ। ਇਸ ਕਮੇਟੀ ਨੂੰ ਹਰ ਸਾਲ ਰਜਿਸਟਰਾਰ ਸੁਸਾਇਟੀ ਜ਼ਿਲ੍ਹਾ ਅਥਾਰਟੀ ਵੱਲੋਂ ਰਜਿਸਟਰ ਕਰਵਾ ਕੇ ਰੀਨੀਊ ਕਰਵਾਇਆ ਜਾਂਦਾ ਹੈ। ਹਰ ਸਾਲ ਗੁਰਦੁਆਰਾ ਸਾਹਿਬ ਦੀ ਇਨਕਮ ਟੈਕਸ ਰਿਟਰਨ ਭਰੀ ਜਾਂਦੀ ਹੈ। ਇਸ ਲਈ ਗੁਰਦੁਆਰਾ ਸਾਹਿਬ ਦਾ ਪੈਨ ਕਾਰਡ ਤਿਆਰ ਕੀਤਾ ਗਿਆ ਹੈ। ਮਹੀਨਾਵਾਰ ਮੀਟਿੰਗ ਵਿਚ ਸਾਰੇ ਮੈਂਬਰਾਂ ਨੂੰ ਸ਼ਾਮਲ ਹੋਣ ਦੀ ਬੇਨਤੀ ਕੀਤੀ ਜਾਂਦੀ ਹੈ।

ਉਨ੍ਹਾਂ ਦੇ ਸੁਝਾਵਾਂ ਦਾ ਸਤਿਕਾਰ ਕੀਤਾ ਜਾਂਦਾ ਹੈ। ਬੇ-ਲੋੜੇ ਖਰਚਿਆਂ 'ਤੇ ਸਖਤੀ ਨਾਲ ਕੰਟਰੋਲ ਕੀਤਾ ਜਾਂਦਾ ਹੈ। ਇਸ ਤੋਂ ਬਿਨਾਂ ਹਰ ਰੋਜ਼ ਅੰਮ੍ਰਿਤ ਵੇਲੇ ਦੇ ਦੀਵਾਨ ਉਪਰੰਤ ਸਾਰੇ ਮੈਂਬਰ ੧੫ ਮਿੰਟ ਰੋਜ਼ਾਨਾ ਦੇ ਵਿਸ਼ਿਆਂ 'ਤੇ ਚਰਚਾ ਕਰ ਕੇ ਜਾਂਦੇ ਹਨ।

(iv) **ਇੰਚਾਰਜ ਬਿਸਤਰੇ:-** ਮੁਹੱਲੇ ਦੀ ਸੰਗਤ ਦੀ ਸਹੂਲਤ ਲਈ ਬਿਸਤਰ ਭੰਡਾਰ ਬਣਾਇਆ ਗਿਆ ਹੈ। ਜਿਸ ਦਾ ਇੱਕ ਇੰਚਾਰਜ ਬਣਾਇਆ ਗਿਆ। ਇਨ੍ਹਾਂ ਬਿਸਤਰਿਆਂ ਨੂੰ ਲਿਜਾਣ ਲਈ ਇਕ ਰਿਕਸ਼ੇ ਰੇਹੜੇ ਦਾ ਪ੍ਰਬੰਧ ਕੀਤਾ ਗਿਆ। ਸੰਗਤ ਤੋਂ ਕੁਝ ਲਾਗਤ ਮਾਤਰ ਭੇਟਾ ਲੈ ਕੇ ਬਿਸਤਰਿਆਂ ਦੀ ਸਾਂਭ-ਸੰਭਾਲ, ਧੋਆ-ਧੁਆਈ ਇੰਚਾਰਜ ਵੱਲੋਂ ਕੀਤੀ ਜਾਂਦੀ ਹੈ। ਕੋਸ਼ਿਸ਼ ਕੀਤੀ ਜਾਂਦੀ ਹੈ ਕਿ ਹਰ ਇੱਕ ਲੋੜਵੰਦ ਨੂੰ ਸਾਫ-ਸੁਥਰੇ ਬਿਸਤਰੇ ਹੀ ਮਿਲਣ।

**(ਵ) ਇੰਚਾਰਜ ਬਰਤਨ:-** ਮੁਹੱਲੇ ਦੀ ਸੰਗਤ ਦੀ ਸਹੂਲਤ ਲਈ ਬਰਤਨ ਭੰਡਾਰ ਬਣਾਇਆ ਗਿਆ। ਜਿਸ ਦਾ ਇੱਕ ਇੰਚਾਰਜ ਬਣਾਇਆ ਗਿਆ। ਇਨ੍ਹਾਂ ਬਰਤਨਾਂ ਨੂੰ ਲਿਜਾਣ ਲਈ ਇੱਕ ਰਿਕਸ਼ੇ ਰੇਹੜੇ ਦਾ ਪ੍ਰਬੰਧ ਕੀਤਾ ਗਿਆ। ਸੰਗਤ ਤੋਂ ਕੁਝ ਲਾਗਤ ਮਾਤਰ ਭੇਟਾ ਲੈ ਕੇ ਬਰਤਨਾਂ ਦੀ ਸਾਂਭ-ਸੰਭਾਲ, ਟੁੱਟ-ਭੱਜ ਠੀਕ ਕਰਵਾਉਣੀ ਅਤੇ ਹੋਰ ਨਵੇਂ ਬਰਤਨਾਂ ਦੀ ਖਰੀਦ ਇੰਚਾਰਜ ਵੱਲੋਂ ਕੀਤੀ ਜਾਂਦੀ ਹੈ।

(vi) **ਸਟੇਜ ਸੈਕਟਰੀ:-** ਸਟੇਜ ਸੈਕਟਰੀ ਗੁਰਦੁਆਰਾ ਸਾਹਿਬ ਦੇ ਸਾਰੇ ਪ੍ਰੋਗਰਾਮਾਂ ਨੂੰ ਸੰਗਤ ਤਕ ਪਹੁੰਚਾਉਣ ਲਈ ਅਤੇ ਹਰ ਰੋਜ਼ ਦੇ ਇਤਿਹਾਸਿਕ ਦਿਹਾੜਿਆਂ ਦੀ ਜਾਣਕਾਰੀ ਦੇਣ ਲਈ ਨਿਯੁਕਤ ਕੀਤਾ ਗਿਆ ਹੈ। ਇਸ ਨੂੰ ਗੁਰਦੁਆਰਾ ਸਾਹਿਬ ਦੇ ਸਾਊਂਡ ਦੀ ਦੇਖ-ਰੇਖ ਕਰਨ ਦੀ ਸੇਵਾ ਵੀ ਦਿੱਤੀ ਗਈ ਹੈ।

(vii) **ਗ੍ਰੰਥੀ ਸਿੰਘ ਦੀ ਡਿਊਟੀ:-** ਆਮ ਤੌਰ 'ਤੇ ਬਹੁਤਾਤ ਗੁਰਦੁਆਰਾ ਸਾਹਿਬ ਵਿਚ ਗ੍ਰੰਥੀ ਸਿੰਘ ਦੀ ਸਮੱਸਿਆ ਹੁੰਦੀ ਹੈ। ਦਾਸ ਨੂੰ ਪ੍ਰਚਾਰਕ ਹੋਣ ਕਰਕੇ ਕਈ ਵਾਰ ਬਹੁਤਾਤ ਗੁਰਦੁਆਰਾ ਸਾਹਿਬ ਦੇ ਪ੍ਰਧਾਨ ਫ਼ੋਨ 'ਤੇ ਕਹਿੰਦੇ ਹਨ ਕਿ ਵੀਰ ਜੀ ਕੋਈ ਗ੍ਰੰਥੀ ਸਿੰਘ ਗੁਰਦੁਆਰਾ ਸਾਹਿਬ ਦੀ ਸੇਵਾ ਲਈ ਲੱਭ ਕੇ ਦਿਓ ਜਿਹੜਾ ਸੰਗਤ ਲਿਆ ਅਤੇ ਜੋੜ ਸਕੇ। ਫਿਰ ਮੈਂ ਉਨ੍ਹਾਂ ਨੂੰ ਨਿਮਰਤਾ ਸਹਿਤ ਬੇਨਤੀ ਕਰਦਾ ਹੁੰਦਾ ਹਾਂ ਕਿ ਵੀਰ ਜੀ ਸੰਗਤ ਨੂੰ ਕੋਈ ਵੀ ਗ੍ਰੰਥੀ ਸਿੰਘ ਇਕੱਲਾ ਨਹੀਂ ਜੋੜ ਸਕਦਾ ਜਿੰਨਾਂ ਚਿਰ ਉਸ ਨਾਲ ਸੁਚੱਜੀ ਗੁਰਦੁਆਰਾ ਪ੍ਰਬੰਧਕ ਕਮੇਟੀ ਨਹੀਂ ਸਹਿਯੋਗ ਦੇਵੇਗੀ। ਇਸ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨਿਰਲੇਪ ਹੋਣਾ, ਧੜੇਬੰਦੀ ਤੋਂ ਉੱਪਰ ਹੋਣਾ, ਬਹੁਤ ਜ਼ਰੂਰੀ ਹੈ। ਗ੍ਰੰਥੀ ਸਿੰਘ ਨੂੰ ਉਸ ਦੀ ਡਿਊਟੀ ਮਰਯਾਦਾ ਅਨੁਸਾਰ ਕਰਨ ਬਾਰੇ ਸਮਝਾਈ ਗਈ। ਗ੍ਰੰਥੀ ਸਿੰਘ ਨੂੰ ਕੇਵਲ ਧਾਰਮਿਕ ਕਾਰਜ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ-ਸੰਭਾਲ ਕਰਨ ਬਾਰੇ ਅਤੇ ਸੰਗਤ ਨੂੰ ਗੁਰਮਤਿ ਨਾਲ ਜੋੜਨ ਬਾਰੇ ਸਮਝਾਇਆ ਗਿਆ। ਗ੍ਰੰਥੀ ਸਿੰਘ ਦੀ ਕੋਈ ਵੀ ਵਾਧੂ ਡਿਊਟੀ ਨਹੀਂ ਲਗਾਈ ਗਈ ਜਿਵੇਂ ਕਿ ਆਮ ਤੌਰ 'ਤੇ ਬਿਸਤਰਿਆਂ, ਭਾਂਡਿਆਂ, ਆਦਿ ਦੀ ਡਿਊਟੀ ਵੀ ਕਰਨ ਨੂੰ ਕਹਿੰਦੇ ਹਾਂ। ਗ੍ਰੰਥੀ ਸਿੰਘ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਦੀ ਹੀ ਡਿਊਟੀ

ਕਰੇਗਾ। ਸਾਰੀ ਕਮੇਟੀ, ਸੰਗਤ ਗ੍ਰੰਥੀ ਸਿੰਘ ਨਾਲ ਪੂਰੇ ਪਿਆਰ ਨਾਲ ਪੇਸ਼ ਆਉਂਦੀ ਅਤੇ ਸਤਿਕਾਰ ਕਰਦੀ ਹੈ। ਇਸ ਕਰਕੇ ਹੀ ਗ੍ਰੰਥੀ ਸਿੰਘ ਦੀ ਕੋਈ ਵੀ ਸਮੱਸਿਆ ਪੇਸ਼ ਨਹੀਂ ਆਉਣ ਦਿੱਤੀ ਜਾਂਦੀ ਹੈ।

**(viii) ਗੁਰਦੁਆਰਾ ਕਮੇਟੀ ਦਾ ਕੰਮ:-** ਜਿਸ ਤਰ੍ਹਾਂ ਭਾਰਤੀ ਕ੍ਰਿਕਟ ਕੰਟਰੋਲ ਬੋਰਡ ਵਿਚ ਜ਼ਿਆਦਾਤਰ ਅਹੁਦੇਦਾਰੀਆਂ ਉਸ ਨੂੰ ਹੀ ਮਿਲਦੀਆਂ ਹਨ ਜੋ ਕ੍ਰਿਕਟ ਦਾ ਖਿਡਾਰੀ ਰਿਹਾ ਹੋਵੇ ਜਾਂ ਖੇਡ ਸਬੰਧੀ ਜਾਣਕਾਰੀ ਰੱਖਦਾ ਹੋਵੇ। ਇਸੇ ਤਰ੍ਹਾਂ ਗੁਰਦੁਆਰਾ ਪ੍ਰਬੰਧ ਵਿਚ ਉਹੀ ਮੈਂਬਰ ਸੇਵਾ ਕਰਨ ਦੇ ਹੱਕਦਾਰ ਹਨ ਜੋ ਗੁਰਦੁਆਰਾ ਪ੍ਰਬੰਧ ਬਾਰੇ ਜਾਣਕਾਰੀ ਰੱਖਦੇ ਹੋਣ, ਅੰਮ੍ਰਿਤਧਾਰੀ ਹੋਣ, ਗੁਰਬਾਣੀ ਪੜ੍ਹਨੀ, ਗਾਉਣੀ, ਅਰਦਾਸ ਕਰਨੀ ਅਤੇ ਹੁਕਮਨਾਮਾ ਲੈਣ ਦੀ ਮੁਹਾਰਤ ਰੱਖਦੇ ਹੋਣ। ਮੌਜੂਦਾ ਗੁਰਦੁਆਰਾ ਕਮੇਟੀ ਤਿੰਨ ਤਰ੍ਹਾਂ ਦੇ ਕਾਰਜਾਂ 'ਤੇ ਕੰਮ ਕਰ ਰਹੀ ਹੈ। ੧. ਧਾਰਮਿਕ ਕਾਰਜ ੨. ਸਮਾਜਿਕ ਕਾਰਜ ੩.ਸਿਹਤ ਅਤੇ ਸਿੱਖਿਆ ਕਾਰਜ।

**੨. ਗੁਰੂ ਮਰਯਾਦਾ ਢਾਂਚਾ:-** ਦਾਸ ਵੱਲੋਂ ਸਭ ਤੋਂ ਪਹਿਲਾਂ ਕਮੇਟੀ ਦੇ ਮੈਂਬਰਾਂ ਨੂੰ ਬੇਨਤੀ ਕੀਤੀ ਗਈ ਕਿ ਆਪ ਨੇ ਹਰ ਰੋਜ਼ ਗੁਰਦੁਆਰਾ ਸਾਹਿਬ ਹਾਜ਼ਰੀ ਭਰਨੀ ਹੈ। ਗੁਰਦੁਆਰਾ ਸਾਹਿਬ ਦਾ ਪੱਕਾ ਰੋਸਟਰ (ਯੋਜਨਾ) ਸੰਗਤ ਦੀ ਸਹੂਲਤ, ਡਿਊਟੀ 'ਤੇ ਜਾਣ ਦੇ ਸਮੇਂ ਨੂੰ ਮੁੱਖ ਰੱਖਦੇ ਹੋਏ ਤਿਆਰ ਕੀਤਾ ਗਿਆ। ਇਹ ਯਕੀਨੀ ਬਣਾਇਆ ਗਿਆ ਕਿ ਸੰਗਤ ਨੂੰ ਦਿੱਤੇ ਹੋਏ ਸਮੇਂ ਅਨੁਸਾਰ ਹੀ ਰੋਜ਼ ਦੇ ਕਾਰਜ ਸਮਾਪਤ ਕੀਤੇ ਜਾਣ, ਸਮੇਂ ਦੀ ਪਾਬੰਦੀ ਦਾ ਖਾਸ ਧਿਆਨ ਰੱਖਿਆ ਜਾਵੇ।

ਮੈਂਬਰਾਂ ਅਤੇ ਸੰਗਤ ਵਿਚ ਉਤਸ਼ਾਹ ਪੈਦਾ ਕਰਨ ਲਈ ਉਨ੍ਹਾਂ ਦੀ ਹਰ-ਰੋਜ਼ ਦੀ ਹਫਤਾਵਾਰੀ ਹੁਕਮਨਾਮਾ ਸਾਹਿਬ ਉਸ ਦੇ ਸ਼ਬਦ ਅਰਥ ਕਰਨ ਦੀ ਡਿਊਟੀ ਲਗਾਈ ਜਾਂਦੀ ਹੈ। ਇਸੇ ਤਰ੍ਹਾਂ ਹੀ ਹਰ-ਰੋਜ਼ ੧ ਤੋਂ ੫ ਜਾਣਿਆਂ ਦੀ ਮਹੀਨਾਵਾਰ ਕੜਾਹ ਪ੍ਰਸ਼ਾਦ ਦੀ ਸੇਵਾ ਇੱਕ-ਇੱਕ ਦਿਨ ਦੀ ਲਗਾਈ ਜਾਂਦੀ ਹੈ। ਜਿਸ ਵਿਚ ਜਿਸ ਦੀ ਵਾਰੀ ਹੁੰਦੀ ਹੈ ਉਸ ਨੂੰ ਪਰਵਾਰ ਸਮੇਤ ਹਾਜ਼ਰ ਹੋਣ ਬਾਰੇ ਬੇਨਤੀ ਕੀਤੀ ਜਾਂਦੀ ਹੈ।

ਗੁਰਦੁਆਰਾ ਸਾਹਿਬ ਵਿਚ ਨਗਾਰਾ ਵਜਾਉਣ ਦੀ ਪ੍ਰਥਾ ਸ਼ੁਰੂ ਕੀਤੀ ਗਈ। ਸੰਗਤ ਅਤੇ ਮੈਂਬਰਾਂ ਨੂੰ ਸਿਖਲਾਈ ਦੇ ਕੇ ਮਹੀਨਾਵਾਰ ਸਹਿਜ ਪਾਠ ਕਰਨ ਦੀ ਸੇਵਾ ਦਿੱਤੀ ਗਈ। ਇਹੀ ਸੰਗਤ ਅਤੇ ਮੈਂਬਰ ਹੁਣ ਗੁਰਪੁਰਬ ਅਤੇ ਵਿਸ਼ੇਸ਼ ਦਿਨਾਂ 'ਤੇ ਸ੍ਰੀ ਅਖੰਡ ਪਾਠ ਸਾਹਿਬ ਦੀ ਸੇਵਾ ਨਿਸ਼ਕਾਮ ਭਾਵਨਾ ਨਾਲ ਕਰਦੇ ਹਨ। ਅਖੰਡ ਪਾਠ ਸਾਹਿਬ ਦੇ ਦਿਨ ਗੁਰਦੁਆਰਾ ਸਾਹਿਬ ਵਿਚ ਸੰਗਤ ਦਾ ਆਉਣਾ-ਜਾਣਾ ਸ਼ੁਰੂ ਹੋ ਜਾਂਦਾ ਹੈ ਅਤੇ ਤਕਰੀਬਨ ੩੦-੩੫ ਸੇਵਾਦਾਰ ਅਖੰਡ ਪਾਠ/ਸਹਿਜ ਪਾਠ ਸੇਵਾ ਕਰਨ ਲੱਗ ਪਏ ਹਨ। ਅਖੰਡ ਪਾਠ ਸਾਹਿਬ ਦੀ ਸੇਵਾ ਦਿਨ ਵੇਲੇ ਬੀਬੀਆਂ(ਮਾਤਾ ਗੁਜਰੀ ਸੁਖਮਨੀ ਸੇਵਾ ਸੁਸਾਇਟੀ) ਅਤੇ ਰਾਤ ਨੂੰ ਵੀਰਾਂ ਵੱਲੋਂ ਕੀਤੀ ਜਾਂਦੀ ਹੈ।

**(i) ਪ੍ਰਭਾਤ/ਰਾਤਰੀ ਫੇਰੀਆਂ:-** ਸੰਗਤ ਵਿਚ ਪਹਿਲਾਂ ਤੋਂ ਹੀ ਕੁਝ ਰੀਤਾਂ/ਪਰੰਪਰਾਵਾਂ ਆਪੋ-ਆਪਣੇ ਇਲਾਕੇ ਮੁਤਾਬਕ ਚਲਦੀਆਂ ਹੁੰਦੀਆਂ ਹਨ। ਅਸੀਂ ਇਨ੍ਹਾਂ ਦੀ ਵਰਤੋਂ

ਗੁਰੂ ਸਾਹਿਬ ਜੀ ਦੇ ਸਿਧਾਂਤ 'ਤੇ ਪਹਿਰਾ ਦਿੰਦੇ ਹੋਏ ਕਿਵੇਂ ਕਰਨੀ ਹੈ ਇਹ ਸਾਨੂੰ ਜੁਗਤ ਆਉਣੀ ਚਾਹੀਦੀ ਹੈ। ਇਸ ਲਈ ਇਨ੍ਹਾਂ ਪ੍ਰਭਾਤ/ਰਾਤਰੀ ਫੇਰੀਆਂ ਦੀ ਵਰਤੋਂ ਧਰਮ ਪ੍ਰਚਾਰ, ਸਮਾਜ ਸੇਵਾ, ਸਮਾਜਿਕ ਭਾਈਚਾਰੇ ਵਜੋਂ ਕੀਤੀ ਗਈ।

ਆਮ ਤੌਰ 'ਤੇ ਪ੍ਰਭਾਤ ਫੇਰੀਆਂ ਦੇ ਸਮੇਂ ਕੁਝ ਕੁ ਸੰਗਤ ਹੀ ਅੰਮ੍ਰਿਤ ਵੇਲੇ ਨਾਲ ਚਲਦੀ ਹੈ। ਪਰ ਦਾਸ ਵੱਲੋਂ ਮੁਹੱਲੇ ਦੀਆਂ ਗਲੀਆਂ ਅਨੁਸਾਰ ਹਰ-ਰੋਜ਼ ਇੱਕ ਗਲੀ ਨੂੰ ਪ੍ਰਭਾਤ ਫੇਰੀ ਦੀ ਸੇਵਾ ਦਿੱਤੀ ਜਾਂਦੀ ਹੈ। ਉਸ ਗਲੀ ਦੇ ਗੁਰਦੁਆਰਾ ਕਮੇਟੀ ਮੈਂਬਰ ਨੂੰ ਸਮਝਾਇਆ ਜਾਂਦਾ ਹੈ ਕਿ ਤੁਹਾਡੀ ਗਲੀ ਦਾ ਹਰ ਘਰ, ਚਾਹੇ ਉਹ ਕਿਸੇ ਵੀ ਧਰਮ ਨਾਲ ਸਬੰਧ ਰੱਖਦਾ ਹੋਵੇ ਸਵੇਰ ਵੇਲੇ ਪ੍ਰਭਾਤ ਫੇਰੀ ਦਾ ਗਲੀ ਵਿਚ ਪਹੁੰਚਣ 'ਤੇ ਸਵਾਗਤ ਕਰੇਗਾ। ਹਰ ਵਿਅਕਤੀ ਆਪੋ-ਆਪਣੇ ਘਰ ਅੱਗੇ ਸਜਾਵਟ ਅਤੇ ਮੋਮਬੱਤੀਆਂ ਜਲਾਏਗਾ। ਫਿਰ ਇਹ ਸਾਰੇ ਗਲੀ ਦੇ ਪਰਿਵਾਰਿਕ ਮੈਂਬਰ ਪ੍ਰਭਾਤ ਫੇਰੀ ਦੇ ਨਾਲ ਗੁਰਦੁਆਰਾ ਸਾਹਿਬ ਪਹੁੰਚ ਕੇ ਅਰਦਾਸ ਵਿਚ ਸ਼ਾਮਿਲ ਹੋਣਗੇ। ਸੰਬੰਧਿਤ ਗਲੀ ਵੱਲੋਂ ਤਿਆਰ ਕੀਤਾ ਗਿਆ ਚਾਹ-ਪਾਣੀ ਦਾ ਲੰਗਰ ਸੰਗਤ ਨੂੰ ਛਕਾਉਣਗੇ। ਇਸ ਤਰ੍ਹਾਂ ਹਰ-ਰੋਜ਼ ਹਰ ਗਲੀ ਦੀ ਤਕਰੀਬਨ ੪੦੦-੫੦੦ ਤਕ ਦੀ ਸੰਗਤ ਪ੍ਰਭਾਤ ਫੇਰੀ ਵਿਚ ਸ਼ਾਮਿਲ ਅਤੇ ਗੁਰਦੁਆਰਾ ਸਾਹਿਬ ਹਾਜ਼ਰੀ ਭਰਨ ਲੱਗੀ ਹੈ। ਇਸ ਉੱਦਮ ਨਾਲ ਮੁਹੱਲੇ ਵਿੱਚ ਇੱਕ ਸਾਂਝਾ ਭਾਈਚਾਰਾ ਤਿਆਰ ਹੋ ਗਿਆ ਹੈ। ਜਿਸ ਨਾਲ ਹਰ ਧਰਮ ਦੇ ਲੋਕ ਗੁਰੂ-ਘਰ ਦਾ ਸਤਿਕਾਰ ਹੋਰ ਵੀ ਕਰਨ ਲੱਗ ਪਏ ਹਨ।

ਕੁਝ ਇਤਿਹਾਸਿਕ ਦਿਨਾਂ ਅਤੇ ਗੁਰਪੁਰਬਾਂ ਨੂੰ ਮੁਹੱਲੇ ਵਿਚ ਰਾਤ ਦੀ ਰਾਤਰੀ ਫੇਰੀ ਕੱਢੀ ਜਾਂਦੀ ਹੈ। ਜਿਸ ਵਿਚ ਸੰਗਤ ਕੇਵਲ ਇੱਕ ਰੇਹੜੀ ਉੱਪਰ ਸਾਊਂਡ ਅਤੇ ਸਾਜ ਰੱਖ ਕੇ ਸਾਰੇ ਮੁਹੱਲੇ ਵਿਚ ਉਸ ਦਿਨ ਨੂੰ ਮੁੱਖ ਰੱਖਦੇ ਹੋਏ ਸ਼ਬਦ ਪੜ੍ਹਦੇ ਹੋਏ ਵਾਪਸ ਗੁਰਦੁਆਰਾ ਸਾਹਿਬ ਆਉਂਦੀ ਹੈ।

**(ii) ਨਗਰ ਕੀਰਤਨ:-** ਪੁਰਾਣੇ ਸਮਿਆਂ ਤੋਂ ਹੀ ਨਗਰ ਵਿਚ ਕੀਰਤਨ ਕਰਨ ਦੀ ਪਰੰਪਰਾ ਚਲਦੀ ਆ ਰਹੀ ਹੈ ਜਿਸ ਨੂੰ ਨਗਰ ਕੀਰਤਨ ਦਾ ਨਾਮ ਦਿੱਤਾ ਗਿਆ ਹੈ। ਇਸ ਪਰੰਪਰਾ ਨੂੰ ਨਿਭਾਉਂਦੇ ਹੋਏ ਬੇ-ਲੋੜੇ ਖਰਚਿਆਂ ਤੋਂ ਬੱਚ ਕੇ ਨਗਰ ਕੀਰਤਨ ਕੱਢਿਆ ਜਾਂਦਾ ਹੈ। ਨਗਰ ਕੀਰਤਨ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਲਕੀ ਸਾਹਿਬ ਦੇ ਪਿੱਛੇ ਸੰਗਤ ਨੂੰ ਹੀ ਸ਼ਬਦ ਗਾਉਣ ਲਈ ਉਤਸ਼ਾਹਿਤ ਕੀਤਾ ਜਾਂਦਾ ਹੈ ਜਿਸਦੀ ਸੇਵਾ ਸੰਗਤ ਬੜੀ ਖੁਸ਼ੀ ਨਾਲ ਸ਼ਬਦ ਪੜ੍ਹ ਕੇ ਨਿਭਾ ਰਹੀ ਹੈ।

**(iii) ਇਤਿਹਾਸਿਕ ਸਥਾਨਾਂ ਦੀ ਯਾਤਰਾ:-** ਸੰਗਤ ਨੂੰ ਸਮੇਂ-ਸਮੇਂ 'ਤੇ ਮਨਾਈਆਂ ਜਾਂਦੀਆਂ ਸ਼ਤਾਬਦੀਆਂ ਦੇ ਮੌਕੇ ਨਗਰ ਕੀਰਤਨਾਂ ਦੇ ਰੂਪ ਵਿਚ ਇਤਿਹਾਸਿਕ ਸਥਾਨਾਂ ਦੀ ਯਾਤਰਾ ਕਰਵਾਈ ਜਾਂਦੀ ਹੈ ਤਾਂ ਜੋ ਸੰਗਤ ਵਿਚ ਇਤਿਹਾਸਿਕ ਸਥਾਨ ਦੇਖ ਕੇ ਉਤਸ਼ਾਹ ਪੈਦਾ ਹੁੰਦਾ ਰਹੇ।

**(iv) ਗੁਰਮਤਿ ਕਲਾਸਾਂ:-** ਬੱਚਿਆਂ ਨੂੰ ਸਿੱਖ ਇਤਿਹਾਸ ਦੀ ਜਾਣਕਾਰੀ ਦੇਣ ਲਈ ਉਨ੍ਹਾਂ ਦੀ ਹਫਤਾਵਾਰੀ ਕਲਾਸ ਲਗਾਈ ਜਾਂਦੀ ਹੈ। ਜਿਸ ਵਿਚ ਬੱਚਿਆਂ ਨੂੰ ਗੁਰਬਾਣੀ,

ਸਿੱਖ ਇਤਿਹਾਸ ਅਤੇ ਸਿੱਖ ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ ਜਾਂਦੀ ਹੈ। ਇਨ੍ਹਾਂ ਕਲਾਸਾਂ ਵਿਚ ੨੦੦ ਤੋਂ ਲੈ ਕੇ ੪੦੦ ਤਕ ਬੱਚੇ ਸ਼ਾਮਿਲ ਹੁੰਦੇ ਰਹੇ ਹਨ। ਇਨ੍ਹਾਂ ਕਲਾਸਾਂ ਨੂੰ ਪੜ੍ਹਾਉਣ ਦੀ ਸੇਵਾ ਗੁਰਦੁਆਰਾ ਸਾਹਿਬ ਰਾਹੀਂ ਹੀ ਮੁਹੱਲੇ ਵਿੱਚੋਂ ਪੜ੍ਹੀਆਂ-ਲਿਖੀਆਂ ੩੦-੩੫ ਲੜਕੀਆਂ ਟੀਚਰਾਂ ਵਜੋਂ, ਨਿਭਾਉਂਦੀਆਂ ਆ ਰਹੀਆਂ ਹਨ। ਇਨ੍ਹਾਂ ਕਲਾਸਾਂ ਵਿਚ ਇਲਾਕੇ ਦੇ ਆਲੇ-ਦੁਆਲੇ ਦੇ ਬੱਚੇ ਵੀ ਆਪਣੇ ਮਾਤਾ-ਪਿਤਾ ਨਾਲ ਸ਼ਾਮਿਲ ਹੁੰਦੇ ਰਹੇ ਹਨ। ਇਨ੍ਹਾਂ ਕਲਾਸਾਂ ਦੇ ਵਿਚ ਸਮੇਂ ਸਮੇਂ ’ਤੇ ਪੰਥਕ ਸ਼ਖ਼ਸੀਅਤਾਂ, ਵਿਗਿਆਨੀ, ਪ੍ਰੋਫੈਸਰ, ਬੁੱਧੀਜੀਵੀ ਆਦਿ ਸ਼ਾਮਲ ਹੋ ਕੇ ਆਪਣੇ ਕੀਮਤੀ ਵਿਚਾਰ ਬੱਚਿਆਂ ਦੇ ਨਾਲ ਸਾਂਝੇ ਕਰਦੇ ਰਹਿੰਦੇ ਹਨ।

(v) **ਗੁਰਮਤਿ ਸਮਾਗਮ:-** ਹਰ ਸਾਲ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਗੁਰਪੁਰਬ ’ਤੇ ਧਾਰਮਿਕ ਕਲਾਸਾਂ ਦੀ ਸਮਾਪਤੀ ਮੌਕੇ ਵੱਡੇ ਪੱਧਰ ’ਤੇ ਦਿਨ ਵਿਚ ਸਮਾਗਮ ਕੀਤਾ ਜਾਂਦਾ ਹੈ ਜਿਸ ਵਿਚ ਕਲਾਸਾਂ ਲਗਾਉਣ ਵਾਲੇ ਬੱਚਿਆਂ ਅਤੇ ਅਧਿਆਪਕਾਂ ਦਾ ਸਨਮਾਨ ਕੀਤਾ ਜਾਂਦਾ ਹੈ। ਅਜਿਹੇ ਹੀ ਛੋਟੇ ਸਮਾਗਮ ਹਰ ਗੁਰਪੁਰਬ, ਇਤਿਹਾਸਿਕ ਦਿਨ ’ਤੇ ਕੀਤੇ ਜਾ ਰਹੇ ਹਨ। ਇਨ੍ਹਾਂ ਸਮਾਗਮਾਂ ਦੇ ਵਿਚ ਕੋਸ਼ਿਸ਼ ਹੁੰਦੀ ਹੈ ਕਿ ਸੰਗਤ ਦੇ ਵਿੱਚੋਂ ਹੀ ਬੁਲਾਰੇ ਬੋਲਣ। ਇਨ੍ਹਾਂ ਸਮਾਗਮਾਂ ਦੇ ਵਿਚ ਮੁਹੱਲੇ ਦੇ ਸਾਰੇ ਧਰਮਾਂ ਦੀ ਸੰਗਤ ਸ਼ਾਮਲ ਹੁੰਦੀ ਹੈ।

(vi) **ਸਮਾਜਿਕ ਸੇਵਾ:-** ਸੰਗਤ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਵਿਆਹ-ਸ਼ਾਦੀ ਅਤੇ ਹੋਰ ਕਾਰਜਾਂ ਲਈ ਇੱਕ ਕਮਿਊਨਟੀ ਸੈਂਟਰ (ਸ੍ਰੀ ਗੁਰੂ ਨਾਨਕ ਦੇਵ ਜੀ ਕਮਿਊਨਿਟੀ ਸੈਂਟਰ) ਦੀ ਸਥਾਪਨਾ ਕੀਤੀ ਜਾ ਰਹੀ ਹੈ। ਜਿਸ ਵਿਚ ਮੁਹੱਲੇ ਦੇ ਲੋਕ ਆਪਣੇ ਜ਼ਰੂਰੀ ਅਤੇ ਵਿਆਹ ਸ਼ਾਦੀ ਦੇ ਕਾਰਜ ਬਿਨਾਂ ਫਜ਼ੂਲ ਖਰਚੀ ਦੇ ਕਰ ਸਕਿਆ ਕਰਨਗੇ।

(vii) **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪਾਂ ਦੀ ਸੇਵਾ:-** ਦਾਸ ਦੀ ਸਭ ਤੋਂ ਪਹਿਲੀ ਕੋਸ਼ਿਸ਼ ਇਹ ਰਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਅਤੇ ਗੁਟਕੇ ਸਾਹਿਬ ਸੁੰਦਰ, ਉਨ੍ਹਾਂ ਦੀ ਜਿਲਦ ਵਧੀਆ ਅਤੇ ਪੰਨੇ ਸਾਫ-ਸੁਥਰੇ ਠੀਕ ਹੋਣ। ਇਸ ਪਾਸੇ ਸੰਗਤ ਅਤੇ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਵੱਲੋਂ ਵਿਸ਼ੇਸ਼ ਧਿਆਨ ਦਿੱਤਾ ਜਾਂਦਾ ਹੈ। ਸੰਗਤ ਨੂੰ ਪ੍ਰੇਰਨਾ ਕੀਤੀ ਗਈ ਹੈ ਕਿ ਰੁਮਾਲਾ ਸਾਹਿਬ ਦੀ ਭੇਟਾ ਕੇਵਲ ਨਕਦ ਹੀ ਦਿੱਤੀ ਜਾਵੇ, ਇਸ ਵਿੱਚੋਂ ਹਰ ਛੇ ਮਹੀਨੇ ਬਾਅਦ ਪੂਰਾ ਸੈੱਟ ਰੁਮਾਲਾ ਸਹਿਬ ਤਿਆਰ ਕਰ ਲਿਆ ਜਾਂਦਾ ਹੈ। ਜਿਸ ਕਰਕੇ ਬੇਲੋੜੇ ਰੁਮਾਲਾ ਸਾਹਿਬ ਇਕੱਠੇ ਨਹੀਂ ਹੁੰਦੇ।

(viii) **ਆਈ. ਟੀ. ਵਿੰਗ:-** ਉਪਰੋਕਤ ਸਾਰੇ ਪ੍ਰਬੰਧ ਦੀ ਜਾਣਕਾਰੀ ਦੇਣ ਲਈ ਆਈ. ਟੀ. ਵਿੰਗ ਦੀ ਸਥਾਪਨਾ ਕੀਤੀ ਗਈ ਹੈ। ਇਸ ਕਾਰਜ ਲਈ ਦੋ ਵੱਟਸਐਪ ਗਰੁੱਪ ਇਕ ਗੁਰਦੁਆਰਾ ਕਮੇਟੀ ਦੇ ਮੈਂਬਰਾਂ ਦਾ ਅਤੇ ਦੂਜਾ ਮੁਹੱਲੇ ਦੀ ਸਮੂਹ ਸੰਗਤ ਦਾ ਗਰੁੱਪ ਕੰਮ ਕਰਦੇ ਹਨ। ਇਨ੍ਹਾਂ ਜ਼ਰੀਏ ਸਮੇਂ ਸਮੇਂ ਤੇ ਰੋਜ਼ਾਨਾਂ ਦੀਆਂ ਅਤੇ ਹੋਰ ਗਤੀਵਿਧੀਆਂ ਦੀ ਜਾਣਕਾਰੀ ਮੁਹੱਈਆ ਕਰਾਈ ਜਾਂਦੀ ਹੈ। ■

# ਸ੍ਰੀ ਗੁਰੂ ਨਾਨਕ ਜੀ

-ਸ. ਪਿਆਰਾ ਸਿੰਘ ਨਿਰਛਲ (ਗੁਰਪੁਰਵਾਸੀ)*

*ਓਸ ਇਕ ਐਸਾ ਚਾਨਣ ਕੀਤਾ, ਜਿਸ ਨੇ ਘੁਪ ਹਨ੍ਹੇਰਾ ਪੀਤਾ।*
*ਐਸੀ ਇਕ ਜੋਤ ਜਗਾਈ, ਕਾਲੀ ਰਾਤ ਦੀ ਹੋਈ ਸਫਾਈ।*
*ਕੂੜ ਅਮਾਵਸ ਸਚ ਚੰਦ੍ਰਮਾ, ਗੁਰੂ ਨਾਨਕ ਸੀ ਬਣ ਕੇ ਆਇਆ।*
*ਮਿਟ ਗਈ ਰਾਤ ਗਮਾਂ ਦੀ ਕਾਲੀ, ਗੁਰੂ ਨਾਨਕ ਇਕ ਯੁੱਗ ਪਲਟਾਇਆ।*
*ਓਸ ਇਕ ਐਸਾ ਚਾਨਣ ਕੀਤਾ. . .*
*ਨਹੀਂ ਕੋਈ ਗੁਰੂ ਨਾਨਕ ਜਿਹਾ, ਜਿਸ ਬਾਬਰ ਨੂੰ ਜਾਬਰ ਕਿਹਾ।*
*ਨਹੀਂ ਕੀਤੀ ਉਸ ਦੀ ਵਡਿਆਈ, ਜਬਰ ਅੱਗੇ ਨਾ ਧੌਣ ਝੁਕਾਈ।*
*"ਰਾਜੇ ਸੀਹ ਮੁਕਦਮ ਕੁਤੇ", ਇਹ ਗੱਲ ਕਹਿਣੋ ਨਹੀਂ ਘਬਰਾਇਆ।*
*ਯੁੱਗ ਪੁਰਸ਼ ਕਰਾਂਤੀ-ਕਾਰੀ, ਗੁਰੂ ਨਾਨਕ ਇਕ ਯੁੱਗ ਪਲਟਾਇਆ।*
*ਓਸ ਇਕ ਐਸਾ ਚਾਨਣ ਕੀਤਾ. . .*
*ਅੰਗਦ[1], ਅਮਰ ਦੇਵ[2] ਵੀ ਉਹ ਸੀ, ਫਿਰ ਉਹ ਰਾਮਦਾਸ[3] ਗੁਰੂ ਬਣਿਆ।*
*ਹਰਿਮੰਦਰ[4] ਦੀ ਰਚਨਾ ਕੀਤੀ, ਜਿੱਥੇ ਛੱਤਰ ਸੋਨੇ ਦਾ ਤਣਿਆ।*
*ਜਿਹਦੇ ਸਰੋਵਰ ਵਿਚ ਨਹਾ ਕੇ, ਕਾਲੇ ਕਾਂਵਾਂ ਰੰਗ ਵਟਾਏ।*
*ਦੇਹੀ ਕੁੰਦਨ ਵਾਂਗ ਬਣਾ ਲਈ, ਕਈ ਕੋਹੜੀਆਂ ਦੇ ਕੋਹੜ ਹਟਾਏ।*
*ਪੰਜਵੇਂ ਜਾਮੇ ਵਿਚ ਗੁਰੂ ਨਾਨਕ, ਤੱਤੀ ਲੋਹ 'ਤੇ ਆਸਨ ਲਾਇਆ।*
*ਜਬਰ ਨਾਲ ਉਸ ਸਬਰ ਲੜਾਇਆ, ਯੁੱਗ ਪੁਰਸ਼ ਇਕ ਯੁੱਗ ਪਲਟਾਇਆ।*
*ਓਸ ਇਕ ਐਸਾ ਚਾਨਣ ਕੀਤਾ. . .*
*ਛੇਵੇਂ ਯੁੱਗ ਵਿਚ ਗੁਰੂ ਨਾਨਕ, ਰਣ ਦੇ ਵਿਚ ਤੇਗਾ ਖੜਕਾਇਆ।*
*ਇਕ ਮੀਰੀ ਤੇ ਇਕ ਪੀਰੀ ਦੀ, ਗ਼ਲ ਵਿਚ ਦੋ ਕਿਰਪਾਨਾਂ ਪਾਈਆਂ।*
*ਧਰਮ ਸਿਆਸਤ ਇਕੱਠੀ ਕੀਤੀ, ਮਾਲਾ ਨਾਲ ਜੋੜੀ ਤਲਵਾਰ।*
*ਉਸ ਕਿਸੇ ਦੀ ਈਨ ਨਾ ਮੰਨੀ, ਕੀਤੇ ਜ਼ੁਲਮ ਬੜੇ ਸਰਕਾਰ।*
*ਦਿੱਲੀ ਤਖ਼ਤ ਦੇ ਨਾਲੋਂ ਉੱਚਾ, ਉੱਚਾ ਤਖ਼ਤ ਅਕਾਲ[5] ਬਣਾਇਆ।*

---

*੧. ਸ੍ਰੀ ਗੁਰੂ ਅੰਗਦ ਦੇਵ ਜੀ, ੨. ਸ੍ਰੀ ਗੁਰੂ ਅਮਰਦਾਸ ਜੀ*
*੩. ਸ੍ਰੀ ਗੁਰੂ ਰਾਮਦਾਸ ਜੀ, ੪. ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ*
*੫. ਸ੍ਰੀ ਅਕਾਲ ਤਖ਼ਤ ਸਾਹਿਬ,*

---

*ਮਾਰਫਤ/ਮਨਦੀਪ ਸਿੰਘ ਨਿਰਛਲ, ਮਕਾਨ ਨੰ: ੨੬੪, ਗਲੀ ਨੰ: ੫, ਸ਼ਹੀਦ ਊਧਮ ਸਿੰਘ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ। ਮੋ. +੯੧੯੮੮੮੯੧੨੩੫੬, +੯੧੮੧੯੫੮੪੬੩੧੭

ਹਰ ਜ਼ੁਲਮ ਲਈ ਉਸ ਟੱਕਰ, ਗੁਰੂ ਨਾਨਕ ਇਕ ਯੁੱਗ ਪਲਟਾਇਆ।
ਓਸ ਇਕ ਐਸਾ ਚਾਨਣ ਕੀਤਾ. . .
ਫਿਰ ਬਣ ਕੇ ਹਰਿਰਾਇ[੬] ਨਾਨਕ, ਕੀਰਤਪੁਰ ਦੀ ਧਰਤ ਸ਼ਿੰਗਾਰੀ।
ਗੇਂਦੇ ਵਰਗਿਆਂ ਸੇਵਕਾਂ ਤਾਈਂ, ਐਸੀ ਚਾੜ੍ਹੀ ਨਾਮ ਖੁਮਾਰੀ।
ਜਿਸ ਦੇ ਡਿੱਠਿਆਂ ਦੁੱਖ ਲਹਿ ਜਾਂਦੇ, ਸ੍ਰੀ ਹਰਿਕ੍ਰਿਸ਼ਨ ਜੀ ਨਾਮ ਧਰਾਇਆ।
ਨੌਂਵੇਂ ਜਾਮੇ ਵਿਚ ਗੁਰੂ ਨਾਨਕ, ਹਿੰਦ ਦਾ ਡੁੱਬਦਾ ਧਰਮ ਬਚਾਇਆ।
ਓਸ ਇਕ ਐਸਾ ਚਾਨਣ ਕੀਤਾ. . .
ਦਸਵੇਂ ਜਾਮੇ ਵਿਚ ਗੁਰੂ ਨਾਨਕ, ਖਾਲਸ ਖਾਲਸਾ-ਪੰਥ ਸਜਾਇਆ।
ਦੇ ਕੇ ਪਾਹੁਲ ਖੰਡੇ ਦੀ ਸਾਨੂੰ, ਊਚ ਨੀਚ ਦਾ ਭੇਦ ਮਿਟਾਇਆ।
ਜਿਸ ਮਹਿਲ ਦੀ ਨੀਂਹ ਸੀ ਰੱਖੀ, ਉਸ ਨੂੰ ਪੂਰਾ ਕਰ ਦਿਖਲਾਇਆ।
ਖੂਨ ਮਿਝ ਦਾ ਲਾ ਕੇ ਗਾਰਾ, ਪੁਖਤਾ ਪੰਥ ਦਾ ਮਹਿਲ ਬਣਾਇਆ।
ਜੰਞੂ ਦੀ ਥਾਂ ਤੇਗ ਸਜਾਈ, ਨਹੀਂ ਕਿਸੇ ਗ਼ਲ ਜੰਞੂ ਪਾਇਆ।
ਝੁੱਲ ਰਹੇ ਝੰਡੇ ਥਾਂ-ਥਾਂ ਉੱਤੇ, ਗੁਰੂ ਨਾਨਕ ਇਕ ਯੁੱਗ ਪਲਟਾਇਆ।
ਓਸ ਇਕ ਐਸਾ ਚਾਨਣ ਕੀਤਾ. . .
ਇਕ ਦੇਸ਼ ਨਹੀਂ ਹਰ ਦੇਸ਼ ਵਿਚ, ਆਲੀਸ਼ਾਨ ਨੇ ਗੁਰਦੁਆਰੇ।
ਯੂ. ਕੇ., ਥਾਈਲੈਂਡ, ਅਮਰੀਕਾ, ਗੂੰਜ ਰਹੇ ਹਰ ਥਾਂ ਜੈਕਾਰੇ।
ਕਈਆਂ ਨੇ ਸਿਰ ਚਿੱਟੇ ਬੱਧੇ, ਕਈਆਂ ਨੇ ਨੀਲੇ ਦਸਤਾਰੇ।
ਕਾਰੋਬਾਰ ਚਲਾ ਰਹੇ ਹਰ ਥਾਂ, ਗੁਰੂ ਨਾਨਕ ਦੇ ਸਿੰਘ ਪਿਆਰੇ।
ਤਲਵੰਡੀ ਵਿਚ ਜਮ ਕੇ ਸਿੱਖੀ, ਕਿੰਨੀ ਦੂਰ ਦਾ ਪੰਧ ਮੁਕਾਇਆ।
ਯੁੱਗ ਪੁਰਸ਼ ਕਰਾਂਤੀ-ਕਾਰੀ, ਗੁਰੂ ਨਾਨਕ ਇਕ ਯੁੱਗ ਪਲਟਾਇਆ।
ਓਸ ਇਕ ਐਸਾ ਚਾਨਣ ਕੀਤਾ. . .
ਨਾਨਕ ਨਾਮ ਲੇਵਾ ਗੁਰ ਸਿੱਖੋ, ਜਮ-ਜਮ ਆਪਣਾ ਕੰਮ ਚਲਾਵੋ।
ਗੁਰੂ ਨਾਨਕ ਦਾ ਨਾਮ ਨਾ ਭੁੱਲਣਾ, ਭਾਵੇਂ ਕਿਤੇ ਆਵੋ-ਜਾਵੋ।
ਸਤਿਗੁਰ ਮੇਹਰ ਕਰੇ ਤੁਸਾਂ ’ਤੇ, ਜਾ ਕੇ ਚੰਨ ’ਤੇ ਪੈਰ ਟਿਕਾਵੋ।
ਹੱਸੋ ਖੇਡੋ ਖੁਸ਼ੀਆਂ ਮਾਣੋ, ਚੰਗਾ ਪੀਵੋ, ਚੰਗਾ ਖਾਵੋ।
ਜਿਸ ਪੁੱਤਰਾਂ ਦੀਆਂ ਲਾਸ਼ਾਂ ਉੱਤੇ, ਦੋ ਗਜ ਦਾ ਨਾ ਕਫਨ ਪਾਇਆ।
ਨਿਰਛਲ ਉਹ ਗੁਰੂ ਨਾ ਭੁੱਲਣਾ, ਜਿਸ ਆਪਣਾ ਸਰਬੰਸ ਲੁਟਾਇਆ।
ਓਸ ਇਕ ਐਸਾ ਚਾਨਣ ਕੀਤਾ, ਜਿਸ ਨੇ ਘੁਪ ਹਨ੍ਹੇਰਾ ਪੀਤਾ। ■

੬. ਸ੍ਰੀ ਗੁਰੂ ਹਰਿਰਾਇ ਸਾਹਿਬ ਜੀ




## ਭਾਰਤ ਸਰਕਾਰ ਅਫ਼ਗਾਨਿਸਤਾਨ 'ਚ ਵੱਸਦੇ ਘੱਟਗਿਣਤੀ ਸਿੱਖਾਂ ਦੀ ਸੁਰੱਖਿਆ ਲਈ ਠੋਸ ਕਦਮ ਉਠਾਏ- ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੬ ਅਕਤੂਬਰ : ਅਫ਼ਗਾਨਿਸਤਾਨ ਦੀ ਰਾਜਧਾਨੀ ਕਾਬਲ ਦੇ ਗੁਰਦੁਆਰਾ ਕਰਤੇ ਪ੍ਰਵਾਨ 'ਚ ਤਾਲਿਬਾਨੀ ਅੱਤਵਾਦੀਆਂ ਵੱਲੋਂ ਹਥਿਆਰਾਂ ਸਮੇਤ ਦਾਖ਼ਲ ਹੋ ਕੇ ਕੀਤੀ ਗਈ ਭੰਨ-ਤੋੜ ਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਸਖ਼ਤ ਸ਼ਬਦਾਂ ਵਿਚ ਨਿੰਦਾ ਕੀਤੀ ਹੈ। ਬੀਬੀ ਜਗੀਰ ਕੌਰ ਜੀ ਨੇ ਕਿਹਾ ਕਿ ਅਫ਼ਗਾਨਿਸਤਾਨ ਅੰਦਰ ਬਣੇ ਮੌਜੂਦਾ ਹਾਲਾਤਾਂ ਕਰਕੇ ਉਥੇ ਵੱਸਦੇ ਸਿੱਖਾਂ ਦੀਆਂ ਮੁਸ਼ਕਲਾਂ ਵਿਚ ਨਿਰੰਤਰ ਵਾਧਾ ਹੋ ਰਿਹਾ ਹੈ, ਜਿਸ ਕਰਕੇ ਸਿੱਖਾਂ ਅੰਦਰ ਚਿੰਤਾ ਅਤੇ ਡਰ ਦਾ ਮਾਹੌਲ ਹੈ। ਉਨ੍ਹਾਂ ਕਿਹਾ ਕਿ ਸਿੱਖ ਦੇਸ਼ ਦੁਨੀਆ ਅੰਦਰ ਜਿਥੇ ਵੀ ਵੱਸੇ, ਉਨ੍ਹਾਂ ਉਥੋਂ ਦੀ ਤਰੱਕੀ ਅਤੇ ਖੁਸ਼ਹਾਲੀ ਲਈ ਸਿਰਤੋੜ ਯਤਨ ਕੀਤੇ। ਸਿੱਖਾਂ ਨੇ ਆਪਣੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ 'ਤੇ ਚੱਲਦਿਆਂ ਹਰ ਇਕ ਨਾਲ ਮਿਲਵਰਤਨ ਦੀ ਰਵਾਇਤ ਕਾਇਮ ਰੱਖੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਅਫ਼ਗਾਨਿਸਤਾਨ ਵਿਚ ਕਈ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਮੌਜੂਦ ਹਨ ਅਤੇ ਸਦੀਆਂ ਤੋਂ ਸਿੱਖ ਇਥੇ ਵੱਸ ਰਹੇ ਹਨ ਪਰੰਤੂ ਕੁਝ ਕੱਟੜ ਸੋਚ ਵਾਲੇ ਲੋਕ ਧਰਮ ਦੇ ਇਤਿਹਾਸ, ਰਵਾਇਤਾਂ, ਪ੍ਰੰਪਰਾਵਾਂ ਅਤੇ ਪ੍ਰੇਰਨਾਵਾਂ ਨੂੰ ਭੁੱਲ ਕੇ ਸਿੱਖਾਂ ਨੂੰ ਨਿਸ਼ਾਨਾ ਬਣਾ ਰਹੇ ਹਨ, ਜੋ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਹੈ। ਬੀਬੀ ਜਗੀਰ ਕੌਰ ਜੀ ਨੇ ਹੈਰਾਨੀ ਪ੍ਰਗਟ ਕਰਦਿਆਂ ਕਿਹਾ ਕਿ ਅਫ਼ਗਾਨਿਸਤਾਨ ਵਿਚ ਬਣੇ ਮੌਜੂਦਾ ਹਾਲਾਤਾਂ ਨੂੰ ਕਈ ਹਫ਼ਤੇ ਬੀਤ ਜਾਣ ਮਗਰੋਂ ਵੀ ਭਾਰਤ ਸਰਕਾਰ ਵੱਲੋਂ ਸਿੱਖਾਂ ਦੀ ਸਥਿਰਤਾ ਅਤੇ ਸੁਰੱਖਿਆ ਲਈ ਕੋਈ ਯਤਨ ਨਹੀਂ ਕੀਤੇ ਜਾ ਰਹੇ। ਉਨ੍ਹਾਂ ਭਾਰਤ ਸਰਕਾਰ ਨੂੰ ਅਪੀਲ ਕੀਤੀ ਕਿ ਉਹ ਅਫ਼ਗਾਨਿਸਤਾਨ ਵਿਚ ਰਹਿੰਦੇ ਘਟਗਿਣਤੀ ਸਿੱਖਾਂ ਦੀ ਸੁਰੱਖਿਆ ਲਈ ਤੁਰੰਤ ਠੋਸ ਕਦਮ ਉਠਾਏ।

## ਜੰਮੂ-ਕਸ਼ਮੀਰ ਅੰਦਰ ਘੱਟਗਿਣਤੀ ਭਾਈਚਾਰਿਆਂ ਦੀ ਸੁਰੱਖਿਆ ਯਕੀਨੀ ਬਣਾਏ ਭਾਰਤ ਸਰਕਾਰ -ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੮ ਅਕਤੂਬਰ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ੍ਰੀਨਗਰ 'ਚ ਇਕ ਸਕੂਲ ਦੀ ਸਿੱਖ ਪ੍ਰਿੰਸੀਪਲ ਸਤਿੰਦਰ ਕੌਰ ਸਮੇਤ ਅਧਿਆਪਕ ਦੀਪਕ

ਚੰਦ ਦੀ ਹੱਤਿਆ ਦੀ ਨਿਖੇਧੀ ਕਰਦਿਆਂ ਜੰਮੂ-ਕਸ਼ਮੀਰ ਅੰਦਰ ਘੱਟਗਿਣਤੀ ਭਾਈਚਾਰਿਆਂ ਦੀ ਸੁਰੱਖਿਆ ਯਕੀਨੀ ਬਣਾਉਣ ਦੀ ਮੰਗ ਕੀਤੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਆਖਿਆ ਕਿ ਬੀਤੇ ਦਿਨ ਸ੍ਰੀਨਗਰ 'ਚ ਵਾਪਰੀ ਇਸ ਘਟਨਾ ਨਾਲ ਸਿੱਖਾਂ ਅੰਦਰ ਰੋਸ ਦੀ ਲਹਿਰ ਹੈ, ਕਿਉਂਕਿ ਇਸ ਘਟਨਾ ਸਮੇਂ ਸਿੱਖ ਪ੍ਰਿੰਸੀਪਲ ਅਤੇ ਇਕ ਹਿੰਦੂ ਅਧਿਆਪਕ ਨੂੰ ਵੱਖ ਕਰਕੇ ਨਿਸ਼ਾਨਾ ਬਣਾਇਆ ਗਿਆ ਹੈ। ਉਨ੍ਹਾਂ ਆਖਿਆ ਕਿ ਇਹ ਬੇਹੱਦ ਦੁਖਦਾਈ ਗੱਲ ਹੈ ਕਿ ਖਿੱਤੇ ਅੰਦਰ ਘੱਟਗਿਣਤੀਆਂ ਸੁਰੱਖਿਅਤ ਨਹੀਂ ਹਨ। ਭਾਰਤ ਸਰਕਾਰ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਦੇਸ਼ ਦੇ ਹਰ ਸੂਬੇ ਅੰਦਰ ਸਿੱਖਾਂ ਦੀ ਜਾਨ ਦੀ ਹਿਫ਼ਾਜ਼ਤ ਕਰੇ। ਉਨ੍ਹਾਂ ਕਿਹਾ ਕਿ ਜੰਮੂ-ਕਸ਼ਮੀਰ ਖਿੱਤੇ ਵਿਚ ਸਿੱਖ ਭੈ-ਭੀਤ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਪ੍ਰਿੰਸੀਪਲ ਸਤਿੰਦਰ ਕੌਰ ਅਤੇ ਅਧਿਆਪਕ ਦੀ ਹੱਤਿਆ ਕਰਨ ਵਾਲਿਆਂ ਖ਼ਿਲਾਫ਼ ਸਖ਼ਤ ਕਾਰਵਾਈ ਦੀ ਮੰਗ ਕਰਦਿਆਂ ਉਨ੍ਹਾਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕੀਤੀ। ਉਨ੍ਹਾਂ ਇਹ ਵੀ ਆਖਿਆ ਕਿ ਜੰਮੂ-ਕਸ਼ਮੀਰ ਦੇ ਸਿੱਖਾਂ ਦੀਆਂ ਮੁਸ਼ਕਲਾਂ ਅਤੇ ਹੋ ਰਹੇ ਧੱਕੇ ਨੂੰ ਲੈ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਜਲਦ ਹੀ ਭਾਰਤ ਸਰਕਾਰ ਤਕ ਪਹੁੰਚ ਕਰੇਗੀ। ਇਸ ਦੇ ਨਾਲ ਹੀ ਜੰਮੂ-ਕਸ਼ਮੀਰ ਵਿਖੇ ਜਾ ਕੇ ਵੀ ਸਿੱਖ ਆਗੂਆਂ ਨਾਲ ਮੁਲਾਕਾਤ ਕੀਤੀ ਜਾਵੇਗੀ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਲਖੀਮਪੁਰ ਖੀਰੀ 'ਚ ਮਾਰੇ ਗਏ ਕਿਸਾਨਾਂ ਦੇ ਪਰਵਾਰਾਂ ਨੂੰ ਦਿੱਤੇ ਪੰਜ-ਪੰਜ ਲੱਖ ਰੁਪਏ

ਸ੍ਰੀ ਅੰਮ੍ਰਿਤਸਰ, ੮ ਅਕਤੂਬਰ : ਲਖੀਮਪੁਰ ਖੀਰੀ ਦੀ ਘਟਨਾ ਦੌਰਾਨ ਮਾਰੇ ਗਏ ਕਿਸਾਨਾਂ ਦੇ ਪਰਵਾਰਾਂ ਨਾਲ ਹਮਦਰਦੀ ਪ੍ਰਗਟ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਉਨ੍ਹਾਂ ਨੂੰ ਪੰਜ-ਪੰਜ ਲੱਖ ਰੁਪਏ ਦੀ ਸਹਾਇਤਾ ਦਿੱਤੀ ਗਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਸਾਂਝੇ ਵਫ਼ਦ ਵੱਲੋਂ ਯੂ. ਪੀ. ਦੇ ਲਖੀਮਪੁਰ ਖੀਰੀ ਵਿਖੇ ਪੁੱਜ ਕੇ ਮ੍ਰਿਤਕ ਕਿਸਾਨਾਂ ਦੇ ਪਰਵਾਰਾਂ ਨਾਲ ਮੁਲਾਕਾਤ ਕੀਤੀ ਗਈ, ਜਿਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਪੀੜ੍ਹਤ ਪਰਵਾਰਾਂ ਨੂੰ ਪੰਜ-ਪੰਜ ਲੱਖ ਰੁਪਏ ਦੇ ਚੈੱਕ ਦਿੱਤੇ। ਇਸ ਦੇ ਨਾਲ ਹੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਮ੍ਰਿਤਕ ਕਿਸਾਨਾਂ ਦੇ ਬੱਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਨ ਦਾ ਐਲਾਨ ਕੀਤਾ। ਇਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਮ੍ਰਿਤਕ ਪੱਤਰਕਾਰ ਦੀ ਮਾਤਾ ਅਤੇ ਪਤਨੀ ਨੂੰ ਵੀ ਢਾਈ-ਢਾਈ ਲੱਖ ਰੁਪਏ ਦੇ ਚੈੱਕ ਦਿੱਤੇ। ਲਖੀਮਪੁਰ

ਖੀਰੀ ਪੁੱਜੇ ਵਫ਼ਦ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਤੋਂ ਇਲਾਵਾ ਸ਼੍ਰੋਮਣੀ ਅਕਾਲੀ ਦਲ ਦੇ ਨੁਮਾਇੰਦਿਆਂ ਵਿਚ ਮੈਂਬਰ ਪਾਰਲੀਮੈਂਟ ਬੀਬੀ ਹਰਸਿਮਰਤ ਕੌਰ ਬਾਦਲ, ਸੀਨੀਅਰ ਆਗੂ ਸ. ਬਲਵਿੰਦਰ ਸਿੰਘ ਭੂੰਦੜ, ਪ੍ਰੋ. ਪ੍ਰੇਮ ਸਿੰਘ ਚੰਦੂਮਾਜਰਾ, ਸ. ਬਿਕਰਮ ਸਿੰਘ ਮਜੀਠੀਆ, ਸ. ਮਨਪ੍ਰੀਤ ਸਿੰਘ ਇਯਾਲੀ, ਸ. ਹਰਮੀਤ ਸਿੰਘ ਕਾਲਕਾ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਅਮਰੀਕ ਸਿੰਘ ਸ਼ਾਹਪੁਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੀਤ ਸਕੱਤਰ ਸ. ਨਿਰਵੈਲ ਸਿੰਘ, ਓਐਸਡੀ ਡਾ ਅਮਰੀਕ ਸਿੰਘ ਲਤੀਫਪੁਰ, ਇੰਚਾਰਜ ਸ. ਬ੍ਰਿਜਪਾਲ ਸਿੰਘ ਅਤੇ ਹੋਰ ਮੌਜੂਦ ਸਨ।

ਇਸ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਆਖਿਆ ਕਿ ਬੀਤੇ ਦਿਨੀਂ ਗੱਡੀ ਹੇਠ ਕੁਚਲ ਕੇ ਮਾਰੇ ਗਏ ਕਿਸਾਨਾਂ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਹਮਦਰਦੀ ਹੈ ਅਤੇ ਇਨ੍ਹਾਂ ਪਰਵਾਰਾਂ ਨਾਲ ਸਿੱਖ ਸੰਸਥਾ ਹਮੇਸ਼ਾ ਖੜ੍ਹੀ ਰਹੇਗੀ। ਉਨ੍ਹਾਂ ਕਿਹਾ ਕਿ ਕਿਸਾਨ ਪਰਵਾਰਾਂ 'ਤੇ ਵਾਪਰਿਆ ਕਹਿਰ ਹਰ ਸੰਜੀਦਾ ਵਿਅਕਤੀ ਦੀ ਰੂਹ ਨੂੰ ਝੰਜੋੜਨ ਵਾਲਾ ਹੈ ਅਤੇ ਇਸ ਦੇ ਦੋਸ਼ੀਆਂ ਨੂੰ ਕਿਸੇ ਵੀ ਕੀਮਤ 'ਤੇ ਬਖ਼ਸ਼ਿਆ ਨਹੀਂ ਜਾਣਾ ਚਾਹੀਦਾ। ਉਨ੍ਹਾਂ ਕਿਹਾ ਕਿ ਹਕੂਮਤ ਦੇ ਨਸ਼ੇ ਵਿਚ ਕਿਸਾਨਾਂ ਦੀਆਂ ਹੱਕੀ ਮੰਗਾਂ ਮੰਨਣ ਤੋਂ ਇਨਕਾਰੀ ਹੋਈ ਸਰਕਾਰ ਉਲਟਾ ਕਿਸਾਨਾਂ ਨੂੰ ਮਾਰਨ ਵਾਲਿਆਂ ਦੀ ਹਿਫਾਜ਼ਤ ਕਰ ਰਹੀ ਹੈ। ਇਕ ਕੇਂਦਰੀ ਮੰਤਰੀ ਦੇ ਪੁੱਤਰ ਵੱਲੋਂ ਲਖੀਮਪੁਰ ਖੀਰੀ ਵਿਚ ਮੌਤ ਦੇ ਨਾਚ ਨੇ ਲੋਕਤੰਤਰ 'ਤੇ ਸਵਾਲ ਖੜ੍ਹੇ ਕਰ ਦਿੱਤੇ ਹਨ। ਇਸ ਨਾਲ ਸਰਕਾਰਾਂ ਦੀ ਕਾਰਜ-ਸ਼ੈਲੀ 'ਤੇ ਵੀ ਸਵਾਲੀਆ ਨਿਸ਼ਾਨ ਪੈਦਾ ਹੋ ਗਿਆ ਹੈ। ਉਨ੍ਹਾਂ ਯੂ. ਪੀ. ਸਰਕਾਰ ਵੱਲੋਂ ਕੀਤੀ ਜਾ ਰਹੀ ਧੱਕੇਸ਼ਾਹੀ ਦੀ ਵੀ ਨੁਕਤਾਚੀਨੀ ਕੀਤੀ। ਉਨ੍ਹਾਂ ਕਿਹਾ ਕਿ ਪੀੜ੍ਹਤ ਪਰਵਾਰਾਂ ਨਾਲ ਦੁੱਖ ਸਾਂਝਾ ਕਰਨ ਵਾਲਿਆਂ ਨੂੰ ਰੋਕਣਾ ਮੰਦਭਾਗਾ ਹੈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਦੀ ਸਖ਼ਤ ਸ਼ਬਦਾਂ ਵਿਚ ਨਿੰਦਾ ਕਰਦੀ ਹੈ।

## ਸ਼ਿਲਾਂਗ 'ਚ ਸਿੱਖਾਂ ਦਾ ਉਜਾੜਾ ਬਰਦਾਸ਼ਤ ਨਹੀਂ -ਬੀਬੀ ਜਗੀਰ ਕੌਰ

ਸ੍ਰੀ ਅੰਮ੍ਰਿਤਸਰ, ੧੧ ਅਕਤੂਬਰ : ਮੇਘਾਲਿਆ ਸਰਕਾਰ ਵੱਲੋਂ ਸ਼ਿਲਾਂਗ 'ਚ ਵੱਸਦੇ ਸਿੱਖਾਂ ਨੂੰ ਉਜਾੜਨ ਦੇ ਮੰਤਵ ਨਾਲ ਕੀਤੀ ਜਾ ਰਹੀ ਕਾਰਵਾਈ ਬੇਹੱਦ ਨਿੰਦਣਯੋਗ ਹੈ। ਇਹ ਪ੍ਰਗਟਾਵਾ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਬੀਬੀ ਜਗੀਰ ਕੌਰ ਜੀ ਨੇ ਆਖਿਆ ਕਿ ਸਾਲਾਂ ਤੋਂ ਸ਼ਿਲਾਂਗ 'ਚ ਰਹਿੰਦੇ ਸਿੱਖਾਂ ਨੂੰ ਉਜਾੜਨਾ ਕਿਸੇ ਤਰ੍ਹਾਂ ਵੀ ਤਰਕਸੰਗਤ ਨਹੀਂ ਹੈ, ਇਸ ਲਈ

ਸਰਕਾਰ ਨੂੰ ਹਠਧਰਮੀ ਛੱਡ ਕੇ ਸਿੱਖਾਂ ਨੂੰ ਖੁਸ਼ੀ ਖੁਸ਼ਹਾਲੀ ਆਪਣੇ ਪਿਤਾ-ਪੁਰਖੀ ਘਰਾਂ ਵਿਚ ਵੱਸਦੇ ਰਹਿਣ ਦੇਣਾ ਚਾਹੀਦਾ ਹੈ। ਉਨ੍ਹਾਂ ਆਖਿਆ ਕਿ ਪੰਜਾਬੀ ਕਲੋਨੀ ਜਿਸ ਦਾ ਸਰਕਾਰ ਕਬਜ਼ਾ ਹਥਿਆਉਣਾ ਚਾਹੁੰਦੀ ਹੈ, ਇਹ ਸਿੱਖਾਂ ਨੇ ਹੀ ਆਬਾਦ ਕੀਤੀ ਹੈ। ਜੇਕਰ ਅੱਜ ਇਸ ਜ਼ਮੀਨ ਦੀ ਕੀਮਤ ਬਹੁਤ ਜ਼ਿਆਦਾ ਵੱਧ ਗਈ ਹੈ, ਤਾਂ ਇਸ ਦਾ ਇਹ ਮਤਲਬ ਨਹੀਂ ਕਿ ਉੱਥੋਂ ਸਦੀਆਂ ਤੋਂ ਵੱਸਦੇ ਸਿੱਖਾਂ ਨੂੰ ਉਜਾੜ ਦਿੱਤਾ ਜਾਵੇ। ਉਨ੍ਹਾਂ ਕਿਹਾ ਕਿ ਹੈਰਾਨੀਜਨਕ ਗੱਲ ਤਾਂ ਇਹ ਹੈ ਕਿ ੨੦੦ ਸਾਲ ਦੇ ਲੱਗਭਗ ਵਸੇਬਾ ਕਰਨ ਮਗਰੋਂ ਵੀ ਸਿੱਖਾਂ ਨੂੰ ਉਸ ਦੇ ਮਾਲਕਾਨਾਂ ਹੱਕ ਨਹੀਂ ਦਿੱਤੇ ਜਾ ਰਹੇ।

ਬੀਬੀ ਜਗੀਰ ਕੌਰ ਜੀ ਨੇ ਆਖਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੀਤੇ ਸਾਲਾਂ ਦੌਰਾਨ ਸ਼ਿਲਾਂਗ ਦੇ ਸਿੱਖਾਂ ਦਾ ਉਜਾੜਾ ਰੋਕਣ ਲਈ ਸੰਜੀਦਾ ਯਤਨ ਕੀਤੇ ਗਏ ਹਨ ਅਤੇ ਇਸ ਨੂੰ ਲੈ ਕੇ ਸਿੱਖ ਸੰਸਥਾ ਅੱਜ ਵੀ ਸਿੱਖਾਂ ਦੇ ਨਾਲ ਖੜ੍ਹੀ ਹੈ। ਉਨ੍ਹਾਂ ਕਿਹਾ ਕਿ ਇਸ ਮਾਮਲੇ ਨੂੰ ਲੈ ਕੇ ਸਥਾਨਕ ਸਿੱਖਾਂ ਦੀ ਹਰ ਸੰਭਵ ਮਦਦ ਕੀਤੀ ਜਾਵੇਗੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਕਿਹਾ ਕਿ ਭੂ-ਮਾਫ਼ੀਆ ਦੇ ਦਬਾਅ ਵਿਚ ਸ਼ਿਲਾਂਗ 'ਚ ਰਹਿੰਦੇ ਸਿੱਖਾਂ ਦਾ ਉਜਾੜਾ ਨਹੀਂ ਹੋਣ ਦਿੱਤਾ ਜਾਵੇਗਾ ਅਤੇ ਬੇਇਨਸਾਫ਼ੀ ਵਿਰੁੱਧ ਹਰ ਪੱਧਰ 'ਤੇ ਅਵਾਜ਼ ਬੁਲੰਦ ਕੀਤੀ ਜਾਵੇਗੀ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਹਿਲੇ ਦਿਨ ਤੋਂ ਹੀ ਇਸ ਮਾਮਲੇ ਵਿਚ ਸਿੱਖਾਂ ਦਾ ਸਹਿਯੋਗ ਕੀਤਾ ਜਾ ਰਿਹਾ ਹੈ ਅਤੇ ਕਰੀਬ ਤਿੰਨ ਸਾਲ ਪਹਿਲਾਂ ਜਦੋਂ ਇਹ ਮਾਮਲਾ ਸਾਹਮਣੇ ਆਇਆ ਸੀ ਤਾਂ ਉਸ ਸਮੇਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਚ ਪੱਧਰੀ ਵਫ਼ਦ ਨੇ ਮੇਘਾਲਿਆ ਜਾ ਕੇ ਸਿੱਖਾਂ ਦੀ ਮੱਦਦ ਕੀਤੀ ਸੀ। ਇਸ ਦੌਰਾਨ ਪੀੜਤ ਸਿੱਖਾਂ ਨੂੰ ਸਹਾਇਤਾ ਵੀ ਦਿੱਤੀ ਗਈ ਸੀ। ਇਸ ਤੋਂ ਇਲਾਵਾ ਸਥਾਨਕ ਗੁਰਦੁਆਰਾ ਸਾਹਿਬ ਦੀ ਉਸਾਰੀ ਮੁਕੰਮਲ ਕਰਵਾਉਣ ਲਈ ਵੀ ਕਈ ਵਾਰ ਮਾਇਕ ਸਹਾਇਤਾ ਭੇਜੀ ਗਈ। ਉਨ੍ਹਾਂ ਕਿਹਾ ਕਿ ਅੱਜ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੇਘਾਲਿਆ ਦੇ ਸਿੱਖਾਂ ਨਾਲ ਖੜ੍ਹੀ ਹੈ ਅਤੇ ਉਨ੍ਹਾਂ ਨੂੰ ਉਜਾੜਨ ਦੀਆਂ ਜੋ ਖ਼ਬਰਾਂ ਮਿਲ ਰਹੀਆਂ ਹਨ, ਉਸ ਬਾਰੇ ਜਾਣਕਾਰੀ ਹਾਸਲ ਕਰਕੇ ਲੋੜ ਅਨੁਸਾਰ ਮਦਦ ਕਰੇਗੀ। ਜੇਕਰ ਲੋੜ ਪਈ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਵਫ਼ਦ ਵੀ ਮੇਘਾਲਿਆ ਭੇਜਿਆ ਜਾਵੇਗਾ, ਜੋ ਉੱਥੋਂ ਦੀ ਸਰਕਾਰ ਅਤੇ ਪ੍ਰਸ਼ਾਸਨ ਨਾਲ ਰਾਬਤਾ ਬਣਾ ਕੇ ਸਿੱਖਾਂ ਦੇ ਹੱਕਾਂ ਦੀ ਸੁਰੱਖਿਆ ਲਈ ਪੈਰਵਾਈ ਕਰੇਗਾ। ਬੀਬੀ ਜਗੀਰ ਕੌਰ ਨੇ ਮੇਘਾਲਿਆ ਸਰਕਾਰ ਦੇ ਨਾਲ-ਨਾਲ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਨਰਿੰਦਰ ਮੋਦੀ ਨੂੰ ਵੀ ਅਪੀਲ ਕੀਤੀ ਕਿ ਇਸ ਸਬੰਧ ਵਿਚ ਸਿੱਖਾਂ ਨਾਲ ਧੱਕਾ ਨਾ ਹੋਣ ਦਿੱਤਾ ਜਾਵੇ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਤਸ਼ਾਹੀ ਨੌਵੀਂ, ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਕਤ ਗੁਰਦੁਆਰਾ ਸਾਹਿਬ ਵਿਖੇ ੨੬ ਜੂਨ ਅਤੇ ੨੪ ਜੁਲਾਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕ੍ਰਮਵਾਰ ੭੭ ਅਤੇ ੮੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਜ਼ਿਲ੍ਹਾ ਕਪੂਰਥਲਾ ਵਿਖੇ ਅੰਮ੍ਰਿਤ-ਸੰਚਾਰ

ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਗੁਰੂਸਰ ਸਾਹਿਬ ਪਾਤਸ਼ਾਹੀ ਛੇਵੀਂ, ਸੈਫਲਾਬਾਦ, ਜ਼ਿਲ੍ਹਾ ਕਪੂਰਥਲਾ ਵਿਖੇ ੧ ਜੁਲਾਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੫੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਭੇਟਾ ਰਹਿਤ ਦਿੱਤੇ ਗਏ।

## ਜ਼ਿਲ੍ਹਾ ਜਲੰਧਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਹਰਜੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ, ਪਿੰਡ ਮੌਂ ਸਾਹਿਬ, ਤਹਿਸੀਲ ਫਿਲੌਰ, ਜ਼ਿਲ੍ਹਾ ਜਲੰਧਰ ਵਿਖੇ ੭ ਜੁਲਾਈ, ੨੦੨੧ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੬੦ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ■



ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਧੀਨ ਹਜ਼ਾਰਾਂ ਸਿੰਘਾਂ ਦੀ ਗ੍ਰਿਫਤਾਰੀ ਅਤੇ ਸ਼ਹੀਦੀਆਂ ਤੋਂ ਬਾਅਦ ਹੋਂਦ ਵਿਚ ਆਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਮਹੰਤਾਂ ਤੋਂ ਛੁਡਵਾ ਕੇ ਪੰਥਕ ਹੱਥਾਂ ਵਿਚ ਲਿਆ ਗਿਆ। ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਜੀ ਵੱਲੋਂ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦਾ ਪ੍ਰਬੰਧ ਪੰਥਕ ਹੱਥਾਂ ਵਿਚ ਲੈਣ ਤੋਂ ਬਾਅਦ ਗੁਰਦੁਆਰਾ ਸਾਹਿਬ ਦੀਆਂ ਚਾਬੀਆਂ ਲੈਣ ਲਈ ਸੰਘਰਸ਼ ਕੀਤਾ ਗਿਆ। ਉਪਰੋਕਤ ਤਸਵੀਰ ਵਿਚ ਬਾਬਾ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅੰਗਰੇਜ਼ ਅਫਸਰ ਤੋਂ ਚਾਬੀਆਂ ਲੈਂਦੇ ਹੋਏ।

Registered with Registrar of Newspaper at No. 354/57

Postal Regd.No.L-I/PB-ASR/007/2019-2021 Without Pre-payment of Postage under License no. PB/0370/2019-21

# GURMAT PARKASH

November 2021

Dharam Parchar Committee, Shiromani Gurdwara Parbandhak Committee, Sri Amritsar Sahib



ਪੰਥ ਰਤਨ ਜਥੇਦਾਰ ਗੁਰਚਰਨ ਸਿੰਘ ਟੌਹੜਾ
ਇੰਸਟੀਚਿਊਟ ਆਫ਼ ਅਡਵਾਂਸਡ ਸਟੱਡੀਜ਼ ਇਨ ਸਿੱਖਇਜ਼ਮ
ਬਹਾਦਰਗੜ੍ਹ (ਪਟਿਆਲਾ)

**Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh**

Date: 5-11-2021